# ਮੁਹਾਂਦਰੇ



ਪ੍ਰੋ. ਪ੍ਰੀਤਮ ਸਿੰਘ

## ਏਸੇ ਕਲਮ ਦੀਆਂ ਕੁੱਝ ਹੋਰ ਰਚਨਾਵਾਂ :

### ਪੰਜਾਬੀ

*(ੳ) ਮੌਲਿਕ*

*ਸੰਖੇਪ ਰਚਨਾ* (1945); *ਪੰਜਾਬ ਤੇ ਪੰਜਾਬੀ ਉੱਤੇ ਪਏ ਬਦੇਸ਼ੀ ਪ੍ਰਭਾਵ* (1978); *ਭਾਈ ਕਾਨ੍ਹ ਸਿੰਘ ਨਾਭਾ—ਜੀਵਨ ਤੇ ਰਚਨਾ* (1989); *ਮੂਰਤਾਂ* (1997); *ਪੰਜਾਬ, ਪੰਜਾਬੀ, ਪੰਜਾਬੀਅਤ* (1998); *ਅਹੀਆਪੁਰ ਵਾਲੀ ਪੋਥੀ* (1998); *ਦਸਵਾਂ ਗੁਰੂ ਨਾਨਕ* (1999); *ਝਰੋਖੇ* (2000); *ਕੱਚੀਆਂ, ਪੱਕੀਆਂ ਦੇ ਭਾਅ* (2001); *ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ* (2001)

*(ਅ) ਸੰਕਲਨ ਤੇ ਸੰਪਾਦਨ*

*ਸਿੱਖ ਫ਼ਲਸਫ਼ੇ ਦੀ ਰੂਪ-ਰੇਖਾ* (1975; 2001); *ਨਉ-ਨਿਧਿ* (1976); *ਨਿਰਮਲ ਸੰਪਰਦਾਇ* (1981); *ਸ਼ਕਰਗੰਜ* (1982); *ਪੂਰਨ ਵਾਲਾ ਸ਼ਾਸਤਰੀ* (1989); *ਸੰਤ ਸਿੰਘ ਸੇਖੋਂ* (1991); *ਪੰਜਾਬੀ ਸਾਹਿੱਤ ਦੀ ਇਤਿਹਾਸਕਾਰੀ* (ਸੇਰੇਬ੍ਰਿਆਕੋਵ ਬਾਰੇ) (1993); *ਪੰਜਾਬੀ ਲੇਖਕ ਕੋਸ਼* (2003)

*(ੲ) ਅਨੁਵਾਦ*

*ਖ਼ੁਸ਼ਹਾਲ ਖ਼ਾਨ ਖ਼ਟੱਕ—ਜੀਵਨ ਤੇ ਰਚਨਾ* (ਕਵਿਤਾ ਦਾ ਅਨੁਵਾਦ ਪਸ਼ਤੋ ਤੋਂ; 1974); *ਸ੍ਰੇਸ਼ਟ ਗੋਸ਼ਟਾਂ* (ਫ਼ਾਰਸੀ ਤੋਂ; 1974); *ਰਾਗ ਦਰਬਾਰੀ* (ਹਿੰਦੀ ਤੋਂ; 1976); *ਪ੍ਰੇਮ ਚੰਦ ਦੀਆਂ ਪ੍ਰਤਿਨਿਧ ਕਹਾਣੀਆਂ* (ਹਿੰਦੀ ਤੋਂ; 1982); *ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ* (ਉਰਦੂ ਤੋਂ; 1999); *ਤਮਿਲਨਾਡੂ : ਲੋਕ-ਸਭਿਆਚਾਰ ਤੇ ਲੋਕ-ਸਾਹਿੱਤ* (ਅੰਗਰੇਜ਼ੀ ਤੋਂ; 2000)

*(ਸ) ਬਾਲ-ਸਾਹਿੱਤ*

1. **ਮਹਾਰਾਜਾ ਰਣਜੀਤ ਸਿੰਘ ਬਾਰੇ** (ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ)

*ਵੱਡੇ ਰਾਜੇ ਦੇ ਮੱਥੇ ਵਿਚ ਵੱਟਾ* (1989; 1995); *ਲੋਹੇ ਦਾ ਸੋਨਾ* (1989; 1996); *ਇਕ ਦੀ ਥਾਂ ਦੋ* (1990; 1996); *ਵੱਡੇ ਰਾਜੇ ਦੇ ਸਿਰ ਉੱਤੇ ਪੰਡ* (1990; 1996); *ਮੁਸਲਮਾਨਾਂ ਦੀ ਬਾਂਗ* (1990; 1995)। (ਉਪਰੋਕਤ ਪੰਜ ਕਿਤਾਬਾਂ ਹਿੰਦੀ ਵਿਚ ਅਨੁਦਿਤ ਹੋ ਚੁੱਕੀਆਂ ਹਨ। ਇਹ ਪੰਜੇ ਕਹਾਣੀਆਂ ਲਾਹੌਰ ਤੋਂ ਸ਼ਾਹਮੁਖੀ ਅੱਖਰਾਂ ਵਿਚ ਛਪਣ ਵਾਲੇ ਪੰਜਾਬੀ ਬਾਲ-ਰਿਸਾਲੇ *ਪਖੇਰੂ* ਵਿਚ ਸੰਪਾਦਕ ਜਨਾਬ ਅਸ਼ਰਫ਼ ਸੁਹੇਲ ਨੇ ਪਹਿਲਾਂ ਇਕ ਇਕ ਕਰ ਕੇ ਆਪਣੇ ਰਿਸਾਲੇ ਵਿਚ ਛਾਪੀਆਂ ਤੇ ਬਾਅਦ ਵਿਚ *ਵੱਡੇ ਰਾਜੇ ਦੀਆਂ ਕਹਾਣੀਆਂ* ਸਿਰਲੇਖ ਥੱਲੇ 2002 ਵਿਚ ਕਿਤਾਬੀ ਰੂਪ ਵਿਚ ਛਾਪ ਦਿੱਤੀਆਂ।)

*ਮਹਾਰਾਜਾ ਰਣਜੀਤ ਸਿੰਘ* (1989) (ਨੈਸ਼ਨਲ ਬੁੱਕ ਟ੍ਰਸਟ, ਨਵੀਂ ਦਿੱਲੀ ਵੱਲੋਂ ਪ੍ਰਕਾਸ਼ਿਤ ਤੇ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਅਨੁਦਿਤ)

2. **ਗੁਰੂ ਗੋਬਿੰਦ ਸਿੰਘ ਜੀ ਬਾਰੇ** (ਪੰਜਾਬੀ ਅਕਾਡਮੀ, ਦਿੱਲੀ ਛਾਪ ਰਹੀ ਹੈ)

*ਨਕਲੀ ਸ਼ੇਰ; ਗਿੱਦੜਾਂ ਤੋਂ ਸ਼ੇਰ; ਭਾਈ ਕਨ੍ਹਈਆ; ਸੁੱਚਾ ਪਾਣੀ, ਜੂਠਾ ਪਾਣੀ; ਹਾਜ਼ਰ ਤੇ ਗ਼ੈਰਹਾਜ਼ਰ*

All these stories have been translated into English as : *A Fake Lion; A Lion as well as a Saint; Bhai Kanhaiya; Pure Water, Impure Water; Present and Absent* (in press); Bhai Kanhaiya has been published in Japanese language also.

3. **ਵੱਡੇ ਸਾਹਿਬਜ਼ਾਦੇ** : (ਵਿਸ਼ਵ ਨਾਮਧਾਰੀ ਸੰਗਤ (ਰਜਿ.), ਸ੍ਰੀ ਭੈਣੀ ਸਾਹਿਬ ਵੱਲੋਂ ਪ੍ਰਕਾਸ਼ਿਤ)

### ਅੰਗਰੇਜ਼ੀ

*Sikh Concept of the Divine* (ed., 1985, 2002), G.N.D.U. Amritsar; *Bhai Gurdas* (1991), Sahitya Akademi, New Delhi; *Stories from the Life of Guru Gobind Singh* (for children, being published by National Book Trust, New Delhi in English and other Indian Languages)

MOHANDREY

*by*

PROF. PRITAM SINGH
2, PREET NAGAR, LOWER MALL,
PATIALA - 147 001
TELE : (0175) 2204204
E-mail : pritam@glide.net.in



ISBN 81-7205-378-9

ਪਹਿਲੀ ਵਾਰ ਅਗਸਤ 2006

**ਮੁੱਲ : 80-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਆਪਣੇ ਅਜ਼ੀਜ਼ਾਂ
ਪ੍ਰੇਮ ਸਿੰਘ ਬਜਾਜ
ਤੇ
ਕਿਰਪਾਲ ਸਿੰਘ ਕੋਮਲ
ਨੂੰ

# ਤਤਕਰਾ

# ਸੁਣਹੁ ਮੇਰੇ ਮੀਤਾ

ਮੈਨੂੰ ਆਪਣੀ ਜ਼ਿੰਦਗੀ ਵਿਚ ਦੇਸ-ਬਦੇਸ ਦੇ ਹਜ਼ਾਰਾਂ ਲੋਕਾਂ ਨਾਲ ਥੋੜਾ ਜਾਂ ਬਹੁਤਾ ਵਾਹ ਪੈਂਦਾ ਰਿਹਾ ਹੈ ਪਰ ਉਨ੍ਹਾਂ ਵਿੱਚੋਂ ਕੋਈ ਵਿਰਲਾ ਹੀ ਮੇਰੇ ਜ਼ਿਹਨ ਵਿਚ ਇਕ ਰੈਣ ਦੇ ਬਸੇਰੇ ਜੋਗੀ ਥਾਂ ਬਣਾ ਸਕਿਆ ਹੈ। ਮੇਰੇ ਲਈ ਉਹ ਸਾਰੇ ਸਦਾ-ਵਗਦੀ ਭੀੜ ਵਿਚ ਗਵਾਚ ਚੁੱਕੇ ਹਨ। ਹਾਂ, ਆਮ ਲੋਕਾਂ ਦੀ ਇਸ ਭੀੜ ਵਿੱਚੋਂ ਨਿਕਲ ਕੇ ਬਾਹਰ ਆ ਖੜੋਤੇ ਸਨ ਕੇਵਲ ਮੇਰੇ ਦੋ ਹਮ-ਜਮਾਤੀ : ਅਮੀਰ ਸਿੰਘ ਭੱਲਾ ਤੇ ਮੁਕੰਦ ਲਾਲ ਛਾਬੜਾ, ਜਿਨ੍ਹਾਂ ਦੇ ਚਿਹਰੇ ਮੈਂ *ਕੱਚੀਆਂ, ਪੱਕੀਆਂ ਦੇ ਭਾਅ* ਕਿਤਾਬ ਵਿਚ ਉਲੀਕ ਚੁੱਕਾ ਹਾਂ। ਮੇਰੇ ਇਹ ਦੋਵੇਂ ਮਿੱਤਰ, ਮੇਰੇ ਸਿਵਾ ਹੋਰ ਕਿਸੇ ਲਈ ਵਰਣਨਜੋਗੀਆਂ ਹਸਤੀਆਂ ਨਹੀਂ ਸਨ। ਉਹ ਮੇਰੇ ਤੇ ਮੇਰੇ ਵਰਗੇ ਹੋਰ ਅਨੇਕ ਆਮ ਬੰਦਿਆਂ ਨਾਲੋਂ ਵੱਖਰੇ ਨਹੀਂ ਸਨ, ਪਰ ਨੇਤ ਨਾਲ ਮੈਨੂੰ ਉਨ੍ਹਾਂ ਦੇ ਅੰਦਰ ਲੁਕੀਆਂ ਵਿਲੱਖਣਤਾਵਾਂ ਨੂੰ ਨੇੜਿਓਂ ਵੇਖ ਸਕਣ ਦੇ ਅਜਿਹੇ ਮੌਕੇ ਮਿਲੇ ਜਿਨ੍ਹਾਂ ਨੇ ਮੇਰੇ ਚੇਤੇ ਨੂੰ ਪਿਛਲੇ ਸੱਤਰ ਵਰ੍ਹਿਆਂ ਤੋਂ ਮੱਲੀ ਰੱਖਿਆ ਹੈ।

ਇਹ ਮੇਰੀ ਖ਼ੁਸ਼ਕਿਸਮਤੀ ਹੈ ਕਿ ਜ਼ਿੰਦਗੀ ਦੇ ਸਫ਼ਰ ਦੌਰਾਨ, ਸਾਧਾਰਨ ਵਿਅਕਤੀਆਂ ਤੋਂ ਛੁੱਟ, ਮੇਰਾ ਕੁੱਝ ਅਜਿਹੀਆਂ ਹਸਤੀਆਂ ਨਾਲ ਵੀ ਵਾਹ ਪਿਆ ਜਿਨ੍ਹਾਂ ਦੀਆਂ ਸਿਰਕੱਢ ਸ਼ਖ਼ਸੀਅਤਾਂ ਕਿਸੇ ਵੀ ਭੀੜ ਵਿਚ ਗਵਾਚ ਨਹੀਂ ਸਨ ਸਕਦੀਆਂ। ਇਨ੍ਹਾਂ ਵਿੱਚੋਂ ਜਿਨ੍ਹਾਂ ਕੁੱਝ ਹਸਤੀਆਂ ਦੇ ਸੰਪਰਕ ਨੇ ਮੇਰੀ ਯਾਦ ਨੂੰ ਟੁੰਬੀ ਰੱਖਿਆ ਸੀ, ਉਨ੍ਹਾਂ ਦੇ ਚਰਿੱਤਰ ਮੈਂ ਆਪਣੀ ਕਿਤਾਬ *ਮੂਰਤਾਂ* ਵਿਚ ਕਲਮਬੰਦ ਕਰ ਚੁੱਕਾ ਹਾਂ। ਜੇ ਪਾਠਕਾਂ ਦੀ ਪਸੰਦ ਦੇ ਜ਼ਬਾਨੀ ਤੇ ਲਿਖਤੀ ਬਿਆਨਾਂ ਉੱਤੇ ਇਤਬਾਰ ਕਰ ਲਵਾਂ ਤਾਂ ਲੱਗਦਾ ਹੈ ਕਿ ਮੈਂ ਆਪਣੇ ਪਾਤਰਾਂ ਨੂੰ ਵੇਖਣ-ਪਰਖਣ ਵਾਲੀ ਜਿਹੜੀ ਬਿਧ ਅਪਣਾਈ ਸੀ, ਉਹ ਪਾਠਕਾਂ ਨੂੰ ਭਾ ਗਈ ਸੀ। ਸ਼ਾਇਦ ਇਸੇ ਲਈ ਉਹ ਮੈਨੂੰ ਵਾਰ ਵਾਰ ਪ੍ਰੇਰਦੇ ਆਏ ਹਨ ਕਿ ਮੈਂ ਆਪਣੀਆਂ ਜਾਣੂੰ ਸ਼ਖ਼ਸੀਅਤਾਂ ਵਿੱਚੋਂ ਕੁੱਝ ਹੋਰਾਂ ਨਾਲ ਵੀ ਉਨ੍ਹਾਂ ਦੀ ਜਾਣ-ਪਛਾਣ ਕਰਾਵਾਂ। ਮੈਂ ਆਪਣੇ ਸਤਿਕਾਰਜੋਗ ਪਾਠਕਾਂ ਦੀ ਜ਼ੋਰਦਾਰ ਮੰਗ ਪੂਰੀ ਕਰਨ ਲਈ ਨਿੱਠ ਕੇ ਤਾਂ ਨਹੀਂ ਬੈਠ ਸਕਿਆ, ਪਰ ਕਦੀ ਇਕ ਪੈਰਾ, ਕਦੀ ਦੋ ਪੈਰੇ ਲਿਖ ਲਿਖ ਕੇ ਕੁੱਝ ਸਿਰਕੱਢ ਸ਼ਖ਼ਸੀਅਤਾਂ ਦੇ ਸਰੂਪ ਉਘਾੜਨ ਲਈ ਟੁੱਟਵਾਂ ਸਮਾਂ ਕੱਢਦਾ ਹੀ ਰਿਹਾ ਹਾਂ। ਸੰਨ੍ਹ ਪਾ ਪਾ ਕੇ ਤਿਆਰ ਕੀਤੇ ਗਏ ਇਹ ਚਿੱਤਰ ਹੁਣ ਹਥਲੀ ਕਿਤਾਬ *ਮੁਹਾਂਦਰੇ* ਵਿਚ ਸਜਾਏ ਜਾ ਰਹੇ ਹਨ। ਇਨ੍ਹਾਂ ਤੋਂ ਇਲਾਵਾ ਪ੍ਰਿੰਸੀਪਲ ਨਿਰੰਜਨ ਸਿੰਘ, ਕਪੂਰ ਸਿੰਘ, ਅੰਮ੍ਰਿਤਾ ਪ੍ਰੀਤਮ, ਬਲਵੰਤ ਗਾਰਗੀ, ਹਰਿਭਜਨ ਸਿੰਘ, ਸੁਜਾਨ ਸਿੰਘ, ਈਸ਼ਵਰ ਚਿਤਰਕਾਰ ਤੇ ਬਾਵਾ ਬਲਵੰਤ, ਕਿਸ਼ਨ ਸਿੰਘ, ਗੁਰਚਰਨ ਸਿੰਘ ਤੋਂ ਛੁੱਟ ਮੇਰੇ ਚੇਲਿਆਂ ਦੀ ਫ਼ੌਜ ਵਿੱਚੋਂ ਜਿਹੜੇ ਮੈਨੂੰ ਛੜੱਪ ਗਏ, ਜਿਵੇਂ ਗੁਰਚਰਨ ਸਿੰਘ, ਮਹਿੰਦਰ ਸਿੰਘ ਜੋਸ਼ੀ, ਅਤਰ ਸਿੰਘ, ਵਿਸ਼ਵ ਨਾਥ ਤਿਵਾੜੀ, ਬਲਬੀਰ ਸਿੰਘ ਸੰਧੂ, ਦਲੀਪ ਕੌਰ ਟਿਵਾਣਾ,

ਹਰਿੰਦਰ ਸਿੰਘ ਮਹਿਬੂਬ, ਨਵਤੇਜ ਭਾਰਤੀ, ਗੁਰਭਗਤ ਸਿੰਘ, ਜੋਗਿੰਦਰ ਸਿੰਘ ਰਾਹੀ, ਕਰਮਜੀਤ ਸਿੰਘ, ਆਦਿ ਵੀ *ਮੁਹਾਂਦਰੇ* ਦੀ ਚਿਤਰਸ਼ਾਲਾ ਵਿਚ ਦਾਖ਼ਲ ਹੋਣ ਲਈ ਕਾਹਲੇ ਸਨ, ਪਰ ਹਾਲ ਦੀ ਘੜੀ ਮੈਂ ਇਨ੍ਹਾਂ ਸਾਰੇ ਮਿਹਰਬਾਨਾਂ ਤੇ ਅਜ਼ੀਜ਼ਾਂ ਪਾਸੋਂ ਖਿਮਾ ਮੰਗ ਲਈ ਹੈ। ਯਾਰ ਜ਼ਿੰਦਾ, ਸੁਹਬਤ ਬਾਕੀ!

*ਮੂਰਤਾਂ* ਤੇ *ਮੁਹਾਂਦਰੇ* ਵਿਚ ਮੈਂ ਆਪਣੇ ਪਾਤਰਾਂ ਉੱਤੇ ਲੇਖ ਨਹੀਂ ਲਿਖੇ, ਨਾ ਉਨ੍ਹਾਂ ਨੂੰ ਰਿਵਾਜੀ 'ਰੇਖਾ ਚਿਤਰਾਂ' ਵਾਲੇ ਠੱਪੇ ਦੇ ਅਨੁਸਾਰੀ ਬਣਾ ਕੇ ਪੇਸ਼ ਕੀਤਾ ਹੈ। ਮੈਂ ਤਾਂ ਇਨ੍ਹਾਂ ਨੂੰ ਸਾਬਤ-ਸਬੂਤ ਆਪਣੀ ਜੀਵਨੀ ਵਿੱਚੋਂ ਚੁੱਕ ਕੇ ਆਪਣੀਆਂ ਕਿਤਾਬਾਂ ਵਿਚ ਲਿਆ ਧਰਿਆ ਹੈ। ਇਨ੍ਹਾਂ ਪਿਆਰਿਆਂ ਵਿੱਚੋਂ ਕੁੱਝ ਮੇਰੇ ਬਜ਼ੁਰਗ ਸਨ, ਕੁੱਝ ਨਾਲ ਚੰਗਾ ਭਾਈਚਾਰਾ ਸੀ ਤੇ ਕੁੱਝ ਸਨ ਜਿਗਰੀ ਦੋਸਤ। ਸਾਡੇ ਲੋਕਾਂ ਨੇ ਤਜਰਬਿਆਂ ਨੂੰ ਨਿਚੋੜ ਕੇ ਇਕ ਤੱਤ ਕੱਢਿਆ ਹੋਇਆ ਹੈ: ਵਾਹ ਪਿਆ ਜਾਣੀਏ ਜਾਂ ਰਾਹ ਪਿਆ ਜਾਣੀਏ। ਮੇਰਾ ਇਨ੍ਹਾਂ ਹਸਤੀਆਂ ਨਾਲ 'ਵਾਹ' ਪੈਂਦਾ ਰਿਹਾ, ਇਸ ਲਈ ਮੈਂ ਇਨ੍ਹਾਂ ਨੂੰ ਜਾਣ ਸਕਿਆ ਤੇ ਇਨ੍ਹਾਂ ਬਾਰੇ ਲਿਖਣ ਜੋਗਾ ਹੋਇਆ। ਮੈਂ ਇਸ 'ਵਾਹ' ਦੀ ਸਪਾਟ ਫੋਟੋਗ੍ਰਾਫ਼ੀ ਕਰਨ ਦੀ ਥਾਂ ਇਨ੍ਹਾਂ ਦੇ ਕੇਵਲ ਉਹੀ ਤੇ ਓਨੇ ਪੱਖ ਹੀ ਕਲਮਬੰਦ ਕੀਤੇ ਹਨ ਜੋ ਮੇਰੇ ਲਈ ਵਿਸ਼ੇਸ਼, ਵਿਲੱਖਣ ਜਾਂ ਬਚਿੱਤਰ ਸਨ ਤੇ ਜਾਂ ਇਨ੍ਹਾਂ ਦੀਆਂ ਸ਼ਖ਼ਸੀਅਤਾਂ ਦੀ ਬਖ਼ੂਬੀ ਨੁਮਾਇੰਦਗੀ ਕਰਦੇ ਸਨ। ਮੇਰੇ ਪਾਤਰਾਂ ਨਾਲ ਹਜ਼ਾਰਾਂ ਲੋਕਾਂ ਦਾ ਵਾਹ ਪਿਆ ਹੋਵੇਗਾ ਤੇ ਹਰ ਕਿਸੇ ਨੇ ਇਨ੍ਹਾਂ ਬਾਰੇ ਆਪਣੀ ਸੁਤੰਤਰ ਰਾਏ ਵੀ ਕਾਇਮ ਕੀਤੀ ਹੋਵੇਗੀ। ਇਨ੍ਹਾਂ ਰਾਵਾਂ ਵਿੱਚੋਂ ਕੁੱਝ ਮੇਰੇ ਪਾਤਰਾਂ ਨੂੰ ਸਲਾਹੁਣ ਵਾਲੀਆਂ ਹੋਣਗੀਆਂ ਤੇ ਕੁੱਝ ਤ੍ਰਿਸਕਾਰਨ ਵਾਲੀਆਂ। ਹਰ ਪਾਤਰ ਬਾਰੇ ਮੇਰੀ ਵੀ ਆਪਣੀ ਵੱਖਰੀ ਰਾਏ ਹੈ ਜੋ ਮੈਂ ਕਿਸੇ ਪਾਤਰ ਜਾਂ ਪਾਤਰ ਦੇ ਪ੍ਰਸੰਸਕ ਜਾਂ ਨਿੰਦਕ ਨੂੰ ਖ਼ੁਸ਼ ਕਰਨ ਲਈ ਨਹੀਂ ਬਣਾਈ। ਭਾਵੇਂ ਕਿਸੇ ਦੇ ਗਿੱਟੇ ਲੱਗੇ, ਭਾਵੇਂ ਗੋਡੇ, ਮੇਰੀ ਰਾਏ ਮੇਰੀ ਆਪਣੀ ਹੈ। ਜਿਨ੍ਹਾਂ ਦੇ ਆਦਰਸ਼ਾਂ, ਬੋਲਾਂ ਤੇ ਅਮਲਾਂ, ਆਦਿ ਨੂੰ ਜਿਸ ਤਰ੍ਹਾਂ ਮੈਂ ਸੁਣਿਆ-ਵੇਖਿਆ ਤੇ ਹੰਢਾਇਆ, ਉਸ ਨੇ ਮੇਰੇ ਪ੍ਰਤੀਕਰਮਾਂ ਦੀ ਨੁਹਾਰ ਘੜੀ ਹੈ। ਪਾਤਰਾਂ ਨੂੰ ਵੇਖਣ ਵਾਲੀ ਅੱਖ ਮੇਰੀ ਸੀ ਤੇ ਦੁਨੀਆ ਦੀ ਕੋਈ ਹੋਰ ਅੱਖ ਇਨ੍ਹਾਂ ਪਾਤਰਾਂ ਨੂੰ ਮੇਰੀ ਅੱਖ ਨਾਲ ਨਹੀਂ ਵੇਖ ਸਕਦੀ। ਇਸੇ ਲਈ ਮੈਂ ਕਹਿੰਦਾ ਹਾਂ ਕਿ ਇਹ ਸ਼ਖ਼ਸੀਅਤਾਂ ਮੇਰੀ ਹੱਡ-ਬੀਤੀ ਦਾ ਅਨਿੱਖੜ ਅੰਗ ਹਨ, ਸਾਹਿਤਿਕ ਵਿਧਾਨ ਦੀ ਕਿਸੇ ਬੱਝੀ-ਬਝਾਈ ਰਚਨਾ-ਵਿਧੀ ਦਾ ਭਾਂਡਾ ਪੂਰਨ ਵਾਲੀਆਂ ਇਕਾਈਆਂ ਨਹੀਂ ਹਨ। ਮੈਂ ਆਪਣੇ ਇਨ੍ਹਾਂ ਪਾਤਰਾਂ ਨੂੰ ਠੀਕ ਤਰ੍ਹਾਂ ਜਾਣ ਜਾਂ ਪਛਾਣ ਸਕਿਆ ਜਾਂ ਨਾ, ਇਸ ਦੀ ਸਾਰੀ ਦੀ ਸਾਰੀ ਜ਼ਿੰਮੇਵਾਰੀ ਮੇਰੀ ਹੈ। ਮੈਂ ਏਨੀ ਕੁ ਸ਼ਾਹਦੀ ਭਰਨ ਲਈ ਤਿਆਰ ਹਾਂ ਕਿ ਮੈਂ ਨਾ ਕਿਸੇ ਦੇ ਅਣਬਣਦੇ ਗੁਣ ਗਾਏ ਹਨ ਤੇ ਨਾ ਨਹੱਕ ਕਿਸੇ ਦੇ ਅਵਗੁਣ ਉਛਾਲੇ ਹਨ; ਲਿਹਾਜ਼ ਕਿਸੇ ਦਾ ਨਹੀਂ ਕੀਤਾ; ਵੱਡੇ ਦੀ ਵਡਿਆਈ ਤੋਂ ਡਰਿਆ ਨਹੀਂ ਤੇ ਛੋਟੇ ਦੀ ਛੁਟਿਆਈ ਨੂੰ ਅਜਾਈਂ ਰਗੜਾ ਨਹੀਂ ਲਾਇਆ; ਜਾਣ ਕੇ ਕਿਸੇ ਦੀ ਮੂਰਤ ਵਿਗਾੜੀ ਨਹੀਂ ਤੇ ਜੇ ਸਵਾਰਨ ਜੋਗ ਨਹੀਂ ਸੀ ਤਾਂ ਸਵਾਰਨ ਦਾ ਉਚੇਚ ਵੀ ਨਹੀਂ ਕੀਤਾ। ਜੇ ਮੈਂ ਕਿਸੇ ਦੀ ਜੀਵਨ-ਸ਼ੈਲੀ ਨੂੰ ਆਪਣੀ ਅਪਰਵਾਨਗੀ ਦਾ ਨਿਸ਼ਾਨਾ ਬਣਾਇਆ ਹੈ ਤਾਂ ਜ਼ਰੂਰੀ ਨਹੀਂ ਕਿ ਮੇਰਾ ਉਹ ਪਾਤਰ ਹਰ ਕਿਸੇ ਲਈ ਨਿੰਦਣਜੋਗ ਹੀ ਹੋਵੇ। ਹੋ ਸਕਦਾ ਹੈ ਕਿਸੇ ਹੋਰ ਦੇ ਅਨੁਭਵ ਜਾਂ ਜੀਵਨ ਅਨੁਭਵ ਜਾਂ ਫ਼ਲਸਫ਼ੇ ਅਨੁਸਾਰ ਉਸ ਦਾ ਵਿਹਾਰ ਸਲਾਹੁਣਜੋਗ ਹੋਵੇ। ਇਹ ਵੀ ਹੋ ਸਕਦਾ ਹੈ ਕਿ ਜਿਸ ਨੂੰ ਨਾਜਾਇਜ਼ ਲਾਭ ਪਹੁੰਚਾਉਣ ਦੀ ਖ਼ਾਤਰ ਮੇਰੇ ਕਿਸੇ ਪਾਤਰ ਨੇ ਘੋਰ ਬੇਅਸੂਲੀ

ਵਰਤੀ ਹੋਵੇ, ਉਸ ਨੂੰ ਮੇਰਾ ਉਹੀ ਪਾਤਰ ਬੜਾ ਪੁੰਨੀ ਜੀਉੜਾ ਲੱਗਦਾ ਹੋਵੇ—ਬਲਕਿ ਅਰਸ਼ੋਂ ਉਤਰ ਕੇ ਬਾਹੁੜੀ ਕਰਨ ਵਾਲਾ ਫ਼ਰਿਸ਼ਤਾ ਪਿਆ ਜਾਪੇ। ਮੇਰਾ ਇਸ ਤਰ੍ਹਾਂ ਦੀ ਦ੍ਰਿਸ਼ਟੀ ਜਾਂ ਸੋਚ ਵਾਲੇ ਕਿਸੇ ਭਲੇ ਲੋਕ ਨਾਲ ਉੱਕਾ ਕੋਈ ਝਗੜਾ ਨਹੀਂ। ਉਹ ਆਪਣੇ ਤਜਰਬੇ ਦੇ ਆਧਾਰ ਉੱਤੇ ਮੇਰੇ ਕਿਸੇ ਵੀ ਪਾਤਰ ਦੀ ਕਰਨੀ ਦੀ ਵਿਆਖਿਆ ਮੇਰੇ ਤੋਂ ਵੱਖਰੀ ਤਰ੍ਹਾਂ ਕਰਨੀ ਚਾਹੇ ਤਾਂ ਜੰਮ ਜੰਮ ਪਿਆ ਕਰੇ, ਮੈਨੂੰ ਕੋਈ ਗਿਲਾ ਨਹੀਂ। ਪਰ ਮੈਂ ਵੀ ਆਪਣੇ ਲਈ ਇਹੀ ਖੁੱਲ੍ਹ ਚਾਹੁੰਦਾ ਹਾਂ : ਮੇਰੀ ਦ੍ਰਿਸ਼ਟੀ ਦੇ ਸਾਰੇ ਹੱਕ ਮੇਰੇ ਲਈ ਪ੍ਰਵਾਨ ਕੀਤੇ ਜਾਣ। ਮੈਂ ਜਿਸ ਨੂੰ ਜਿਹੋ ਜਿਹਾ ਵੇਖਿਆ, ਉਹੋ ਜਿਹਾ ਹੀ ਪੇਸ਼ ਕਰ ਦਿੱਤਾ ਹੈ ਤੇ ਮੇਰੀ ਘੜਸਾਲ ਵਿੱਚੋਂ ਨਿਕਲਿਆ ਹੋਣ ਕਰਕੇ ਉਸ ਉੱਤੇ ਮੇਰੀ ਮੁਹਰ ਲੱਗੀ ਹੁੰਦੀ ਹੈ। ਮੇਰੇ ਦ੍ਰਿਸ਼ਟੀਕੋਣ ਵਿਚ ਹੀ ਕੋਈ ਜਮਾਂਦਰੂ ਕਸਰ ਹੋਵੇ ਤਾਂ ਮੇਰਾ ਕਸੂਰ ਨਹੀਂ, ਇਹ ਜਿਹੋ ਜਿਹਾ ਵੀ ਹੈ ਕੁਦਰਤ ਦੀ ਦਾਤ ਹੈ!

ਜੇ ਮੇਰੇ ਮਿਹਰਬਾਨ ਪਾਠਕਾਂ ਨੇ ਮੇਰੀ ਤੇ ਕੁਦਰਤ ਦੀ ਇਸ ਰਲੀ-ਮਿਲੀ ਦਾਤ ਨੂੰ, *ਮੂਰਤਾਂ* ਵਾਂਗ, ਸੁਆਗਤੀ ਹੁੰਗਾਰਾ ਬਖ਼ਸ਼ਿਆ ਤੇ ਹੁਣ ਤਕ ਮੇਰੇ ਮੰਜੇ ਦੇ ਪਾਵੇ ਨਾਲ ਕੱਸ ਕੇ ਜਕੜੇ ਹੋਏ ਮਹਾਂਕਾਲ ਨੇ ਰੱਸੇ ਨਾ ਤੁੜਾ ਲਏ ਤਾਂ ਜਿਨ੍ਹਾਂ ਪਿਆਰਿਆਂ ਨੂੰ *ਮੁਹਾਂਦਰੇ* ਦੇ ਕਲਾਵੇ ਵਿਚ ਨਹੀਂ ਲਿਆ ਸਕਿਆ, ਉਨ੍ਹਾਂ ਨੂੰ ਬੜੇ ਪਿਆਰ-ਸਤਿਕਾਰ ਨਾਲ *ਮੂਰਤਾਂ* ਤੇ *ਮੁਹਾਂਦਰੇ* ਵਾਲੇ ਵਿਹੜੇ ਵਿਚ, ਵੱਡ-ਆਕਾਰੀ ਨਹੀਂ ਤਾਂ ਅਲਪ-ਆਕਾਰੀ ਆਸਣਾਂ ਉੱਤੇ ਸਜਾਉਣ ਦਾ ਜਤਨ ਕਰਾਂਗਾ। ਇਹ ਮੇਰਾ ਵਾਇਦਾ ਹੈ।

ਪਟਿਆਲਾ
1-1-06

**ਪ੍ਰੀਤਮ ਸਿੰਘ**

# ਭਾਈ ਜੋਧ ਸਿੰਘ*

"ਦਇਆ ਜੀ!"

ਬੜੀ ਖਿਮਾ-ਜਾਚਕ ਮੱਧਮ ਸੁਰ ਵਿਚ ਉਚਾਰੇ ਇਸ ਸੰਵੇਦਨਸ਼ੀਲ ਨਾਂ ਦੀ ਪਾਤਰ ਵੱਲੋਂ ਵਾਪਸੀ ਹੁੰਗਾਰੇ ਦੀ ਕੋਈ ਬਿੜਕ, ਬੰਦ ਕਮਰੇ ਦੇ ਅੰਦਰੋਂ ਬੁਲਾਰੇ ਦੇ ਕੰਨਾਂ ਤਕ ਨਾ ਪਹੁੰਚੀ।

ਕੋਠੀ ਦਾ ਵੱਡਾ ਦਰਵਾਜ਼ਾ ਅੰਦਰੋਂ ਬੰਦ ਸੀ। ਇਹ ਵਿਸ਼ਾਲ ਕੋਠੀ ਪੰਜਾਬ ਦੇ ਇਤਿਹਾਸਿਕ ਸਿੱਖਿਆ-ਕੇਂਦਰ, ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਦੀ ਸੀ ਤੇ ਦਰਵਾਜ਼ਾ ਖੁਲ੍ਹਾਉਣ ਲਈ ਅਤਿਅੰਤ ਕੂਲੀ ਸੁਰ ਵਿਚ ਆਪਣੀ ਸੁਪਤਨੀ ਨੂੰ ਆਵਾਜ਼ ਦੇ ਰਹੇ ਸਨ ਕਾਲਜ ਦੇ ਆਦਰਜੋਗ ਪ੍ਰਿੰਸੀਪਲ ਭਾਈ ਜੋਧ ਸਿੰਘ ਜੀ, ਜੋ ਆਪਣੀ ਦਇਆਹੀਨ ਦ੍ਰਿੜ੍ਹਤਾ ਤੇ ਗ਼ੈਰ-ਜਜ਼ਬਾਤੀ ਸੁਭਾ ਕਰਕੇ ਦੂਰ ਦੂਰ ਤਕ ਜਾਣੇ ਜਾਂਦੇ ਸਨ।

ਭਾਈ ਸਾਹਿਬ ਨੇ ਆਵਾਜ਼ ਦੇਣ ਦੇ ਬਾਅਦ ਆਪਣੀ ਇਕ ਉਂਗਲ ਦੇ ਪੋਟੇ ਨਾਲ, ਹੌਲੀ ਹੌਲੀ, ਦਰਵਾਜ਼ਾ ਠਕੋਰਿਆ। ਜਦੋਂ ਉਨ੍ਹਾਂ ਦੇ ਚੌਕਸ ਕੰਨਾਂ ਨੇ ਤਸਦੀਕ ਕਰ ਦਿੱਤੀ ਕਿ ਕੋਠੀ ਦੇ ਅੰਦਰ ਉੱਕਾ ਕੋਈ ਹਿਲਜੁਲ ਨਹੀਂ ਹੋਈ ਤਾਂ ਉਨ੍ਹਾਂ ਨੇ ਇਕ ਵਾਰੀ ਫੇਰ ਪਹਿਲਾਂ ਵਰਗੀ ਹਮਵਾਰ, ਕੇਵਲ ਸੰਬੋਧਿਤ ਧਿਰ ਤਕ ਪਹੁੰਚਣ ਵਾਲੀ ਪਿਘਲੀ ਹੋਈ ਆਵਾਜ਼ ਵਿਚ ਆਪਣੀ ਪਤਨੀ ਦਾ ਨਾਂ ਦੁਹਰਾਇਆ:

"ਦਇਆ ਜੀ!"

ਅੱਗੋਂ, ਇਸ ਵਾਰੀ ਵੀ ਚੁੱਪ ਵਰਤੀ ਰਹੀ।

ਭਾਈ ਸਾਹਿਬ ਨੇ ਘੜੀ ਵੇਖੀ। ਘੜੀ ਦੀ ਸੂਈ ਸਾਢ ਉੱਤੇ ਪਹੁੰਚਣ ਵਾਲੀ ਸੀ। ਰਾਤ ਦਾ ਵੇਲਾ ਸੀ। ਘਰੋਂ ਤੁਰਨ ਲੱਗਿਆਂ, ਉਹ ਪੂਰੇ ਦਸ ਵਜੇ ਵਾਪਸ ਆ ਜਾਣ ਲਈ ਕਹਿ ਗਏ ਸਨ। ਵੈਸੇ ਤਾਂ ਭਾਈ ਸਾਹਿਬ ਵਕਤ ਦੀ ਪਾਬੰਦੀ ਦਾ ਉਲੰਘਣ ਘੱਟ ਹੀ ਕਰਿਆ ਕਰਦੇ ਸਨ, ਪਰ ਜਿਸ ਮੀਟਿੰਗ ਨੇ ਉਨ੍ਹਾਂ ਨੂੰ ਅੱਧਾ ਘੰਟਾ ਲੇਟ ਕਰਵਾ ਦਿੱਤਾ ਸੀ, ਉਹ ਅਸਾਧਾਰਨ ਅਹਿਮੀਅਤ ਵਾਲੀ ਸੀ। ਬੜੇ ਜ਼ਰੂਰੀ ਪੰਥਕ ਫ਼ੈਸਲੇ ਹੋਣੇ ਸਨ। ਸਾਰੇ ਪੰਜਾਬ ਦੇ ਸਿਰਕੱਢ ਸਿੱਖ ਆਗੂ ਪਹੁੰਚੇ ਹੋਏ ਸਨ। ਮੀਟਿੰਗ ਵਾਲਿਆਂ ਨੂੰ ਪਤਾ ਸੀ ਕਿ ਜੇ ਬਹਿਸ ਲੰਮੀ ਹੋ ਗਈ ਤਾਂ, ਦਸ ਵਜੇ ਘਰ ਪਹੁੰਚਣ ਲਈ, ਭਾਈ ਸਾਹਿਬ ਨੇ, ਸਭ ਕੁੱਝ ਵਿੱਚੇ ਛੱਡ-ਛਡਾ ਕੇ, ਨੌਂ ਵੱਜ ਕੇ ਪੈਂਤੀ ਮਿੰਟ ਉੱਤੇ ਮੀਟਿੰਗ ਦੇ ਵਿੱਚੋਂ ਉੱਠ ਖੜੇ ਹੋਣਾ ਹੈ। ਫੇਰ ਵੀ, 'ਬਸ ਜੀ, ਇਕ ਮਿੰਟ', 'ਸਿਰਫ਼ ਦੋ ਈ ਮਿੰਟ' ਦਾ ਖਹਿੜਾ ਕਰੀ ਜਾਣ ਵਾਲਿਆਂ ਦੀ ਕਿਰਪਾ ਨਾਲ ਦਸ ਵਜੇ ਤੋਂ ਪੰਜ ਮਿੰਟ ਉਪਰ ਹੋ ਗਏ ਸਨ ਤੇ ਪੰਝੀ ਮਿੰਟ ਕਾਰ ਉੱਤੇ ਘਰ ਪਹੁੰਚਦਿਆਂ ਲੱਗਣੇ ਸਨ।

---

* *ਹੁਣ*, ਮੋਹਾਲੀ, ਜਨਵਰੀ-ਅਪ੍ਰੈਲ 2006 ਵਾਲੇ ਅੰਕ ਵਿਚ ਛਪਿਆ।

ਭਾਈ ਸਾਹਿਬ ਨੂੰ ਪਤਾ ਸੀ ਕਿ ਉਨ੍ਹਾਂ ਦੀ ਘਰਵਾਲੀ ਜਾਗਦੀ ਪਈ ਸੀ ਤੇ ਉਨ੍ਹਾਂ ਦੀ ਆਵਾਜ਼ ਸੁਣ ਕੇ ਅਣਸੁਣੀ ਕਰ ਰਹੀ ਸੀ, ਪਰ ਉਹ ਨਾ ਤਾਂ ਆਪਣੀ ਆਵਾਜ਼ ਉੱਚੀ ਕਰ ਰਹੇ ਸਨ ਤੇ ਨਾ ਬੂਹਾ, ਕਿਸੇ ਹਿੰਸਕ ਸ਼ੈਲੀ ਵਿਚ, ਮੁੱਕੇ ਮਾਰ ਮਾਰ ਕੇ ਖੜਕਾ ਰਹੇ ਸਨ।

"ਦਇਆ ਜੀ, ਦਰਵਾਜ਼ਾ ਖੋਲ੍ਹੋ।"

ਅੰਦਰ ਸ਼ਮਸ਼ਾਨ-ਭੂਮੀ ਵਰਗੀ ਚੁੱਪ ਵਰਤੀ ਰਹੀ।

ਭਾਈ ਸਾਹਿਬ ਨੇ ਵੱਡੇ ਦਰਵਾਜ਼ੇ ਨੂੰ ਛੱਡ ਕੇ ਸੱਜੀ ਬਾਹੀ ਦੇ ਦਰਵਾਜ਼ੇ ਅੱਗੇ ਜਾ ਆਪਣੀ ਅਲਖ ਜਗਾਈ:

"ਦਇਆ ਜੀ, ਦਰਵਾਜ਼ਾ ਖੋਲ੍ਹਿਓ।"

ਭਾਈ ਸਾਹਿਬ ਦਾ ਇਹ ਵਾਰ ਵੀ ਖ਼ਾਲੀ ਗਿਆ।

ਦੋ-ਤਿੰਨ ਆਵਾਜ਼ਾਂ ਦੇ ਬਾਅਦ ਉਹ ਪਿਛਲੇ ਪਾਸੇ ਦੇ ਦਰਵਾਜ਼ੇ ਵੱਲ ਹੋ ਗਏ ਤੇ ਉਥੇ ਜਾ ਕੇ ਉਸੇ ਤਰਲੇਵੇਂ ਸਲੀਕੇ ਨਾਲ ਆਪਣੀ ਬੇਨਤੀ ਦੁਹਰਾਈ:

"ਦਇਆ ਜੀ! ਬੂਹਾ ਖੋਲ੍ਹੋ ਵੀ ਨਾ।"

ਜਵਾਬ ਵਿਚ ਅੱਗੇ ਵਰਗੀ ਸੁੰਨਸਾਨ ਚੁੱਪ।

ਫੇਰ ਭਾਈ ਸਾਹਿਬ ਆ ਗਏ ਕੋਠੀ ਦੀ ਖੱਬੀ ਬਾਹੀ ਉੱਤੇ ਬਣੀ ਰਸੋਈ ਵਾਲੇ ਪਾਸੇ। ਏਥੋਂ ਤਕ ਪਹੁੰਚਦਿਆਂ ਭਾਈ ਸਾਹਿਬ ਦੀ ਆਪਣੀ ਵਿਸ਼ਾਲ ਕੋਠੀ ਦੀ ਪੌਣੀ ਪਰਕਰਮਾ ਪੂਰੀ ਹੋ ਗਈ ਸੀ। ਏਸੇ ਪਾਸੇ ਸੀ, ਰਸੋਈ ਦੇ ਨਾਲ ਲੱਗਦੀ ਲੱਕੜ-ਕੋਲੇ ਵਾਲੀ ਕੋਠੜੀ, ਜਿਸ ਵਿਚ ਡਰਾਈਵਰ ਦੀ ਮੰਜੀ ਵੀ ਡੱਠੀ ਹੋਈ ਸੀ। ਉਹ ਬਿਨਾਂ ਬੱਤੀ ਜਗਾਏ ਆ ਕੇ ਆਪਣੇ ਪਲੰਘ ਉੱਤੇ ਲੇਟ ਗਿਆ ਸੀ ਪਰ ਚੋਰੀ-ਚੋਰੀ, ਮਹਾਨ ਘਰ ਵਾਲੇ ਮਹਾਨ, ਭਾਈ ਜੋਧ ਸਿੰਘ ਤੇ ਉਨ੍ਹਾਂ ਦੀ ਘਰਵਾਲੀ ਸਰਦਾਰਨੀ ਦਇਆ ਕੌਰ ਜੀ ਦੇ ਘਰੋਗੀ ਮੰਚ ਉੱਤੇ, ਕਰੀਬ ਕਰੀਬ ਅੱਧੀ ਰਾਤ ਵੇਲੇ ਵਾਪਰ ਰਹੇ ਇਸ ਨਾਟਕ ਦਾ ਮੂਕ ਗਵਾਹ ਬਣ ਰਿਹਾ ਸੀ। ਕਾਰ ਚਲਾਉਣ ਤੋਂ ਛੁੱਟ ਇਸ ਵੱਡੀ ਪ੍ਰਸਿੱਧੀ ਵਾਲੀ ਸ਼ਖ਼ਸੀਅਤ ਤੇ ਉਨ੍ਹਾਂ ਦੀ ਪਤਨੀ ਲਈ ਚਾਹ-ਪਾਣੀ ਤੇ ਖਾਣਾ ਤਿਆਰ ਕਰਨ ਦੀ ਜ਼ਿੰਮੇਵਾਰੀ ਵੀ ਇਸੇ ਡਰਾਈਵਰ ਦੀ ਹੀ ਸੀ।

ਅਜਿਹੇ ਨਾਜ਼ੁਕ ਮੌਕਿਆਂ ਉੱਤੇ ਡਰਾਈਵਰ ਦੀ ਹਾਲਤ ਬੜੀ ਤਰਸਯੋਗ ਬਣ ਜਾਂਦੀ ਸੀ। ਉਹ ਨਾ ਕੁਸਕ ਸਕਦਾ ਸੀ, ਨਾ ਹਿਲਜੁਲ ਸਕਦਾ ਸੀ। ਬੱਸ, ਇਉਂ ਸਮਝ ਲਓ ਕਿ ਉਸ ਨੂੰ ਸਾਹ ਸੂਤ ਕੇ 'ਸ਼ਵ ਆਸਣ' ਦਾ ਅਭਿਆਸ ਕਰਨਾ ਪੈਂਦਾ ਸੀ। ਦਿਨ ਚੜ੍ਹੇ, ਇਸ ਭਲੇ ਲੋਕ ਨੂੰ ਉਚੇਚ ਨਾਲ, ਇਹ ਪ੍ਰਭਾਵ ਦੇਣ ਉੱਤੇ ਮਜਬੂਰ ਹੋਣਾ ਪੈਂਦਾ ਸੀ ਕਿ ਮੈਂ ਨਾ-ਵੇਖਣਜੋਗ ਨੂੰ ਵੇਖਿਆ ਨਹੀਂ ਤੇ ਨਾ-ਸੁਣਨਜੋਗ ਨੂੰ ਸੁਣਿਆ ਨਹੀਂ! ਉਸ ਨੂੰ ਸ਼ੇਖ਼ ਸਾਅਦੀ ਵਾਲਾ ਬੱਕਰਾ ਬਣਨਾ ਪੈਂਦਾ ਸੀ—ਗੁੰਗਾ ਤੇ ਬੋਲ਼ਾ। ਵਿਚਾਰੇ ਨੂੰ ਸਾਰਾ ਸਾਰਾ ਦਿਨ ਉਨ੍ਹਾਂ ਪ੍ਰਸਿੱਧ ਚੀਨੀ ਬਾਂਦਰਾਂ ਵਾਲੀ ਮੁਦਰਾ ਵਿਚ ਰਹਿਣਾ ਪੈਂਦਾ ਸੀ, ਜਿਨ੍ਹਾਂ ਦੇ ਮੂੰਹ ਬੰਦ, ਕੰਨ ਬੰਦ ਤੇ ਅੱਖਾਂ ਵੀ ਬੰਦ ਹੀ ਰਹਿੰਦੀਆਂ ਹਨ। ਉਸ ਨੂੰ ਪਤਾ ਸੀ ਕਿ ਭਾਈ ਜੋਧ ਸਿੰਘ ਦਾ ਆਪਣੇ ਕਾਲਜ ਉੱਤੇ ਕਿੰਨਾ ਸਖ਼ਤ ਦਬਦਬਾ ਹੈ। ਉਨ੍ਹਾਂ ਦੇ ਰੁਅਬ ਤੇ ਰਸੂਖ਼ ਤੋਂ ਕਾਲਜ ਦੀ ਅੱਧੀ ਆਬਾਦੀ ਥਰ ਥਰ ਕੰਬਦੀ ਸੀ ਤੇ ਬਾਕੀ ਦੀ ਅੱਧੀ ਜੀ-ਹਜ਼ੂਰੀ ਕਰਦੀ ਨਹੀਂ ਸੀ ਥੱਕਦੀ। ਇਹ ਉਹੀ ਲੋਹ-ਪੁਰਸ਼ ਸੀ, ਜਿਸ ਦੀ ਅਝੁਕਤਾ ਦੀ ਧਾਕ ਸਾਰੇ ਪੰਜਾਬ ਵਿਚ ਬੈਠ ਚੁੱਕੀ ਸੀ। ਭਾਈ ਸਾਹਿਬ ਦੇ ਹਠ ਨੇ ਮਾਸਟਰ

ਤਾਰਾ ਸਿੰਘ ਜੀ ਦੇ ਸੱਕੇ ਭਰਾ ਤੇ ਵਿਦਿਆਰਥੀਆਂ ਦੇ ਪਿਆਰੇ ਪ੍ਰੋ. ਨਿਰੰਜਨ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਕਾਲਜ ਤੋਂ ਕਢਵਾ ਦਿੱਤਾ ਸੀ। ਮਾਸਟਰ ਤਾਰਾ ਸਿੰਘ ਦੀ ਅਗਵਾਈ ਵਾਲਾ ਸ਼੍ਰੋਮਣੀ ਅਕਾਲੀ ਦਲ, ਕਈ ਸਿਆਸੀ ਪਾਰਟੀਆਂ ਤੇ ਕਾਲਜ ਦੇ ਸਾਰੇ ਵਿਦਿਆਰਥੀ ਇਸ ਫ਼ੈਸਲੇ ਦੇ ਉਲਟ ਸਨ। ਛੇ ਮਹੀਨੇ ਕਾਲਜ ਬੰਦ ਰਿਹਾ, ਪਰ ਭਾਈ ਸਾਹਿਬ ਟਸ ਤੋਂ ਮਸ ਨਹੀਂ ਸਨ ਹੋਏ। ਜੇ ਕਿਤੇ ਡਰਾਈਵਰ ਭਾਈ ਸਾਹਿਬ ਨਾਲ ਵਰਤਿਆ ਰਾਤ ਵਾਲਾ ਕਿੱਸਾ ਕਿਸੇ ਨਾਲ ਸਾਂਝਾ ਕਰ ਲੈਂਦਾ, ਤਾਂ ਭਲਾ ਕਿਸੇ ਨੇ ਯਕੀਨ ਕਰਨਾ ਸੀ, ਉਸ ਦੇ ਬਿਆਨ ਉੱਤੇ ? ਪਰ ਇਹੋ ਜਿਹੀ ਅਸਾਧਾਰਨ ਗੱਲ ਨੂੰ ਪਚਾਉਣਾ ਕਿਤੇ ਸੌਖਾ ਹੁੰਦਾ ਹੈ ? ਜਦੋਂ ਕਦੀ, ਪੰਜਵੇਂ-ਸੱਤਵੇਂ ਦਿਨ, ਏਸ ਡਰਾਈਵਰ + ਰਸੋਈਏ ਨੂੰ ਮੌਕਾ ਮਿਲਦਾ, ਸ਼ਰੀਕੇ ਵਿੱਚੋਂ ਭਰਾ ਲੱਗਦੇ ਹਰਚਰਨ ਸਿੰਘ ਢਿੱਲੋਂ ਨੂੰ ਮਿਲਣ ਦਾ, ਜੋ ਬਜ਼ੁਰਗਾਂ ਦਾ ਸਟੈਨੋ ਸੀ ਤੇ ਜਿਸ ਨੇ ਉਸ ਨੂੰ ਭਾਈ ਸਾਹਿਬ ਪਾਸ ਨੌਕਰ ਰਖਵਾਇਆ ਸੀ, ਓਦੋਂ ਉਹ ਸਾਰੀ ਦੱਬੀ ਹੋਈ ਭੜਾਸ ਰੱਜ ਕੇ ਕੱਢ ਲਿਆ ਕਰਦਾ ਸੀ।

ਢਿੱਲੋਂ ਬਹੁਤ ਵਧੀਆ ਸਟੈਨੋ ਸੀ ਤੇ ਬੰਦਾ ਵੀ ਸੀ ਇਕ ਨੰਬਰ ਦਾ। ਜੇਰਾ ਉਸ ਦਾ ਏਡਾ ਵੱਡਾ ਸੀ ਕਿ ਆਪਣੇ ਅਫ਼ਸਰ ਦੀਆਂ ਸਾਰੀਆਂ ਦੀਆਂ ਸਾਰੀਆਂ ਚੁਗ਼ਲੀਆਂ ਡਰਾਈਵਰ ਪਾਸੋਂ ਸੁਣ ਕੇ, ਆਪਣੇ ਅੰਦਰ ਦਫ਼ਨ ਕਰ ਲੈਂਦਾ ਸੀ। ਜਦੋਂ ਡਾ. ਗੰਡਾ ਸਿੰਘ ਹੁਰੀਂ ਪਟਿਆਲੇ ਵਿਚ ਆਰਕਾਈਵਜ਼ ਦੇ ਡਾਇਰੈਕਟਰ ਆ ਲੱਗੇ ਤਾਂ ਉਨ੍ਹਾਂ ਨੇ ਏਸ ਢਿੱਲੋਂ ਨੂੰ ਵੀ ਆਪਣੇ ਸਟੈਨੋ ਦੀ ਹੈਸੀਅਤ ਵਿਚ ਪਟਿਆਲੇ ਲੈ ਆਂਦਾ। ਉਨ੍ਹਾਂ ਹੀ ਦਿਨਾਂ ਵਿਚ ਮੈਂ ਵੀ ਮਹਿੰਦਰ ਕਾਲਜ ਵਿਚ, ਪੰਜਾਬੀ ਵਿਭਾਗ ਦੇ ਮੁਖੀ ਦੀ ਸੇਵਾ ਨਿਭਾਉਣ ਲਈ ਸ਼ਿਮਲੇ ਤੋਂ ਪਟਿਆਲੇ ਪਹੁੰਚ ਗਿਆ। ਅਸੀਂ ਦੋਵੇਂ, ਡਾ. ਗੰਡਾ ਸਿੰਘ ਜੀ ਦੀ ਰਾਘੋ ਮਾਜਰੇ ਵਿਚ ਕਿਰਾਏ ਉੱਤੇ ਲਈ ਹੋਈ ਕੋਠੀ ਵਿਚ ਕਾਫ਼ੀ ਦਿਨ ਇਕੱਠੇ ਰਹੇ। ਉਦੋਂ ਢਿੱਲੋਂ ਨੇ ਮੈਨੂੰ ਕੋਈ ਭਾਈ ਜੋਧ ਸਿੰਘ—ਬੀਤੀ ਨਹੀਂ ਸੀ ਸੁਣਾਈ। ਡਾ. ਗੰਡਾ ਸਿੰਘ ਹੁਰੀਂ ਆਪ ਭਾਈ ਸਾਹਿਬ ਦੇ ਵੱਡੇ ਸ਼ਰਧਾਲੂ ਸਨ ਤੇ ਕਿਸੇ ਵੀ ਨਿੰਦਿਆ-ਸਮਾਗਮ ਲਈ ਸਮਾਂ ਕੱਢਣਾ ਉਨ੍ਹਾਂ ਦੇ ਸੁਭਾ ਦਾ ਹਿੱਸਾ ਨਹੀਂ ਸੀ। ਇਸ ਲਈ, ਢਿੱਲੋਂ ਸਾਹਿਬ ਨੂੰ ਉਭਾਸਰਨ ਦਾ ਮੌਕਾ ਨਹੀਂ ਸੀ ਮਿਲ ਰਿਹਾ, ਪਰ ਪਟਿਆਲੇ ਤੋਂ ਸੇਵਾ-ਮੁਕਤ ਹੋ ਕੇ, ਢਿੱਲੋਂ ਆਪਣੇ ਬੱਚਿਆਂ ਪਾਸ, ਵਲੈਤ ਚਲਾ ਗਿਆ। ਸਬੱਬ ਨਾਲ, ਕਾਫ਼ੀ ਚਿਰ ਪਿੱਛੋਂ, ਚੱਕਰ ਲਾਉਂਦਾ ਲਾਉਂਦਾ, ਮੈਂ ਵੀ ਲੰਡਨ ਪਹੁੰਚ ਗਿਆ। ਉਥੇ ਮੈਂ ਡਾ. ਗੰਡਾ ਸਿੰਘ ਜੀ ਦੇ ਸਪੁੱਤਰ ਸ. ਪ੍ਰੀਤਮ ਸਿੰਘ ਦੇ ਘਰ ਠਹਿਰਿਆ। ਪਤਾ ਲੱਗਾ ਕਿ ਹਰਚਰਨ ਸਿੰਘ ਹੁਰੀਂ ਵੀ ਉਨ੍ਹਾਂ ਦੇ ਘਰ ਦੇ ਨੇੜੇ ਹੀ ਰਹਿੰਦੇ ਹਨ। ਸੋ ਅਸੀਂ ਰੋਜ਼ ਸ਼ਾਮ ਨੂੰ ਸੈਰ ਉੱਤੇ ਇਕੱਠੇ ਹੋਣ ਲੱਗ ਪਏ। ਉਦੋਂ ਢਿੱਲੋਂ ਸਾਹਿਬ ਨੇ ਜਿਹੜੀਆਂ ਗੱਲਾਂ ਸੁਣਾਈਆਂ, ਉਨ੍ਹਾਂ ਨੇ ਭਾਈ ਜੋਧ ਸਿੰਘ ਜੀ ਦੀ ਸ਼ਖ਼ਸੀਅਤ ਦੇ ਅਜਿਹੇ ਪੱਖਾਂ ਦੇ ਦਰਸ਼ਨ ਵੀ ਕਰਵਾ ਦਿੱਤੇ, ਜੋ ਆਪ ਦੇ ਲੋਕ-ਬਿੰਬ ਤੋਂ ਕੁੱਝ ਹਟਵੇਂ ਸਨ। ਉਨ੍ਹਾਂ ਵਿੱਚੋਂ ਹੀ ਇਕ ਇਹ ਗੱਲ ਵੀ ਸੀ, ਦਇਆ ਜੀ ਪਾਸੋਂ ਦਇਆ ਦੀ ਦਾਤ ਮੰਗਣ ਵਾਲੀ। ਖ਼ੁਸ਼ਕਿਸਮਤੀ ਨਾਲ ਢਿੱਲੋਂ ਸਾਹਿਬ ਅਜੇ ਜੀਉਂਦੇ ਤੇ ਸਚੇਤ ਹਨ। ਢਿੱਲੋਂ ਹੁਰਾਂ ਨੇ ਇਹ ਕਹਾਣੀ ਇਉਂ ਪੂਰੀ ਕੀਤੀ ਸੀ : ਰਸੋਈ ਵਾਲੇ ਪਾਸੇ ਦੇ ਦਰਵਾਜ਼ੇ ਉੱਤੇ ਖੜੇ ਹੋ ਕੇ ਬਜ਼ੁਰਗਾਂ ਨੇ ਮੁੜ ਉਹੀ 'ਖੁੱਲ੍ਹ ਜਾ ਸਿਮ ਸਿਮ' ਵਾਲਾ ਮੰਤਰ ਉਚਾਰਿਆ, ਜਿਹੜਾ ਉਦੋਂ ਤਕ ਬੇਕਾਰ ਸਾਬਤ ਹੋ ਰਿਹਾ ਸੀ :

"ਦਇਆ ਜੀ ! ਦਰਵਾਜ਼ਾ ਖੋਲ੍ਹੋ ਵੀ ਨਾ।"

ਅੱਗੋਂ, ਅੱਗੇ ਵਾਂਗ ਮੁਕੰਮਲ ਚੁੱਪ।

ਉਹ ਫੇਰ ਕੋਠੀ ਦੇ ਸਾਹਮਣੇ ਵਾਲੇ ਵੱਡੇ ਦਰਵਾਜ਼ੇ ਕੋਲ ਆ ਖੜੇ ਹੋਏ ਤੇ ਐਤਕੀਂ 'ਦਰਵਾਜ਼ਾ ਖੋਲ੍ਹੋ' ਦੇ ਨਾਲ ਦਰਵਾਜ਼ੇ ਨੂੰ ਤਿੰਨ ਵਾਰੀ ਹੌਲੀ ਹੌਲੀ ਥਪਥਪਾਇਆ ਵੀ।

ਹਰਚਰਨ ਸਿੰਘ ਹੁਰਾਂ ਦੀ ਦੱਸੀ ਕਹਾਣੀ ਅਨੁਸਾਰ, ਭਾਈ ਜੀ, ਕਾਫ਼ੀ ਦੇਰ, ਕਦੀ ਏਸ ਦਰਵਾਜ਼ੇ ਅੱਗੇ, ਕਦੀ ਓਸ ਦਰਵਾਜ਼ੇ ਅੱਗੇ ਖੜੇ ਹੋ ਕੇ ਲਿਲ੍ਹਕੜੀਆਂ ਕੱਢਦੇ ਤੇ ਦਸਤਕਾਂ ਦੇਂਦੇ ਰਹੇ, ਜੀ-ਜੀ ਕਰਦਿਆਂ ਦਾ ਮੂੰਹ ਸੁੱਕਦਾ ਰਿਹਾ, ਪਰ ਦਰਵਾਜ਼ਾ ਨਾ ਖੋਲ੍ਹਣ ਵਾਲੀ ਪਤਨੀ ਦੇ ਰੋਸ ਨੂੰ ਪੰਘਰਾਉਣ ਵਿਚ ਸਫਲ ਨਾ ਹੋ ਸਕੇ। ਜਦੋਂ ਤਰਲੇ ਕਰਦਿਆਂ, ਹਾੜੇ ਕੱਢਦਿਆਂ, ਚੱਕਰ ਲਾਉਂਦਿਆਂ, ਪੂਰਾ ਘੰਟਾ ਹੋ ਗਿਆ ਤੇ ਅੰਦਰ ਰੁੱਸੀ ਬੈਠੀ ਸਵਾਣੀ ਨੇ ਇਹ ਸਮਝਿਆ ਕਿ ਹੁਣ ਏਸ ਭਲੇ ਮਾਣਸ ਪਾਸੋਂ ਅੱਧਾ ਘੰਟਾ ਲੇਟ ਆਉਣ ਪਿੱਛੇ ਬਥੇਰੀਆਂ ਲੀਕਾਂ ਨੱਕ ਨਾਲ ਕਢਵਾਈਆਂ ਜਾ ਚੁੱਕੀਆਂ ਹਨ ਤਾਂ ਅਖ਼ੀਰ ਦਇਆ ਜੀ ਦੇ ਘਰ ਦਇਆ ਦਾ ਪ੍ਰਵੇਸ਼ ਹੋਇਆ! ਬਿਨਾਂ ਕਿਸੇ ਸੁਆਗਤੀ ਜਾਂ ਰੁਹੇਲੇ ਸ਼ਬਦਾਂ ਦੀ ਵਰਤੋਂ ਦੇ ਅੰਦਰਲੀ ਚਿਟਕਣੀ ਖੁੱਲ੍ਹਣ ਦੀ ਆਵਾਜ਼ ਆਈ। ਅੰਦਰ ਜਾ ਕੇ ਭਾਈ ਸਾਹਿਬ ਨੇ ਆਪਣੀ ਪਤਨੀ ਨੂੰ ਮਨਾਇਆ ਕਿ ਸਿੱਧੇ ਆਪਣੇ ਬਿਸਤਰੇ ਉੱਤੇ ਜਾ ਪਏ, ਇਸ ਬਾਰੇ ਡਰਾਈਵਰ ਸਾਹਿਬ, ਹਰਚਰਨ ਸਿੰਘ ਹੁਰਾਂ ਨੂੰ ਕੁੱਝ ਨਹੀਂ ਸਨ ਦੱਸ ਸਕੇ ਕਿਉਂਕਿ ਨਾਟਕ ਦਾ ਇਹ ਹਿੱਸਾ ਨਾ ਉਸ ਦੀਆਂ ਅੱਖਾਂ ਨੇ ਵੇਖਿਆ ਸੀ ਤੇ ਨਾ ਉਸ ਦੇ ਕੰਨਾਂ ਨੇ ਸੁਣਿਆ ਸੀ। ਹਾਂ, ਇਕ ਗੱਲ ਯਕੀਨੀ ਹੈ ਕਿ ਭਾਈ ਜੋਧ ਸਿੰਘ ਨੇ ਕਮਰੇ ਦੇ ਅੰਦਰ ਵੜਨ ਪਿੱਛੋਂ, ਪੂਰੇ ਘੰਟੇ ਭਰ ਦੀ ਔਖ ਜਾਂ ਤੌਹੀਨ ਦਾ ਬਦਲਾ ਲੈਣ ਲਈ ਆਪਣੀ ਪਤਨੀ ਉੱਤੇ ਆਪਣਾ ਗ਼ੁੱਸਾ ਬਿਲਕੁਲ ਨਹੀਂ ਸੀ ਕੱਢਿਆ।

ਜੇ ਕਿਤੇ ਡਰਾਈਵਰ-ਰਸੋਈਆ ਹਰਚਰਨ ਸਿੰਘ ਹੁਰਾਂ ਕੋਲ ਭਾਈ ਸਾਹਿਬ ਦੀ ਸ਼ਖ਼ਸੀਅਤ ਦੀ ਇਹ ਖਿੜਕੀ ਨਾ ਖੋਲ੍ਹਦਾ ਤਾਂ ਕਿਵੇਂ ਪਤਾ ਲੱਗ ਸਕਦਾ ਸੀ ਕਿ ਜਿਸ ਬੰਦੇ ਦੀ ਧਮਕ ਸਿੱਖ ਵਿਦਵਾਨਾਂ, ਸਿੱਖ ਸੰਗਤਾਂ, ਪੰਜਾਬ ਯੂਨੀਵਰਸਿਟੀ, ਲਾਹੌਰ (ਬਾਅਦ ਵਿਚ ਚੰਡੀਗੜ੍ਹ), ਬਲਕਿ ਪੰਜਾਬ ਸਰਕਾਰ ਤਕ ਪਹੁੰਚਦੀ ਸੀ, ਉਹ ਅਸਲੋਂ ਵਿਚਾਰਾ ਬਣ ਕੇ, ਅੱਧੀ ਅੱਧੀ ਰਾਤ ਨੂੰ, ਇਕ ਇਕ ਘੰਟਾ, ਬੂਹਾ ਖੁਲ੍ਹਾਉਣ ਲਈ ਆਪਣੀ ਕੋਠੀ ਦੀ ਪਰਦੱਖਣਾ ਕਰਦਾ ਰਹਿੰਦਾ ਸੀ ਤੇ ਦਰਵਾਜ਼ਾ ਖੁੱਲ੍ਹਣ ਉੱਤੇ, ਬਿਨਾਂ ਕਿਸੇ ਤਰ੍ਹਾਂ ਦੇ ਬੋਲ-ਬੁਲਾਰੇ ਜਾਂ ਗ਼ੁੱਸੇ ਗਿਲੇ ਦੇ, ਕੰਨ ਵਲ੍ਹੇਟ ਕੇ ਆਪਣੇ ਪਲੰਘ ਉੱਤੇ ਜਾ ਬਿਰਾਜਦਾ ਸੀ? ਕੋਈ ਨਹੀਂ ਸੀ ਜਾਣਦਾ ਕਿ ਬਾਹਰ ਦਾ ਸ਼ੇਰ, ਆਪਣੀ ਦਲ੍ਹੀਜ਼ ਦੇ ਅੰਦਰ ਪੈਰ ਧਰਦੇ ਸਾਰ ਲੇਲਾ ਬਣ ਜਾਂਦਾ ਸੀ!

ਜੇ ਭਾਈ ਸਾਹਿਬ ਦੀ ਸੁਪਤਨੀ ਕਿਸੇ ਵੱਡੇ ਵਜ਼ੀਰ ਜਾਂ ਧਨਾਢ ਉਦਯੋਗਪਤੀ ਦੀ ਧੀ ਹੁੰਦੀ ਜਾਂ ਇੰਦਰ ਦੇ ਅਖਾੜੇ ਦੀ ਕੋਈ ਅਪਸਰਾ ਹੁੰਦੀ, ਜਿਹੋ ਜਿਹੀ ਦੇ ਨਖ਼ਰੇ ਝੱਲਣ ਲਈ, ਕਈ ਲੋਕ, ਆਪਣੀ ਇੱਜ਼ਤ ਵੱਲੋਂ ਬੇ-ਪਰਵਾਹ ਹੋ ਕੇ, ਤਿਆਰ ਰਹਿੰਦੇ ਹਨ, ਫੇਰ ਵੀ ਭਾਈ ਸਾਹਿਬ ਦੇ ਵਤੀਰੇ ਦੀ ਕੁੱਝ ਨਾ ਕੁੱਝ ਸਮਝ ਪੈ ਜਾਂਦੀ, ਪਰ ਉਹ ਵਿਚਾਰੀ ਤਾਂ ਘਰ ਤੋਂ ਬਾਹਰ ਨਾ ਨਿਕਲਣ ਵਾਲੀ, ਸਦ-ਰੋਗਣ ਸਵਾਣੀ ਸੀ—

ਇਕ ਵਾਰੀ ਦੀ ਗੱਲ ਹੈ, ਪੰਜਾਬ ਯੂਨੀਵਰਸਿਟੀ ਦੀ ਕਿਸੇ ਮੀਟਿੰਗ ਉੱਤੇ ਅਸੀਂ ਕਈ ਜਣੇ ਗੱਡੀ ਉੱਤੇ ਇਕੱਠੇ ਲੁਧਿਆਣੇ ਤੋਂ ਜਲੰਧਰ ਗਏ ਸਾਂ। ਭਾਈ ਸਾਹਿਬ ਨਾਲ ਸਨ। ਗੱਡੀ ਤੋਂ ਉਤਰ ਕੇ ਗੌਰਮਿੰਟ ਕਾਲਜ ਆਫ਼ ਐਜੂਕੇਸ਼ਨ ਵਿਚ ਜਾਣਾ ਸੀ। ਭਾਈ ਸਾਹਿਬ ਨੇ ਟੇਸ਼ਨ ਤੋਂ ਕਾਲਜ ਤਕ ਪੈਦਲ ਜਾਣ ਦਾ ਫ਼ੈਸਲਾ ਕੀਤਾ। ਉਨ੍ਹਾਂ ਦਾ ਫ਼ੈਸਲਾ

ਸਭ ਦਾ ਫ਼ੈਸਲਾ ਹੁੰਦਾ ਸੀ। ਰਾਹ ਵਿਚ ਰੋਮਾਨੀ ਕਵੀਆਂ ਦੀ ਕੋਈ ਗੱਲ ਛਿੜੀ ਤਾਂ ਬੋਲੇ, "ਅੱਜ ਕੱਲ ਦੇ ਜਿਹੜੇ ਮੁੰਡੇ ਨੂੰ ਵੇਖੋ, ਇਸ਼ਕ-ਮੁਸ਼ਕ, ਚੁੰਮ-ਚੱਟ, ਜਾਮ-ਸੁਰਾਹੀ, ਹਾਏ ਮਰ ਗਏ, ਆਪਣੀਆਂ ਬੁੱਲ੍ਹੀਆਂ ਨਾਲ ਮੋਏ ਹੋਏ ਵਿਚ ਜਾਨ ਪਾ ਦਿਓ—ਮੈਂ ਹੈਰਾਨ ਹੁੰਨਾਂ, ਇਹ ਕਿਹੋ ਜਿਹੇ ਝੂਠ ਹਨ! ਮੇਰਾ ਵਿਆਹ ਸੰਨ 1905 ਵਿਚ ਹੋਇਆ ਸੀ ਤੇ ਦੋ ਵਰ੍ਹਿਆਂ ਬਾਅਦ ਹੀ ਘਰਵਾਲੀ ਅਸਾਧ ਰੋਗ ਨਾਲ ਫੜੀ ਗਈ। ਏਸ ਕਰਕੇ ਮੈਨੂੰ ਤਾਂ ਇਸ਼ਕ-ਮੁਸ਼ਕ ਦੀ ਕਦੀ ਸਮਝ ਨਹੀਂ ਪਈ। ਸਭ ਫੋਕੀਆਂ ਗੱਲਾਂ ਲੱਗਦੀਆਂ ਨੇ!" ਪ੍ਰਸੰਗ ਤਾਂ ਭਾਵੇਂ ਹੋਰ ਸੀ, ਪਰ ਇਸ ਪਿਛੋਕੜ ਵਿਚ ਸਦ-ਰੋਗਣ ਪਤਨੀ ਦੇ ਅਜਾਈਂ ਰੋਸ ਉੱਤੇ ਆਪਣੇ ਆਪ ਨੂੰ ਸਾਵਾਂ ਰੱਖ ਸਕਣਾ, ਭਾਈ ਸਾਹਿਬ ਦੀ ਇਕ ਵੱਡੀ ਆਤਮਕ ਪ੍ਰਾਪਤੀ ਸੀ।

ਭਾਈ ਸਾਹਿਬ ਦੀ ਅੱਧੀ ਰਾਤ ਦੀ ਭੁਕਾਈ ਵਾਲੀ ਹਾਲਤ ਵਿਚ ਮੈਂ ਆਪਣੇ ਆਪ ਨੂੰ ਰੱਖ ਕੇ ਵੇਖਾਂ ਤਾਂ ਮੈਨੂੰ ਸ਼ਰਮ ਨਾਲ ਤ੍ਰੇਲੀਆਂ ਆਉਣ ਲੱਗ ਪੈਂਦੀਆਂ ਹਨ। ਮੈਨੂੰ ਪਤਾ ਹੁੰਦਾ ਕਿ ਮੇਰੀ ਸਦ-ਰੋਗਣ ਰੁੱਸੀ ਹੋਈ ਸ਼੍ਰੀਮਤੀ ਅੱਧੀ ਰਾਤ ਵੇਲੇ ਮੈਨੂੰ ਖ਼ੁਆਰ ਕਰਨ ਉੱਤੇ ਤੁਲੀ ਹੋਈ ਹੈ ਕਿਉਂਕਿ ਮੈਂ ਦੱਸੇ ਵਕਤ ਤੋਂ ਪੰਦਰਾਂ-ਵੀਹ ਮਿੰਟ ਲੇਟ ਪਹੁੰਚਿਆ ਹਾਂ ਤਾਂ ਕੋਈ ਵੱਡੀ ਗੱਲ ਨੇਹੀਂ ਮੈਂ ਦਰਵਾਜ਼ਾ ਭੰਨਣ ਤਕ ਜਾਂਦਾ ਤੇ ਜਦੋਂ ਦਰਵਾਜ਼ਾ ਖੁੱਲ੍ਹਦਾ ਤਾਂ ਬਾਕੀ ਦੀ ਰਾਤ ਝਈਆਂ ਲੈ ਕੇ ਤੂੰ-ਤੂੰ ਮੈਂ-ਮੈਂ ਵਿਚ ਲੰਘਾ ਦੇਂਦਾ। ਆਪ ਰੱਜ ਕੇ ਕਲਪਦਾ, ਅਗਲੀ ਨੂੰ ਰੱਜ ਕੇ ਕਲਪਾਉਂਦਾ। ਕਈ ਕਈ ਦਿਨ ਬਿਰਤੀ ਉੱਖੜੀ ਰਹਿੰਦੀ। ਪਰ ਭਾਈ ਸਾਹਿਬ ਨੇ ਜ਼ਿੰਦਗੀ ਦਾ ਇਕ ਤੱਤ ਕੱਢ ਕੇ ਕਿਤੇ ਜਵਾਨੀ ਵਿਚ ਹੀ ਬੰਨ੍ਹ ਲਿਆ ਸੀ—ਜਿਥੇ ਹਾਲਾਤ ਤੁਹਾਡੇ ਵੱਸ ਤੋਂ ਬਾਹਰ ਹੋ ਜਾਣ, ਉਥੇ ਆਪਣੇ ਮਨ ਦਾ ਸਮਤੋਲ ਗਵਾਉਣ ਦੀ ਲੋੜ ਨਹੀਂ ਹੁੰਦੀ। ਅਸੀਂ ਇਸ ਤੱਤ ਨੂੰ ਸੁਣ-ਸਮਝ ਕੇ ਇਸ ਉੱਤੇ ਅਮਲ ਨਹੀਂ ਕਰਦੇ, ਭਾਈ ਜੋਧ ਸਿੰਘ ਨੇ ਆਪਣੇ ਆਪ ਨੂੰ ਸਾਧ ਕੇ ਇਸ ਉੱਤੇ ਅਮਲ ਕਰਨਾ ਸਿਖਾ ਲਿਆ ਸੀ। ਉਹ ਸੁਖੀ ਸਨ, ਅਸੀਂ ਦੁਨੀਆਦਾਰ ਲੋਕ ਦੁਖੀ ਰਹਿੰਦੇ ਹਾਂ।

## - 2 -

ਆਪਣੇ ਇੰਦਰਿਆਂ ਉੱਤੇ ਭਾਈ ਸਾਹਿਬ ਦੀ ਇਸ ਮਜ਼ਬੂਤ ਪਕੜ ਦੀ ਇਕ ਹੋਰ ਮਿਸਾਲ ਕਦੀ ਨਹੀਂ ਭੁੱਲਦੀ ਕਿਉਂਕਿ ਉਹ ਮੇਰੇ ਸਾਹਮਣੇ ਵਾਪਰੀ ਸੀ। ਉਦੋਂ ਮੈਂ ਖ਼ਾਲਸਾ ਕਾਲਜ ਦੇ 'ਪਟਿਆਲਾ ਹੋਸਟਲ' ਵਿਚ ਰਹਿੰਦਾ ਸਾਂ—ਪ੍ਰਿੰਸੀਪਲ ਦੀ ਕੋਠੀ ਦੇ ਸਭ ਤੋਂ ਨੇੜੇ ਦੇ ਹੋਸਟਲ ਵਿਚ। ਇਕ ਮਨਹੂਸ ਖ਼ਬਰ ਨੇ ਅੱਗ ਦੀ ਤਰ੍ਹਾਂ, ਸਾਰੇ ਹੋਸਟਲ ਨੂੰ ਆਪਣੀ ਲਪੇਟ ਵਿਚ ਲੈ ਲਿਆ ਕਿ ਪ੍ਰਿੰਸੀਪਲ ਸਾਹਿਬ ਦਾ ਜੁਆਨ ਬੇਟਾ ਹਰਬੰਸ ਸਿੰਘ ਮਰ ਗਿਐ! ਸਭ ਦੇ ਪੈਰ ਸਹਿਜ-ਸੁਭਾ ਭਾਈ ਸਾਹਿਬ ਦੀ ਕੋਠੀ ਵੱਲ ਹੋ ਲਏ। ਕੋਠੀ ਦੇ ਬਾਹਰ ਪਹਿਲਾਂ ਹੀ ਕਾਫ਼ੀ ਭੀੜ ਲੱਗ ਚੁੱਕੀ ਸੀ। ਅਸੀਂ ਵੀ ਵਿੱਚੇ ਜਾ ਰਲੇ। ਕੋਠੀ ਦੇ ਅੰਦਰੋਂ ਆ ਰਹੀਆਂ ਕੀਰਨਿਆਂ ਦੀਆਂ ਦਿਲ-ਚੀਰਵੀਆਂ ਵੈਣਿਕ ਸੁਰਾਂ ਬਾਹਰ ਖੜੋਤਿਆਂ ਨੂੰ ਰੁਆ ਰਹੀਆਂ ਸਨ। ਪੋਰਚ ਵਿਚ ਭਾਈ ਸਾਹਿਬ ਆਪਣੇ ਰੋਜ਼ਮੱਰਾ ਵਾਲੇ ਬਾਣੇ ਵਿਚ—ਹਲਕੇ ਟੱਸਰੀ ਰੰਗ ਦੀ ਕਮੀਜ਼, ਚਿੱਟੇ ਤੰਗ ਪਜਾਮੇ ਤੇ ਛੋਟੀ, ਚਿੱਟੀ, ਮਾਇਆ-ਲੱਗੀ ਦਸਤਾਰ—ਸਿੱਧੇ ਖੜੇ ਸਨ। ਆਸ-ਪਾਸ ਕਾਲਜ ਦੇ ਪ੍ਰੋਫ਼ੈਸਰ ਤੇ ਵਿਦਿਆਰਥੀ ਖੜੇ ਸਨ। ਸਭ ਦੇ ਚਿਹਰੇ ਉਦਾਸ ਸਨ ਤੇ ਕੁੱਝ ਦੀਆਂ ਅੱਖਾਂ ਡਬਡਬਾਈਆਂ ਹੋਈਆਂ ਸਨ। ਬਹੁਤਿਆਂ

ਨੇ ਨੀਵੀਂ ਪਾਈ ਹੋਈ ਸੀ। ਭਾਈ ਸਾਹਿਬ ਖ਼ਾਲੀ ਜਿਹੀਆਂ ਨਜ਼ਰਾਂ ਨਾਲ ਆਪਣੇ ਸਾਹਮਣੇ ਵੇਖ ਰਹੇ ਸਨ। ਚਿਹਰੇ ਉੱਤੇ ਕੋਈ ਖ਼ਾਸ ਰੰਗ ਨਹੀਂ ਸੀ, ਬਸ ਉਹੀ ਆਮ ਚਿਹਰਾ ਸੀ, ਕਿਸੇ ਜਜ਼ਬੇ, ਕਿਸੇ ਭਾਵ, ਕਿਸੇ ਪ੍ਰਭਾਵ ਤੋਂ ਸੱਖਣਾ, ਜਿਵੇਂ ਕੋਈ ਖ਼ਾਸ ਘਟਨਾ ਨਾ ਘਟੀ ਹੋਵੇ। ਕੋਠੀ ਅੰਦਰਲੇ ਵਿਰਲਾਪ ਕਰਕੇ ਬੜਿਆਂ ਦੇ ਗੱਚ ਭਰੇ ਹੋਏ ਸਨ। ਜਿਨ੍ਹਾਂ ਨੂੰ ਪਤਾ ਸੀ ਕਿ ਹਰਬੰਸ ਸਿੰਘ ਐਫ਼.ਸੀ. ਕਾਲਜ ਵਿਚ ਐਮ.ਐਸ-ਸੀ. ਦਾ ਵਿਦਿਆਰਥੀ ਸੀ, ਪੜ੍ਹਾਈ ਵਿਚ ਅੱਛਾ ਸੀ ਤੇ ਹਾਕੀ ਦਾ ਪੰਜਾਬ ਯੂਨੀਵਰਸਿਟੀ ਦੀ ਪੱਧਰ ਦਾ ਖਿਡਾਰੀ ਸੀ, ਉਨ੍ਹਾਂ ਲਈ ਇਹ ਦ੍ਰਿਸ਼ ਹੋਰ ਵੀ ਦਰਦਨਾਕ ਸੀ। ਸੋਗ-ਵਲ੍ਹੇਟੇ, ਹੰਝੂ-ਭਿੱਜੇ ਲੋਕ ਸਿਸਕੀਆਂ ਲੈ ਰਹੇ ਸਨ ਪਰ ਭਾਈ ਸਾਹਿਬ ਸਭ ਦੇ ਵਿਚਕਾਰ ਘਿਰੇ ਹੋਏ ਤੇ ਅਹਿੱਲ, ਖੜੇ ਸਨ। ਹੋਰਨਾਂ ਦੀ ਤਰ੍ਹਾਂ ਉਨ੍ਹਾਂ ਨੂੰ ਵੀ ਕੀਰਨੇ ਸੁਣ ਰਹੇ ਸਨ ਪਰ ਕੰਨਾਂ ਦਾ ਸੁਨੇਹਾ ਉਨ੍ਹਾਂ ਦੀਆਂ ਅੱਖਾਂ ਤਕ ਨਹੀਂ ਸੀ ਪਹੁੰਚ ਰਿਹਾ। ਅੱਖਾਂ ਵਿਚ ਨਮੀ ਦਾ ਕੋਈ ਜਜ਼ਬਾਤੀ ਉਛਾਲਾ ਨਹੀਂ ਸੀ ਆ ਰਿਹਾ। ਬੜੀ ਸਾਫ਼, ਸੰਭਲੀ ਹੋਈ ਅਵਾਜ਼ ਨਾਲ ਉਨ੍ਹਾਂ ਨੇ ਆਪਣੇ ਕੋਲ ਖੜੇ ਕਿਸੇ ਘਰ ਦੇ ਬੰਦੇ ਨੂੰ ਕਿਹਾ, "ਛੇਤੀ ਲਿਆਓ, ਫੇਰ ਹਨੇਰਾ ਹੋ ਜਾਵੇਗਾ।" ਉਹ ਨੌਜਵਾਨ ਅੰਦਰ ਚਲਾ ਗਿਆ। ਥੋੜੀ ਦੇਰ ਬਾਅਦ ਹਰਬੰਸ ਸਿੰਘ ਦੀ ਚਿੱਟੀ ਚਾਦਰ ਵਿਚ ਵਲ੍ਹੇਟੀ ਦੇਹ ਬਾਹਰ ਲੈ ਆਂਦੀ ਗਈ। ਤੀਵੀਆਂ ਕੁਰਲਾਈ ਜਾ ਰਹੀਆਂ ਸਨ। ਮਾਂ ਦੀ ਤੜਪਦੀ ਆਂਦਰ ਨੇ ਪੁੱਤਰ ਦਾ ਮੂੰਹ ਨੰਗਾ ਕਰ ਕੇ ਚੁੰਮਿਆ ਤੇ ਕਿੰਨਾ ਚਿਰ ਉਸ ਉੱਤੇ ਡਿੱਗੀ ਰਹੀ। ਹਾਜ਼ਰ ਲੋਕਾਂ ਵਿੱਚੋਂ ਥੋੜੇ ਹੀ ਹੋਣਗੇ ਜਿਨ੍ਹਾਂ ਦੀਆਂ ਭੁੱਬਾਂ ਨਹੀਂ ਸਨ ਨਿਕਲੀਆਂ। ਪਰ ਅਡੋਲ ਤੇ ਸ਼ਾਂਤ ਭਾਈ ਸਾਹਿਬ ਨੇ ਦੋਵੇਂ ਹੱਥ ਜੋੜ ਕੇ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ। ਆਵਾਜ਼ ਵਿਚ ਕੋਈ ਕਾਂਬਾ ਨਹੀਂ ਸੀ, ਕੋਈ ਗੁਪਤ ਰੁਦਨ ਨਹੀਂ ਸੀ, ਸਪੱਸ਼ਟ ਟੱਲੀ ਵਰਗੀ ਆਵਾਜ਼ ਵਿਚ ਛੋਟੀ ਜਿਹੀ ਅਰਦਾਸ ਕੀਤੀ, ਜਿਸ ਦੇ ਅਖ਼ੀਰ ਵਿਚ ਕਿਹਾ : "ਹੇ ਵਾਹਿਗੁਰੂ ! ਜਿੰਨੀ ਦੇਰ ਕਾਕਾ ਹਰਬੰਸ ਸਿੰਘ ਦੀ ਸੰਭਾਲ ਦੀ ਸੇਵਾ ਆਪ ਵੱਲੋਂ ਸਾਨੂੰ ਬਖ਼ਸ਼ੀ ਗਈ ਸੀ, ਅਸੀਂ ਆਪਣੀ ਵਿੱਤ ਅਨੁਸਾਰ ਕੀਤੀ ਹੈ। ਸਾਡੇ ਵੱਲੋਂ ਕੋਈ ਕਸਰ ਰਹਿ ਗਈ ਹੋਵੇ ਤਾਂ ਖਿਮਾ ਕਰਨਾ। ਹੁਣ ਤੁਸੀਂ ਇਸ ਨੂੰ ਆਪਣੇ ਪਾਸ ਬੁਲਾ ਲਿਆ ਹੈ, ਤੁਹਾਡੀ ਅਮਾਨਤ ਤੁਹਾਡੇ ਪਾਸ ਪਹੁੰਚ ਚੁੱਕੀ ਹੈ। ਇਸ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣਾ।"

ਸਿਵਾਏ ਭਾਈ ਸਾਹਿਬ ਦੇ, ਸਭ ਨਿਰਸੰਕੋਚ ਰੋ ਰਹੇ ਸਨ। ਅਰਥੀ ਚੁੱਕਣ ਵਾਲਿਆਂ ਨੇ ਆਪਣਾ ਰੁਖ਼ ਕੋਟ ਸੱਯਦ ਮਹਮੂਦ ਦੀ ਸ਼ਮਸ਼ਾਨ-ਭੂਮੀ ਵੱਲ ਕਰ ਲਿਆ। ਭਾਈ ਸਾਹਿਬ ਅਰਥੀ ਦੇ ਪਿੱਛੇ ਪਿੱਛੇ ਤੁਰ ਰਹੇ ਸਨ। ਅਸੀਂ ਸਾਰੇ ਵੀ ਉਨ੍ਹਾਂ ਨਾਲ ਤੁਰੇ। ਉਥੇ ਪੰਹੁੰਚ ਕੇ ਹਰਬੰਸ ਸਿੰਘ ਦੇ ਸਰੀਰ ਨੂੰ ਚਿਤਾ ਦੇ ਕੋਲ ਟਿਕਾ ਦਿੱਤਾ ਗਿਆ। ਰੋਂਦੀਆਂ-ਕੁਰਲਾਉਂਦੀਆਂ ਤੀਵੀਆਂ ਦੇ ਜ਼ਬਤ ਦਾ ਕੜ ਫੇਰ ਟੁੱਟ ਗਿਆ, ਪਰ ਭਾਈ ਸਾਹਿਬ ਨੇ ਫੇਰ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ—ਪਿਛਲੀ ਅਰਦਾਸ ਵਾਂਗ ਸੰਖੇਪ ਤੇ ਅਖ਼ੀਰ ਵਿਚ ਉਹੀ ਅਮਾਨਤ ਮੋੜਨ ਵਾਲੀ ਗੱਲ, ਉਸੇ ਟੱਲੀ ਵਰਗੀ ਸਾਂਵੀਂ, ਰੁਦਨਰਹਿਤ ਅਵਾਜ਼ ਵਿਚ ਦੁਹਰਾਈ। ਫੇਰ ਉਨ੍ਹਾਂ ਨੇ ਆਪ ਲਾਂਬੂ ਲਾਇਆ। ਅਗਨੀ ਝੱਟ ਸੁੰਦਰ ਸਰੀਰ ਨੂੰ ਭਸਮ ਵਿਚ ਬਦਲਣ ਲਈ ਕਾਹਲੀ ਪੈ ਗਈ। ਕੁੱਝ ਦੇਰ ਇਸ ਅਮਲ ਨੂੰ ਵਾਪਰਦਿਆਂ ਵੇਖਣ ਉਪਰੰਤ, ਭਾਈ ਸਾਹਿਬ ਦੀ ਅਗਵਾਈ ਵਿਚ ਸਾਰੇ ਜਣੇ ਉਨ੍ਹਾਂ ਦੀ ਕੋਠੀ ਤਕ ਪਹੁੰਚੇ। ਭਾਈ ਸਾਹਿਬ ਨੇ ਸਭ ਦਾ ਧੰਨਵਾਦ ਕੀਤਾ ਤੇ ਕੋਠੀ ਦੇ ਅੰਦਰ ਚਲੇ ਗਏ।

ਇਹੋ ਜਿਹੇ ਅਸਾਧਾਰਨ ਮੌਕੇ ਉੱਤੇ ਕਿਸੇ ਵਿਅਕਤੀ ਦਾ ਆਪਣੀ ਆਤਮਕ, ਮਾਨਸਿਕ ਤੇ ਭਾਵੁਕ ਇਕਾਗਰਤਾ ਨੂੰ ਅਖੰਡ ਰੱਖ ਸਕਣਾ, ਮੋਹ-ਮਮਤਾ ਨੂੰ ਅੱਖਾਂ ਰਾਹੀਂ ਵਗ ਜਾਣ ਤੋਂ ਡੱਕੀ ਰੱਖਣਾ, ਦਿਖਾਵੇ ਵਿਚ ਪੂਰਾ ਉਤਰਨ ਲਈ ਨਹੀਂ ਹੁੰਦਾ, ਆਪਣੀਆਂ ਚਿੱਤ-ਬਿਰਤੀਆਂ ਉੱਤੇ ਅਧਿਕਾਰ ਪ੍ਰਾਪਤ ਕਰਨ ਦੀ ਮਨਸ਼ਾ ਨਾਲ ਸਾਧੀ ਲੰਮੀ, ਕਰੜੀ ਸਾਧਨਾ ਤੇ ਦੀਰਘ ਚਿੰਤਨ ਦਾ ਨਤੀਜਾ ਹੁੰਦਾ ਹੈ। ਭਾਈ ਸਾਹਿਬ ਇਸ ਨੂੰ ਗੁਰਬਾਣੀ ਦਾ ਪ੍ਰਭਾਵ ਦੱਸਿਆ ਕਰਦੇ ਸਨ। ਇਹ ਨਹੀਂ ਕਿ ਭਾਈ ਸਾਹਿਬ ਨੂੰ ਆਪਣੇ ਪੁੱਤਰ ਨਾਲ ਪਿਆਰ ਨਹੀਂ ਸੀ। ਪਿੱਛੋਂ, ਕਈ ਵਰ੍ਹੇ, ਪ੍ਰੋ. ਸਾਹਿਬ ਸਿੰਘ ਨੂੰ ਆਪਣੀ ਕੋਠੀ ਬੁਲਾ ਬੁਲਾ ਕੇ, ਪਲੈਂਚਿਟ ਨਾਲ ਹਰਬੰਸ ਸਿੰਘ ਦੀ ਰੂਹ ਨੂੰ ਸੱਦ-ਸੱਦ ਕੇ, ਸਵਾਲ-ਜਵਾਬ ਕਰਦੇ ਰਹਿੰਦੇ ਸਨ, ਪਰ ਜੋ ਜ਼ਬਤ ਉਨ੍ਹਾਂ ਨੇ ਆਪਣੇ ਆਪ ਉੱਤੇ ਕਰਨਾ ਸਿੱਖ ਲਿਆ ਸੀ, ਉਹ ਨਿਰਸੰਦੇਹ ਅਸਾਧਾਰਨ ਪ੍ਰਾਪਤੀ ਸੀ ਜੋ ਉਸ ਵੇਲੇ ਮੇਰੇ ਵਾਂਗ, ਹਰ ਇਕ ਦੇ ਹਿਰਦੇ ਵਿਚ ਭਾਈ ਸਾਹਿਬ ਦੀ ਸ਼ਖ਼ਸੀਅਤ ਲਈ ਰੁਅਬ ਤੇ ਪ੍ਰਸੰਸਾ ਦੇ ਰਲੇ-ਮਿਲੇ ਪ੍ਰਭਾਵ ਛੱਡ ਗਈ। ਪਰ ਮੈਂ ਸਾਹਿੱਤ ਦਾ ਵਿਦਿਆਰਥੀ ਸਾਂ, ਜਿਸ ਵਿਚ ਜਜ਼ਬਿਆਂ ਦਾ ਵਪਾਰ ਹੁੰਦਾ ਹੈ, ਇਸ ਲਈ ਜਦ ਕਦੀ ਇਹ ਦ੍ਰਿਸ਼ ਚੇਤੇ ਵਿਚ ਆ ਬੈਠਦਾ ਹੈ, ਨਾਲ ਹੀ ਇਕ ਫ਼ਾਰਸੀ ਦਾ ਸ਼ਿਅਰ ਵੀ ਮਨ ਦੀ ਕਿਸੇ ਝੀਤ ਵਿੱਚੋਂ ਆ ਦਰਸ਼ਨ ਦੇਂਦਾ ਹੈ:

> ਯਾ ਰੱਬ! ਚਿਹ ਚਸ਼ਮਹ ਏਸ੍ਤ ਮੁਹੱਬਤ ਮਨ ਅਜ਼ ਊ,
> ਯਕ ਕਤਰਹ ਆਬ ਖ਼ੁਰਦਮੋ ਦਰਿਆ ਗ੍ਰਿਸ੍ਤਮ।

(ਹੇ ਰੱਬਾ ਮੇਰਿਆ! ਕਿਹੋ ਜਿਹਾ ਹੈ ਇਹ ਮੁਹੱਬਤ ਦਾ ਚਸ਼ਮਾ ? ਮੈਂ ਤਾਂ ਇਸ ਦੀ ਇੱਕੋ ਬੂੰਦ ਹੀ ਪੀਤੀ ਸੀ, ਪਰ ਰੋਂਦਿਆਂ ਰੋਂਦਿਆਂ ਦਰਿਆ ਵਗਾ ਬੈਠਾਂ!)

ਮੈਨੂੰ ਭਾਈ ਸਾਹਿਬ ਦੀਆਂ ਮੁਹ-ਮਮਤਾ ਦੇ ਹੰਝੂਆਂ ਤੋਂ ਸੱਖਣੀਆਂ ਅੱਖਾਂ ਭੈ-ਭੀਤ ਵੀ ਕਰਦੀਆਂ ਰਹੀਆਂ ਹਨ। ਪ੍ਰਿੰਸੀਪਲ ਸਾਹਿਬ ਦੇ ਅੰਦਰ ਪ੍ਰੋ. ਤੇਜਾ ਸਿੰਘ ਬਿਲਕੁਲ ਨਹੀਂ ਸੀ ਵੱਸਦਾ!

## - 3 -

ਕਾਲਜ ਵੇਲੇ ਦੀ ਇਕ ਯਾਦ ਚੇਤੇ ਵਿਚ ਉੱਭਰ ਆਈ ਹੈ, ਪਰ ਹੈ ਅਸਲੋਂ ਵੱਖਰੀ ਵੰਨਗੀ ਦੀ। ਇਕ ਦਿਨ ਪਟਿਆਲਾ ਹੋਸਟਲ ਦੇ ਵਾਰਡਨ ਸਾਹਿਬ ਨੇ ਨੋਟਿਸ ਫੇਰਿਆ ਕਿ ਸ਼ਾਮ ਨੂੰ ਪ੍ਰਿੰਸੀਪਲ ਸਾਹਿਬ ਹੋਸਟਲ ਦੇ ਵਸਨੀਕਾਂ ਨੂੰ ਮਿਲਣ ਆਉਣਗੇ। ਕੌਮਨ ਰੂਮ ਵਿਚ ਕੁਰਸੀਆਂ ਡੱਠ ਗਈਆਂ। ਵਾਰਡਨ ਸਨ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਛੋਟੇ ਵੀਰ ਪ੍ਰੋ. ਗੁਰਦਿਆਲ ਸਿੰਘ, ਜਿਨ੍ਹਾਂ ਨੂੰ ਅਸੀਂ 'ਕੈਂਟਬ' ਕਹਿੰਦੇ ਸਾਂ। ਛੋਟਾ ਕੱਦ, ਐਥਲੀਟਾਂ ਵਰਗਾ ਸਰੀਰ, ਕੱਸ ਕੇ ਬੰਨ੍ਹੀ ਹੋਈ ਛੋਟੀ ਪੱਗ ਤੇ ਫ਼ਿਕਸੋ ਦੀ ਖੁੱਲ੍ਹੀ ਵਰਤੋਂ ਕਰ ਕੇ ਠੋਡੀ ਨਾਲ ਚਿਪਕਾਈ ਦਾੜ੍ਹੀ। ਉਹ ਸਾਨੂੰ ਐਮ.ਏ. ਵਿਚ ਅੰਗਰੇਜ਼ੀ ਦਾ ਇਕ ਪਰਚਾ ਪੜ੍ਹਾਉਂਦੇ ਸਨ ਪਰ ਸੱਚੀ ਗੱਲ ਇਹ ਹੈ ਕਿ ਉਨ੍ਹਾਂ ਨਾਲ ਐਵੇਂ ਖ਼ਾਨਾਪੁਰੀ ਹੀ ਹੋਈ ਹੋਈ ਸੀ। ਪ੍ਰੋ. ਤੇਜਾ ਸਿੰਘ, ਪ੍ਰੋ. ਐਨ.ਐਨ. ਚੈਟਰਜੀ, ਪ੍ਰੋ. ਤਾਲਿਬ ਜਾਂ ਪ੍ਰੋ. ਅਡਵਾਨੀ ਦੇ ਮੁਕਾਬਲੇ ਵਿਚ ਉਹ ਕਿਤੇ ਵੀ ਖੜ੍ਹੇ ਨਹੀਂ ਸਨ ਹੋ ਸਕਦੇ। ਉਨ੍ਹਾਂ ਨੂੰ ਸਵੇਰੇ ਸਵੇਰੇ ਤੇਲ ਦੀ ਮਾਲਸ਼ ਕਰ ਕੇ ਡੰਡ-ਬੈਠਕਾਂ ਕੱਢਣ ਦਾ ਸ਼ੌਕ ਸੀ। ਉਹ ਆਪਣੇ ਜਿਸ ਕੰਮ ਨੂੰ ਦੁਨੀਆ ਤੋਂ ਲੁਕਾਉਣਾ ਚਾਹੁੰਦੇ ਸਨ, ਉਹ ਸਾਥੋਂ, ਜਾਣੀ ਉਨ੍ਹਾਂ ਦੇ ਵਿਦਿਆਰਥੀਆਂ

ਤੋਂ, ਗੁੱਝਾ ਨਹੀਂ ਸੀ, ਉਨ੍ਹਾਂ ਦੇ ਸਾਥੀ ਪ੍ਰੋਫ਼ੈਸਰਾਂ ਤੋਂ ਤਾਂ ਕਿਵੇਂ ਰਹਿ ਸਕਦਾ ਸੀ ? ਉਹ ਆਪਣੀ ਠੋਡੀ ਦੇ ਥੱਲੇ ਦੇ ਵਾਲ ਰੇਜ਼ਰ ਨਾਲ ਸਾਫ਼ ਕਰ ਕੇ, ਖ਼ਾਲੀ ਥਾਂ ਨੂੰ ਕੱਜਣ ਲਈ, ਹੇਠਲੇ ਜਬਾੜੇ ਦੇ ਕਿਨਾਰਿਆਂ ਉਤਲੀਆਂ ਲਿਟਾਂ ਨੂੰ ਫ਼ਿਕਸੋ ਨਾਲ ਠੋਡੀ ਦੇ ਥੱਲੇ ਚਿਪਕਾ ਲਿਆ ਕਰਦੇ ਸਨ। ਜਦ ਕਦੀ 'ਕੈਂਟਬ' ਸਾਹਿਬ, ਸਾਡੀ ਕਲਾਸ ਦੇ ਹੋਸਟਲ ਵਿਚ ਰਹਿਣ ਵਾਲੇ ਮੁੰਡਿਆਂ ਦੀ ਢਾਣੀ ਵਿਚ ਗੱਪ-ਗਿਆਨ ਦਾ ਵਿਸ਼ਾ ਬਣਦੇ ਤਾਂ ਉਨ੍ਹਾਂ ਦੀ ਇਹ ਪੇਟੈਂਟ ਹੋਣ ਜੋਗੀ ਨਵੀਂ ਜੁਗਤ ਕਾਫ਼ੀ ਚਿਰ ਹਸਾਉਣੀ ਚਰਚਾ ਦੇ ਰੇੜਕੇ ਵਿਚ ਪਈ ਰਹਿੰਦੀ। ਭਾਈ ਜੋਧ ਸਿੰਘ ਨੇ ਉਸ ਸ਼ਾਮ, ਸੁਖ-ਸਾਂਦ ਪੁੱਛਣ ਤੋਂ ਬਾਅਦ, ਕਾਲਜ ਲਈ ਨੇਕ-ਨਾਮੀ ਖੱਟਣ ਵਾਲਾ ਆਚਾਰ-ਵਿਹਾਰ ਅਪਣਾਉਣ ਉੱਤੇ ਜ਼ੋਰ ਦਿੱਤਾ ਤੇ ਉੱਠਣ ਤੋਂ ਪਹਿਲਾਂ ਸਿੱਖ ਮੁੰਡਿਆਂ ਨੂੰ ਦਾੜ੍ਹੀ ਨਾ ਕਤਰਨ ਦੀ ਸਿੱਖਿਆ ਦਿੱਤੀ। ਪਤਾ ਨਹੀਂ ਮੈਨੂੰ ਕੀ ਸੁੱਝੀ, ਮੈਂ ਉੱਠ ਕੇ ਕਿਹਾ, "ਪ੍ਰਿੰਸੀਪਲ ਸਾਹਿਬ! ਤੁਸੀਂ ਪਹਿਲਾਂ ਆਪਣੇ ਪ੍ਰੋਫ਼ੈਸਰਾਂ ਨੂੰ ਇਹੀ ਸਲਾਹ ਕਿਉਂ ਨਹੀਂ ਦੇਂਦੇ ?" ਭਾਈ ਸਾਹਿਬ ਕੁੱਝ ਤਲਖ਼ ਹੋ ਕੇ ਬੋਲੇ, "ਮੈਨੂੰ ਦੱਸੋ, ਕਿਹੜੇ ਪ੍ਰੋਫ਼ੈਸਰ ਹਨ, ਦਾੜ੍ਹੀ ਕਤਰਨ ਵਾਲੇ।" ਮੈਂ ਕੁੱਝ ਘਬਰਾ ਜਿਹਾ ਗਿਆ। ਇਹ ਕੰਮ ਕਰਨ ਵਾਲਾ ਇਕ ਪ੍ਰੋਫ਼ੈਸਰ ਉਨ੍ਹਾਂ ਦੇ ਨਾਲ ਕੁਰਸੀ ਉੱਤੇ ਡਟਿਆ ਬੈਠਾ ਸੀ, ਉਹ ਮੇਰੇ ਪਾਸੋਂ ਉਸ ਦਾ ਨਾਂ ਕਿਉਂ ਬੁਲਵਾਉਣਾ ਚਾਹੁੰਦੇ ਸਨ ? ਮੇਰੇ ਮੂੰਹੋਂ ਨਿਕਲਿਆ, "ਇਨ੍ਹਾਂ ਦੇ ਨਾਂ ਮੈਂ ਤੁਹਾਨੂੰ ਤੁਹਾਡੀ ਕੋਠੀ ਆ ਕੇ ਦੱਸ ਦਿਆਂਗਾ।" ਉਹ "ਠੀਕ ਹੈ" ਕਹਿ ਕੇ ਮੀਟਿੰਗ ਤੋਂ ਤੁਰ ਗਏ।

ਅਸੀਂ, ਐਮ.ਏ. ਵਾਲੀ ਜੁੰਡਲੀ, ਹੋਸਟਲ ਤੋਂ ਨਿਕਲ ਕੇ ਦੂਰ ਛਾਉਣੀ ਵਾਲੇ ਪਾਸੇ ਸੈਰ ਕਰਨ ਲਈ ਨਿਕਲ ਗਏ। ਪ੍ਰੋ. ਕੈਂਟਬ ਭਾਈ ਸਾਹਿਬ ਨੂੰ ਕੋਠੀ ਛੱਡ ਕੇ ਮੁੜੇ ਤਾਂ ਕਿਚਨ ਦੇ ਦੋ ਤਿੰਨ ਮੁੰਡੂ ਮੇਰੀ ਭਾਲ ਕਰਨ ਲਈ ਭਜਾਏ ਪਰ ਮੈਂ ਕਿਤੇ ਨਾ ਲੱਭਿਆ। ਪ੍ਰੋਫ਼ੈਸਰ ਸਾਹਿਬ ਆਪ ਵੀ ਦੋ ਤਿੰਨ ਵਾਰੀ ਕਿਚਨ ਦੇ ਠੇਕੇਦਾਰ ਵੱਲ ਪਤਾ ਕਰਨ ਲਈ ਆਏ। ਉਨ੍ਹਾਂ ਨੂੰ ਧੁੜਕੂ ਲੱਗਾ ਹੋਇਆ ਸੀ ਕਿ ਮੈਂ ਕਿਤੇ ਪ੍ਰਿੰਸੀਪਲ ਦੀ ਕੋਠੀ ਵੱਲ ਨਾ ਚਲਿਆ ਜਾਵਾਂ। ਇਕ ਮੁੰਡੂ ਉਨ੍ਹਾਂ ਨੇ ਕੋਠੀ ਦੇ ਰਸਤੇ ਉੱਤੇ ਖੜਾ ਕੀਤਾ ਹੋਇਆ ਸੀ; ਉਸ ਨੇ ਮੈਨੂੰ ਪ੍ਰਿੰਸੀਪਲ ਸਾਹਿਬ ਨੂੰ ਮਿਲਣ ਤੋਂ ਪਹਿਲਾਂ ਪ੍ਰੋ. ਕੈਂਟਬ ਨੂੰ ਮਿਲਣ ਦਾ ਸੁਨੇਹਾ ਦੇਣਾ ਸੀ। ਜਦੋਂ ਅਸੀਂ ਸੈਰ ਤੋਂ ਮੁੜੇ, ਪ੍ਰੋ. ਕੈਂਟਬ ਦਾ ਸੁਨੇਹਾ ਮਿਲ ਗਿਆ। ਮੈਂ ਪ੍ਰੋਫ਼ੈਸਰ ਸਾਹਿਬ ਦੀ ਕੋਠੀ ਉੱਤੇ ਪਹੁੰਚਿਆ। ਉਹ ਖੱਟੀਆਂ ਦੀ ਵਾੜ ਵਿਚ ਵਲਗੇ ਹੋਏ ਆਪਣੇ ਪਲਾਟ ਦੇ ਅੰਦਰ, ਜਿਥੇ ਉਹ ਸਵੇਰ ਵੇਲੇ ਡੰਡ-ਬੈਠਕਾਂ ਕੱਢਿਆ ਕਰਦੇ ਸਨ, ਕਾਹਲੀ ਕਾਹਲੀ ਟਹਿਲ ਕੇ ਮੇਰੀ ਉਡੀਕ ਕਰ ਰਹੇ ਸਨ। ਮੈਨੂੰ ਵੇਖਦੇ ਸਾਰ ਉਨ੍ਹਾਂ ਦੀ ਜਾਨ ਵਿਚ ਜਾਨ ਆਈ। ਪਹਿਲਾ ਸਵਾਲ ਉਨ੍ਹਾਂ ਦਾ ਇਹ ਸੀ, "ਓ ਬਈ, ਤੂੰ ਪ੍ਰਿੰਸੀਪਲ ਸਾਹਿਬ ਦੀ ਕੋਠੀ ਤਾਂ ਨਹੀਂ ਸੀ ਗਿਆ ?" ਮੈਂ ਕਿਹਾ, "ਜੀ ਅਜੇ ਤਾਂ ਨਹੀਂ ਗਿਆ।"

ਉਨ੍ਹਾਂ ਸੁਖ ਦਾ ਸਾਹ ਲਿਆ। ਉਹ ਮੈਨੂੰ ਆਪਣੀ ਬੈਠਕ ਦੇ ਅੰਦਰ ਲੈ ਗਏ ਤੇ ਬੜੇ ਪਿਆਰ ਨਾਲ ਪੁੱਛਣ ਲੱਗੇ, "ਯਾਰ, ਇਹ ਤਾਂ ਦੱਸ, ਬਈ ਤੂੰ ਕਿਹੜੇ ਕਿਹੜੇ ਪ੍ਰੋਫ਼ੈਸਰ ਦੀ ਸ਼ਿਕਾਇਤ ਲਾਉਣੀ ਸੀ ?"

ਮੈਂ ਕਿਹਾ, "ਜੀ, ਤੁਹਾਥੋਂ ਇਹ ਪ੍ਰੋਫ਼ੈਸਰ ਕਿਤੇ ਲੁਕੇ ਹੋਏ ਨੇ।"

"ਨਾ ਫ਼ੇਰ ਵੀ ?"

"ਛੱਡੋ ਪਰ੍ਹਾਂ।"

"ਨਹੀਂ ਬਈ, ਆਪੋ-ਵਿੱਚੀ ਗੱਲ ਕਰਨ ਦਾ ਕੀ ਹਰਜ ਐ। ਮੈਂ ਕਿਹੜਾ ਕਿਸੇ

ਨੂੰ ਦੱਸਣੈਂ।" ਮੇਰੇ ਮੂੰਹੋਂ ਨਿਕਲ ਗਿਆ, "ਤੁਸੀਂ ਬਿੰਦਰਾ ਸਾਹਿਬ ਬਾਰੇ ਕੀ ਕਹੋਗੇ?" ਪ੍ਰੋ. ਬਿੰਦਰਾ ਕੁਆਰੇ ਸਨ ਤੇ ਬਾਸਕਿਟ-ਬਾਲ ਦੀ ਟੀਮ ਦੇ ਇਨਚਾਰਜ ਸਨ। ਮੈਂ ਟੀਮ ਦਾ ਕੈਪਟਨ ਸਾਂ। ਬਾਲ ਹਰ ਰੋਜ਼ ਉਨ੍ਹਾਂ ਦੇ ਘਰੋਂ ਲਿਆਉਣਾ ਪੈਂਦਾ ਸੀ। ਇਕ ਦਿਨ ਮੈਂ ਬਾਲ ਲੈਣ ਗਿਆ ਤਾਂ ਦਰਵਾਜ਼ਾ ਅੰਦਰੋਂ ਬੰਦ ਸੀ। ਦੋ ਤਿੰਨ ਵਾਰੀ ਹੌਲੀ ਹੌਲੀ ਖੜਕਾਇਆ ਪਰ ਜਵਾਬ ਨਾ ਮਿਲਣ ਉੱਤੇ ਮੈਂ ਝੀਤ ਵਿੱਚੋਂ ਅੰਦਰ ਝਾਤੀ ਮਾਰੀ। ਜੋ ਤਮਾਸ਼ਾ ਦਿੱਸਿਆ ਉਹ ਇਹ ਸੀ ਕਿ ਬਿੰਦਰਾ ਸਾਹਿਬ ਇਕ ਵੱਡਾ ਸ਼ੀਸ਼ਾ ਆਪਣੇ ਸਾਹਮਣੇ ਰੱਖ ਕੇ ਬੈਠੇ ਸਨ। ਇਕ ਵੱਡਾ ਕਾਲੀ ਹੱਥੀ ਵਾਲਾ ਉਸਤਰਾ ਉਨ੍ਹਾਂ ਦੇ ਹੱਥ ਵਿਚ ਸੀ। ਉਹ ਆਪਣੀ ਖੁੱਲ੍ਹੀ ਦਾੜ੍ਹੀ ਉੱਤੇ ਉਸਤਰਾ ਇਉਂ ਫੇਰ ਰਹੇ ਸਨ, ਜਿਵੇਂ ਉਸਤਰੇ ਨਾਲ ਕੰਘੇ ਦੇ ਦੰਦੇ ਲੱਗੇ ਹੋਏ ਹੋਣ। ਇਹ ਕੰਮ ਕਲਾਮਈ ਠਰ੍ਹੰਮਾ ਮੰਗਦਾ ਸੀ ਕਿਉਂਕਿ ਉਨ੍ਹਾਂ ਦੇ ਹੱਥ ਦੀ ਇਕ ਵੀ ਥਿੜਕ, ਵਾਲਾਂ ਦੀ ਕਟਾਈ ਜਾਂ ਛੰਗਾਈ ਦੀ ਚੁਗ਼ਲੀ ਖਾ ਸਕਦੀ ਸੀ, ਪਰ ਕੰਘੀ ਦੀ ਤਰ੍ਹਾਂ ਹੌਲੀ ਹੌਲੀ ਫੇਰਿਆਂ ਕੋਈ ਵਾਲ ਕਿਤੋਂ ਝੜਦਾ ਸੀ ਤੇ ਕੋਈ ਕਿਤੋਂ ਤੇ ਵੇਖਣ ਵਾਲੇ ਨੂੰ ਇਹ ਸ਼ੱਕ ਨਹੀਂ ਸੀ ਪੈ ਸਕਦਾ ਕਿ ਬਿੰਦਰਾ ਸਾਹਿਬ ਦੀ ਗੋਲ ਖੁੱਲ੍ਹੀ ਦਾੜ੍ਹੀ ਦੇ ਉਹਲੇ ਵਿਚ ਪੇਸ਼ਾਵਰ ਨਾਈਆਂ ਨੂੰ ਮਾਤ ਪਾ ਦੇਣ ਵਾਲੇ ਸੁਹਜ ਦੇ ਕਿਸੇ ਸ਼ੈਦਾਈ ਕਲਾਕਾਰ ਦੀ ਛਾਂਗ-ਵਿਧੀ ਕਾਰਜਸ਼ੀਲ ਸੀ!

ਬਿੰਦਰਾ ਸਾਹਿਬ ਦੇ ਨਾਂ ਉੱਤੇ ਤਾਂ ਕੈਂਟਬ ਸਾਹਿਬ ਚੁੱਪ ਰਹੇ ਪਰ ਮੈਨੂੰ ਪੁੱਛਿਆ, "ਤੂੰ ਹੁਣ ਪ੍ਰਿੰਸੀਪਲ ਸਾਹਿਬ ਵੱਲ ਜਾਏਂਗਾ?"

"ਨਹੀਂ, ਮੈਂ ਨਹੀਂ ਜਾਣਾ। ਜੇ ਉਨ੍ਹਾਂ ਦਾ ਬੁਲਾਵਾ ਆ ਗਿਆ ਤਾਂ ਸ਼ਾਇਦ ਜਾਣਾ ਹੀ ਪਵੇ।"

"ਬੁਲਾਵਾ ਨਹੀਂ ਆਏਗਾ; ਇਹ ਮੈਂ ਜਾਣਦਾਂ। ਜਿੰਨਾ ਚਿਰ ਕੋਈ ਜ਼ਾਤੀ ਗੱਲ ਨਾ ਹੋਵੇ, ਉਹ ਫ਼ਾਲਤੂ ਭਾਰ ਆਪਣੇ ਮਨ ਉੱਤੇ ਰੱਖਣਾ ਪਸੰਦ ਨਹੀਂ ਕਰਦੇ। ਉਨ੍ਹਾਂ ਭਾਣੇ ਤਾਂ ਗੱਲ ਮੁੱਕ-ਮੁਕਾ ਚੁੱਕੀ ਹੈ। ਤੂੰ ਪ੍ਰਿੰਸੀਪਲ ਸਾਹਿਬ ਨੂੰ ਓਨਾ ਨਹੀਂ ਜਾਣਦਾ ਜਿੰਨਾ ਮੈਂ ਜਾਣਦਾਂ। ਇਹ ਆਪ ਠੰਢੇ ਰਹਿੰਦੇ ਨੇ ਤੇ ਦੂਜਿਆਂ ਨੂੰ ਐਵੇਂ ਤੱਤੀ ਤਵੀ ਉੱਤੇ ਬਿਠਾਈ ਰੱਖਦੇ ਨੇ। ਤੂੰ ਐਵੇਂ ਨਾ ਪੰਗਾ ਲੈਂਦਾ ਫਿਰੀਂ। ਆ ਬੈਲ ਮੁਝੇ ਮਾਰ! ਐਵੇਂ ਪ੍ਰੋਫ਼ੈਸਰਾਂ ਨੂੰ ਵੈਰੀ ਬਣਾਉਂਦਾ ਫਿਰੇਂਗਾ।"

ਕੈਂਟਬ ਸਾਹਿਬ ਖ਼ੁਸ਼ ਸਨ ਤੇ ਮੈਨੂੰ ਬਦਾਮਾਂ ਦਾ ਸ਼ਰਬਤ ਪਿਆ ਕੇ ਵਿਦਾ ਕੀਤਾ। ਮੇਰੇ ਵੱਲੋਂ ਤਾਂ ਗੱਲ ਸੰਤੋਖੀ ਗਈ ਸੀ, ਪਰ ਅਗਲੇ ਦਿਨ ਮੈਂ ਬਾਲ ਲੈਣ ਵਾਸਤੇ ਬਿੰਦਰਾ ਸਾਹਿਬ ਵੱਲ ਗਿਆ ਤਾਂ ਉਹ ਮੇਜ਼ ਉੱਤੇ ਚਾਹ ਦੀ ਕੇਤਲੀ ਰੱਖੀ ਬੈਠੇ ਸਨ। ਕੋਲ ਬਰਫ਼ੀ ਦੀ ਪਲੇਟ ਪਈ ਸੀ। ਬੋਲੇ, "ਐਨੀ ਕਿਹੜੀ ਕਾਹਲ ਹੈ, ਬੈਠ ਕੇ ਚਾਹ ਦਾ ਇਕ ਕੱਪ ਤਾਂ ਪੀ ਲੈ। ਫੇਰ ਮੈਂ ਵੀ ਨਾਲ ਚਲਸਾਂ।"

ਮੈਂ ਨਾਲ ਦੀ ਕੁਰਸੀ ਉੱਤੇ ਬੈਠ ਗਿਆ। ਮੈਂ ਉਡੀਕ ਰਿਹਾ ਸਾਂ ਕਿ ਵੇਖੀਏ ਪ੍ਰੋ. ਬਿੰਦਰਾ ਕਿਵੇਂ ਵਰ੍ਹਦੇ ਹਨ, ਪਰ ਉਹ ਗੱਲ ਕਰਨ ਵਿਚ ਵੀ ਕਲਾਕਾਰ ਨਿਕਲੇ। ਬੋਲੇ, "ਕਈ ਪ੍ਰਿੰਸੀਪਲ, ਵਿਦਿਆਰਥੀਆਂ ਨੂੰ ਆਪਣੇ ਪ੍ਰੋਫ਼ੈਸਰਾਂ ਦੀਆਂ ਚੁਗ਼ਲੀਆਂ ਕਰਨ ਲਈ ਹੱਲਾਸ਼ੇਰੀ ਦੇਂਦੇ ਨੇ। ਉਹ ਇਹ ਨਹੀਂ ਜਾਣਦੇ ਕਿ ਪ੍ਰੋਫ਼ੈਸਰ ਤੇ ਮੁੰਡੇ ਤਾਂ ਇਕ ਦੂਜੇ ਦੇ ਦੋਸਤ ਹੁੰਦੇ ਨੇ। ਕਿਉਂ, ਆਪਾਂ ਦੋਸਤ ਨਹੀਂ ਹਾਂ?"

ਮੈਂ 'ਹਾਂ' ਵਿਚ ਸਿਰ ਹਿਲਾਇਆ।

"ਫੇਰ ਦੋਸਤੀ ਵਿਚ ਪਾੜ ਪਾਉਣ ਵਾਲਾ ਆਪਣਾ ਦੋਸਤ ਕਿਵੇਂ ਹੋਇਆ?"

ਮੈਨੂੰ ਪਤਾ ਨਾ ਲੱਗਾ ਕਿ ਉਨ੍ਹਾਂ ਦਾ ਇਸ਼ਾਰਾ ਪ੍ਰੋ. ਕੈਂਟਬ ਵੱਲ ਸੀ ਕਿ ਪ੍ਰਿੰਸੀਪਲ ਸਾਹਿਬ ਵੱਲ ਪਰ ਬਿਨਾਂ ਕੋਈ ਹੋਰ ਗੱਲ ਕੀਤੇ, ਉਨ੍ਹਾਂ ਨੇ ਮੈਨੂੰ ਬਾਲ ਫੜਾਇਆ ਤੇ ਘਰ ਨੂੰ ਤਾਲਾ ਲਾ ਕੇ ਮੇਰੇ ਨਾਲ ਗਰਾਊਂਡ ਵਿਚ ਆ ਗਏ।

ਮੈਂ ਸ਼ੁਕਰ ਕੀਤਾ ਕਿ ਗੱਲ, ਗਲੇੜ੍ਹ ਬਣਨੋਂ ਟਲ ਗਈ।

ਪ੍ਰੋ. ਕੈਂਟਬ ਦਾ ਅੰਦਾਜ਼ਾ ਠੀਕ ਸੀ ਕਿ ਪ੍ਰਿੰਸੀਪਲ ਜੋਧ ਸਿੰਘ ਗੱਲ ਅੱਗੇ ਨਹੀਂ ਤੋਰਨਗੇ। ਮੈਨੂੰ ਉਨ੍ਹਾਂ ਦਾ ਕੋਈ ਬੁਲਾਵਾ ਨਾ ਆਇਆ ਤੇ ਨਾ ਮੈਂ ਆਪਣੇ ਆਪ ਉਨ੍ਹਾਂ ਦੀ ਕੋਠੀ ਗਿਆ। ਪਰ ਪ੍ਰੋ. ਕੈਂਟਬ ਤੇ ਪ੍ਰੋ. ਬਿੰਦਰਾ ਦੀਆਂ ਆਪੋ-ਆਪਣੀਆਂ ਵਿਸ਼ੇਸ਼ ਦਾੜ੍ਹੀ-ਮੁਖੀ ਸਰਗਰਮੀਆਂ, ਭਾਈ ਜੋਧ ਸਿੰਘ ਦੇ ਅਹਿਦ ਵਿਚ ਬਾਕਾਇਦਾ ਜਾਰੀ ਰਹੀਆਂ। ਸ਼ੁਕਰ ਹੈ, ਜੋ ਕੁੱਝ ਮੈਨੂੰ ਤੇ ਹੋਰ ਹਰ ਕਿਸੇ ਨੂੰ ਦਿੱਸਦਾ ਸੀ, ਉਸ ਨੂੰ ਅਣਡਿੱਠ ਕਰਨ ਵਾਲੀ ਕਰ ਕੇ, ਭਾਈ ਸਾਹਿਬ ਦੇ ਮਨ ਨੂੰ ਪ੍ਰਾਪਤ ਹੋਣ ਵਾਲੀ ਅਡੋਲ ਸ਼ਾਂਤੀ ਨੂੰ, ਮੇਰੀ ਵਜਹ ਕਰਕੇ, ਕੋਈ ਠੇਸ ਨਾ ਪਹੁੰਚੀ!

## - 4 -

ਭਾਈ ਸਾਹਿਬ ਸ਼ੁਰੂ ਤੋਂ ਹਿਸਾਬ (ਗਣਿਤ) ਵਿਚ ਤਿੱਖੇ ਸਨ। ਉਨ੍ਹਾਂ ਨੇ ਐਮ.ਏ. ਵੀ ਹਿਸਾਬ ਦਾ ਹੀ ਕੀਤਾ ਸੀ ਤੇ ਬਹੁਤ ਦੇਰ ਪੜ੍ਹਾਇਆ ਵੀ ਹਿਸਾਬ ਹੀ, ਪਰ ਲੱਗਦਾ ਹੈ ਇਸ ਮਜ਼ਮੂਨ ਨੇ ਉਨ੍ਹਾਂ ਦੇ ਸੁਭਾਅ ਨੂੰ ਵੀ ਆਪਣੇ ਰੰਗ ਵਿਚ ਰੰਗ ਕੇ ਹਿਸਾਬੀ ਬਣਾ ਦਿੱਤਾ ਸੀ। "ਹਿਸਾਬੀ ਵਰਗੇ ਹਿਸਾਬੀ!" ਹਰਚਰਨ ਸਿੰਘ ਢਿੱਲੋਂ, ਹੱਥ ਉੱਤੇ ਹੱਥ ਮਾਰ ਕੇ, ਆਪਣੀ ਬੰਸਰੀ ਵਰਗੀ ਆਵਾਜ਼ ਵਿਚ ਕੂਕ ਰਿਹਾ ਸੀ। ਕਈ ਵਾਰੀ ਰਾਸ਼ਨ ਲੈਣ ਲਈ ਡਰਾਈਵਰ ਨਾਲ ਮੈਨੂੰ ਵੀ ਕਾਰ ਉੱਤੇ ਭੇਜ ਦੇਂਦੇ ਤੇ ਕਹਿੰਦੇ, "ਵੇਖੀਂ, ਕਾਰ ਦਾ ਖ਼ਰਚਾ ਜ਼ਰੂਰ ਨਿਕਲ ਆਵੇ।" ਇਕ ਵਾਰੀ ਨਹੀਂ, ਕਈ ਵਾਰੀ ਇਸ ਤਰ੍ਹਾਂ ਵੀ ਹੋਇਆ ਕਿ ਜਦੋਂ ਮੈਂ ਇਕ ਇਕ ਚੀਜ਼ ਦਾ ਹਿਸਾਬ ਲਿਖਾ ਰਿਹਾ ਹੁੰਦਾ ਤਾਂ ਦਾਲਾਂ ਜਾਂ ਸਾਬਣ ਜਾਂ ਚੀਨੀ ਦੇ ਹਿਸਾਬ ਵਿਚ ਇਕ ਪੈਸੇ ਦਾ ਜਾਂ ਦੋ ਪੈਸਿਆਂ ਦਾ ਫ਼ਰਕ ਨਿਕਲ ਪੈਂਦਾ। ਉਨ੍ਹਾਂ ਮੈਨੂੰ ਕਹਿਣਾ, "ਮੈਂ ਇਹ ਘਾਟਾ ਕਿਹੜੇ ਖਾਤੇ ਵਿਚ ਪਾਵਾਂ ? ਤੈਨੂੰ ਨਾਲ ਕਾਹਦੇ ਲਈ ਭੇਜਿਆ ਸੀ ? ਵਪਾਰੀ ਘਾਟਾ ਖਾਣਾ ਚਾਹੁੰਦੈ ਤਾਂ ਬੇਸ਼ਕ ਖਾਵੇ, ਸਾਨੂੰ ਕੀ ? ਪਰ ਇਹ ਘਾਟਾ ਮੇਰੇ ਸਿਰ ਕਿਉਂ ਪਵੇ ? ਹਿਸਾਬ ਤੇਰੇ ਸਾਹਮਣੇ ਹੈ। ਲਿਖਾਇਆ ਤੂੰ ਆਪ ਹੈ। ਤੂੰ ਆਪ ਜੋੜ ਕਰ ਲੈ, ਇਕ ਪੈਸਾ ਘੱਟ ਬਣਦੈ ਕਿ ਨਹੀਂ ?"

"ਸਾਨੂੰ ਜੱਟਾਂ ਨੂੰ ਭਾਈ ਜੀ ਵਰਗਾ ਪੈਸੇ ਪੈਸੇ ਦਾ ਹਿਸਾਬ ਕਦੋਂ ਆਇਆ ? ਸਾਡੇ ਲਈ ਤਾਂ ਸਲੰਙ ਏਧਰ ਹੋਈ ਕਿ ਓਧਰ, ਬਰਾਬਰ ਹੁੰਦੀ ਏ। ਹਰ ਵਾਰੀ ਜਿਹੜੇ ਪੈਸੇ-ਦੋ ਪੈਸੇ ਘਟਦੇ, ਮੈਂ ਆਪਣੇ ਪੱਲਿਓਂ ਪਾ ਕੇ ਉਨ੍ਹਾਂ ਦਾ ਹਿਸਾਬ ਬਰਾਬਰ ਕਰ ਦੇਂਦਾ।"

ਇਕ ਸ਼ਾਮ ਢਿੱਲੋਂ ਸਾਹਿਬ ਬੜੇ ਖਿੜ ਕੇ ਚਹਿਕੇ, "ਪ੍ਰੋਫ਼ੈਸਰ ਸਾਹਿਬ! ਤੁਹਾਨੂੰ ਸੁਣਾਈ ਸੀ ਨਾ ਭਾਈ ਸਾਹਿਬ ਦੇ ਹਿਸਾਬੀ ਹੋਣ ਦੀ ਗੱਲ। ਹੁਣ ਸੁਣੋ ਉਨ੍ਹਾਂ ਦੀ ਕਿਰਸ ਦੀ ਗੱਲ।"

ਮੈਂ ਆਪਣਾ ਸਾਰਾ ਧਿਆਨ ਢਿੱਲੋਂ ਹੁਰਾਂ ਦੀ ਵਾਰਤਾ ਨਾਲ ਜੋੜ ਦਿੱਤਾ। ਉਹ ਬੋਲੇ, "ਤੁਹਾਨੂੰ ਮੈਂ ਦੱਸ ਬੈਠਾਂ, ਬਈ ਡਰਾਈਵਰ, ਰਸੋਈਏ ਦਾ ਕੰਮ ਵੀ ਕਰਦਾ ਸੀ। ਉਸ ਉੱਤੇ ਇਕ ਅਲਜ਼ਾਮ ਇਹ ਲਾ ਕੇ ਕਿ ਉਹ ਲੱਕੜਾਂ ਬੜੀਆਂ ਬੇਰਹਿਮੀ ਨਾਲ ਫੂਕਦੈ, ਸਰਦਾਰਨੀ ਸਾਹਿਬਾਂ ਨੇ ਲੱਕੜ-ਕੋਲੇ ਦੇ ਸਟੋਰ ਨੂੰ ਤਾਲਾ ਲਾ ਦਿੱਤਾ ਤੇ ਚਿਰਾਠਾਂ ਗਿਣ-

ਗਿਣ ਕੇ ਚਿਰਾਠਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਨਾਸ਼ਤੇ ਵਾਸਤੇ ਇਕ ਚਿਰਾਠ, ਰੋਟੀ ਵੇਲੇ ਦੋ ਜਾਂ ਤਿੰਨ ਚਿਰਾਠਾਂ, ਵਗ਼ੈਰਾ-ਵਗ਼ੈਰਾ। ਹੁਣ ਜੱਟ ਦਾ ਪੁੱਤਰ ਇਹੋ ਜਿਹੇ ਮੌਕੇ ਕਰੇ ਵੀ ਤਾਂ ਕੀ ਕਰੇ ? ਲੱਕੜ-ਕੋਲੇ ਦਾ ਸਟੋਰ ਤਾਂ ਤੁਹਾਨੂੰ ਪਤੈ ਰਸੋਈ ਦੇ ਨਾਲ ਲੱਗਦਾ ਸੀ। ਉਸ ਨੇ ਫ਼ਰਸ਼ ਦੇ ਬਰਾਬਰ ਜਿਹੇ, ਕੰਧ ਵਿਚ ਪਾੜ ਪਾ ਲਿਆ ਤੇ ਕਿਸੇ ਪੋਣੇ ਨਾਲ ਕੱਜ ਛੱਡਿਆ। ਰੋਟੀ ਵੇਲੇ ਜਿੰਨੀਆਂ ਚਿਰਾਠਾਂ ਦੀ ਲੋੜ ਹੁੰਦੀ, ਇਕ ਇਕ ਕਰ ਕੇ ਖਿੱਚੀ ਜਾਂਦਾ। ਭਾਪੇ, ਤੁਹਾਨੂੰ ਪਤਾ ਈ ਏ, ਪੈਸੇ ਦੇ ਬੜੇ ਪੀਰ ਹੁੰਦੇ ਨੇ। ਭਾਈ ਜੀ ਵੀ ਭਾਵੇਂ ਸਨ ਤਾਂ ਭਾਈ ਜੀ, ਪਰ ਅਖ਼ੀਰ ਭਾਪੇ ਈ ਸਨ ਨਾ।"

ਭਾਈ ਸਾਹਿਬ ਦੇ ਹਿਸਾਬੀ ਤੇ ਕਿਰਸੀ ਹੋਣ ਦਾ ਇਕ ਨਿੱਕਾ ਜਿਹਾ ਤਜਰਬਾ ਮੈਨੂੰ ਵੀ ਹੋਇਆ ਸੀ। ਅੱਗੇ ਵਾਂਗ, ਲੁਧਿਆਣੇ ਤੋਂ ਗੱਡੀ ਵਿਚ ਇਕੱਠੇ ਚੜ੍ਹੇ। ਜਾਣਾ ਸੀ ਜਲੰਧਰ, ਯੂਨੀਵਰਸਿਟੀ ਦੀ ਕੋਈ ਮੀਟਿੰਗ ਸੀ। ਬੈਠਦਿਆਂ ਹੀ ਬੋਲੇ, "ਵੇਖੋ ਖ਼ਾਂ, ਕਿਤੇ ਅਖ਼ਬਾਰ ਵਾਲਾ ਹੋਵੇ ਤਾਂ।" ਮੈਂ ਝੱਟ ਉਤਰ ਕੇ ਟ੍ਰਿਬਿਊਨ ਦੀ ਇਕ ਕਾਪੀ ਫੜ ਲਿਆਇਆ। ਰਾਹ ਵਿਚ ਬੈਠੇ ਪੜ੍ਹਦੇ ਰਹੇ। ਜਦੋਂ ਪੜ੍ਹ ਕੇ ਵਿਹਲੇ ਹੋ ਗਏ, ਮੈਂ ਉਨ੍ਹਾਂ ਪਾਸੋਂ ਅਖ਼ਬਾਰ ਫੜ ਕੇ ਉਸ ਦਾ ਪਾਠ ਸ਼ੁਰੂ ਕਰ ਲਿਆ। ਜਲੰਧਰ ਉਤਰੇ ਤਾਂ ਉਨ੍ਹਾਂ ਨੇ ਚੁਆਨੀ ਮੇਰੀ ਤਲੀ ਉੱਤੇ ਧਰ ਦਿੱਤੀ। ਮੈਂ ਪੁੱਛਿਆ, "ਇਹਨੂੰ ਕੀ ਕਰਾਂ ਜੀ ?"

"ਰੱਖ ਲੈ, ਅਖ਼ਬਾਰ ਮੈਂ ਮੰਗਵਾਈ ਸੀ ਨਾ। ਤੂੰ ਅੱਠ ਆਨੇ ਖ਼ਰਚੇ ਸਨ। ਹੁਣ ਤੂੰ ਪੜ੍ਹ ਰਿਹੈਂ, ਸੋ ਅੱਧੀ ਤੇਰੀ, ਅੱਧੀ ਮੇਰੀ। ਮੈਂ ਆਪਣੇ ਹਿੱਸੇ ਦੀ ਚੁਆਨੀ ਤੈਨੂੰ ਦੇ ਕੇ ਹਿਸਾਬ ਸਾਫ਼ ਕਰ ਲਿਐ।"

ਮੈਨੂੰ ਪੈਸੇ ਦੀ ਤੰਗੀ ਦਾ ਕਾਫ਼ੀ ਤਜਰਬਾ ਸੀ, ਫੇਰ ਵੀ ਮੈਨੂੰ, ਭਾਈ ਸਾਹਿਬ ਦਾ ਪੈਸੇ ਪੈਸੇ ਦਾ ਵਿਹਾਰ ਬਿਲਕੁਲ ਅਨੋਖਾ ਲੱਗਿਆ। ਉਂਜ, ਉਦੋਂ ਮੈਨੂੰ ਲੱਗਿਆ ਸੀ ਕਿ, ਕਮ-ਅਜ਼-ਕਮ, ਏਸ ਅਖ਼ਬਾਰ ਵਾਲੇ ਸੌਦੇ ਵਿਚ, ਭਾਈ ਸਾਹਿਬ ਠੱਗੇ ਗਏ ਹਨ ! ਅਖ਼ਬਾਰ ਮੇਰੇ ਪਾਸ ਸੀ ਤੇ ਰੱਦੀ ਵਾਲੇ ਪਾਸੋਂ ਇਸ ਦੀ ਕੁੱਝ ਨਾ ਕੁੱਝ ਵੱਟਕ ਹੋ ਹੀ ਜਾਣੀ ਸੀ। ਭਾਈ ਸਾਹਿਬ ਉਸ ਵੱਟਕ ਦੇ ਅੱਧ ਉੱਤੇ ਹੱਕ ਜਮਾਉਣਾ ਭੁੱਲ ਗਏ ਸਨ !

ਜਦ ਕਦੀ ਭਾਈ ਸਾਹਿਬ ਨੂੰ ਕਿਸੇ ਪਾਸਿਓਂ ਨਕਦ ਟੀ.ਏ. ਮਿਲਦਾ, ਉਹ ਉਸੇ ਵੇਲੇ ਲਿਫ਼ਾਫ਼ਾ ਖੋਲ੍ਹਦੇ ਤੇ ਇਕ ਇਕ ਪੈਸਾ ਗਿਣ ਕੇ ਤਸੱਲੀ ਕਰਦੇ ਕਿ ਜਿੰਨੀ ਰਕਮ ਲਿਫ਼ਾਫ਼ੇ ਦੇ ਉਪਰ ਲਿਖੀ ਹੋਈ ਹੈ, ਉਨੀ ਲਿਫ਼ਾਫ਼ੇ ਦੇ ਅੰਦਰ ਹੈ ਵੀ ਕਿ ਨਹੀਂ। ਉਨ੍ਹਾਂ ਦੇ ਇਸ ਸੁਭਾ ਦਾ ਬੜਾ ਸੁਆਦਲਾ ਫ਼ਾਇਦਾ ਉਠਾਉਂਦੇ ਸਨ ਸ. ਕਿਰਪਾਲ ਸਿੰਘ ਨਾਰੰਗ, ਜੋ ਭਾਈ ਸਾਹਿਬ ਤੋਂ ਬਾਅਦ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਬਣੇ ਸਨ। ਸਾਬਕਾ ਵੀ.ਸੀ. ਹੋਣ ਕਰਕੇ ਭਾਈ ਸਾਹਿਬ ਸੈਨੇਟ ਦੇ ਮੈਂਬਰ ਸਨ ਤੇ ਨਾਰੰਗ ਸਾਹਿਬ ਭਾਈ ਸਾਹਿਬ ਦੀ ਬਜ਼ੁਰਗੀ ਤੇ ਯੂਨੀਵਰਸਿਟੀ ਦੇ ਕਾਰਜਾਂ ਵਿਚ ਉਨ੍ਹਾਂ ਦੀ ਨਿਪੁਣਤਾ ਤੋਂ ਭੈ ਖਾਂਦੇ ਸਨ। ਉਨ੍ਹਾਂ ਨੂੰ ਪਤਾ ਹੁੰਦਾ ਸੀ ਕਿ ਭਾਈ ਸਾਹਿਬ ਕਿਹੋ ਜਿਹੀਆਂ ਮੱਦਾਂ ਉੱਤੇ ਉਟੰਕਣ ਕਰ ਸਕਦੇ ਹਨ, ਇਸ ਲਈ ਉਹ ਏਜੰਡੇ ਵਿਚ ਉਹੋ ਜਿਹੀਆਂ ਸਾਰੀਆਂ ਮੱਦਾਂ ਅਖ਼ੀਰ ਉੱਤੇ ਇਕ ਥਾਂ ਇਕੱਠੀਆਂ ਕਰ ਦਿਆ ਕਰਦੇ ਸਨ। ਟੀ.ਏ. ਲਿਫ਼ਾਫ਼ੇ ਵੰਡਣ ਵਾਲੇ ਕਲਰਕ ਨੂੰ ਹਿਦਾਇਤ ਕੀਤੀ ਹੋਈ ਸੀ ਕਿ ਦੱਸੀਆਂ ਹੋਈਆਂ ਮੱਦਾਂ ਤੋਂ ਦੋ ਚਾਰ ਮੱਦਾਂ ਪਹਿਲਾਂ ਟੀ.ਏ. ਦਾ ਲਿਫ਼ਾਫ਼ਾ ਲੈ ਕੇ ਭਾਈ ਸਾਹਿਬ ਪਾਸ ਪਹੁੰਚਣਾ ਹੈ। ਲਿਫ਼ਾਫ਼ੇ ਵਿਚ ਪੰਜ ਪੰਜ ਦੇ ਨਵੇਂ ਨੋਟ ਕਾਫ਼ੀ ਗਿਣਤੀ ਵਿਚ ਪਾਏ ਹੁੰਦੇ ਸਨ ਤੇ ਜਦੋਂ ਮੱਦਾਂ ਜ਼ਿਆਦਾ ਹੁੰਦੀਆਂ ਇਕ ਨੋਟ ਘੱਟ ਵੀ ਪਾਇਆ ਜਾਂਦਾ ਸੀ। ਭਾਈ ਸਾਹਿਬ ਝੱਟ ਨੋਟ

ਗਿਣਨ ਲੱਗ ਜਾਂਦੇ ਤੇ ਅਖ਼ੀਰ ਇਕ ਨੋਟ ਘੱਟ ਹੋਣ ਦੀ ਗ਼ਲਤੀ ਫੜ ਲੈਂਦੇ। ਕਲਰਕ ਹਠ ਕਰਦਾ ਕਿ ਨੋਟ ਪੂਰੇ ਹਨ ਤੇ ਉਨ੍ਹਾਂ ਦੇ ਕੋਲ ਹੀ ਇਕ ਇਕ ਕਰਕੇ ਗਿਣਨ ਲੱਗ ਪੈਂਦਾ। ਭਾਈ ਜੀ ਦੀ ਉਕਾਬੀ ਨਿਗਾਹ ਨੋਟ-ਗਿਣਦੀਆਂ ਉਂਗਲਾਂ ਉੱਤੇ ਟਿਕੀ ਹੁੰਦੀ। ਏਨੇ ਚਿਰ ਵਿਚ ਨਾਰੰਗ ਸਾਹਿਬ ਮੱਦਾਂ ਪਾਸ ਕਰਵਾ ਲੈਂਦੇ। ਪੰਜਾਬ ਦੀਆਂ ਯੂਨੀਵਰਸਿਟੀਆਂ ਦੀਆਂ ਸੈਨੇਟਾਂ, ਆਮ ਤੌਰ ਉੱਤੇ, ਜੀ-ਹਜ਼ੂਰੀ ਸੰਗਤਾਂ ਹੀ ਹੁੰਦੀਆਂ ਹਨ, ਸੋ ਮੱਦਾਂ ਦੇ ਪਾਸ ਹੋਣ ਵਿਚ ਕੋਈ ਅੜਿੱਕਾ ਨਹੀਂ ਪੈਂਦਾ। ਕਲਰਕ ਝੱਟ ਇਕ ਰੁਪਿਆ ਹੋਰ ਫੜਾ ਕੇ ਖਹਿੜਾ ਛੁਡਾ ਲੈਂਦਾ ਤੇ ਵੀ.ਸੀ. ਪਾਸੋਂ ਵਾਹਵਾ ਖੱਟਦਾ।

## - 5 -

ਮੈਟ੍ਰਿਕ ਦੀ ਬੂਰੀ ਮੱਝ ਦੀਆਂ ਸਦੀਵੀ ਧਾਰਾਂ ਦਾ ਜਿਹੜਾ ਸੁਆਦ ਭਾਈ ਸਾਹਿਬ ਨੂੰ ਪੈ ਗਿਆ ਸੀ, ਇਕ ਵਾਰੀ ਮੈਂ ਉਸ ਵਿਚ ਵਿਘਨ ਪਾਉਣ ਦਾ ਸਬੱਬ ਬਣਨ ਲੱਗਾ ਸਾਂ, ਪਰ ਉਨ੍ਹਾਂ ਦੇ ਮੁਕਾਬਲੇ ਵਿਚ ਮੇਰੀ ਕੀ ਹੈਸੀਅਤ ਸੀ ? ਓਦੋਂ ਮੈਟ੍ਰਿਕ ਦੇ ਇਮਤਿਹਾਨ ਤੇ ਪਾਠ-ਪੁਸਤਕਾਂ, ਆਦਿ ਦਾ ਸਾਰਾ ਪ੍ਰਬੰਧ ਯੂਨੀਵਰਸਿਟੀ ਹੀ ਕਰਿਆ ਕਰਦੀ ਸੀ। ਪਰੀਖਿਆ ਵਿਚ ਬੈਠਣ ਵਾਲੇ ਪਰੀਖਿਆਰਥੀਆਂ ਦੀ ਗਿਣਤੀ ਲੱਖਾਂ ਤਕ ਪਹੁੰਚਦੀ ਹੋਵੇਗੀ ਤੇ ਜਿਹੜਾ ਇੱਕੋ ਇਕ ਪੰਜਾਬੀ ਦਾ ਕੋਰਸ ਲੱਗਦਾ ਸੀ ਉਸ ਉੱਤੇ ਸੰਪਾਦਕ ਦਾ ਨਾਂ 'ਜੋਧ ਸਿੰਘ' ਛਪਿਆ ਹੁੰਦਾ ਸੀ। ਪਿਛਲੇ ਕੋਰਸ ਨੂੰ ਲੱਗਿਆਂ ਤਿੰਨ ਸਾਲ ਪੂਰੇ ਹੋ ਚੁੱਕੇ ਸਨ, ਸੋ ਨਿਯਮਾਂ ਅਨੁਸਾਰ ਪੰਜਾਬ ਯੂਨੀਵਰਸਿਟੀ ਵੱਲੋਂ ਮੈਟ੍ਰਿਕ ਲਈ ਨਵੇਂ ਪੰਜਾਬੀ ਕੋਰਸ ਦੀ ਮੰਗ ਦਾ ਇਸ਼ਤਿਹਾਰ ਅਖ਼ਬਾਰਾਂ ਵਿਚ ਛਪਿਆ। ਮੇਰੇ ਪਾਸ ਜਲੰਧਰ ਦਾ ਇਕ ਪ੍ਰਕਾਸ਼ਕ ਸ. ਚਰਨਜੀਤ ਸਿੰਘ ਪਹੁੰਚਿਆ। ਉਸ ਨੇ ਮੈਨੂੰ ਦੱਸਿਆ ਕਿ ਪ੍ਰੋ. ਤੇਜਾ ਸਿੰਘ ਜੀ, ਜੋ ਉਦੋਂ ਮਹਿੰਦਰ ਕਾਲਜ, ਪਟਿਆਲੇ ਦੇ ਪ੍ਰਿੰਸੀਪਲ ਸਨ ਤੇ ਡਾ. ਹਰਨਾਮ ਸਿੰਘ ਜੀ, ਜੋ ਉਦੋਂ ਪੈਪਸੂ ਸਰਕਾਰ ਦੇ ਡੀ.ਪੀ.ਆਈ. ਸਨ, ਆਪਣਾ ਨਾਂ ਦੇਣ ਨੂੰ ਤਿਆਰ ਸਨ, ਜੇ ਮੈਂ ਮੈਟ੍ਰਿਕ ਦਾ ਕੋਰਸ ਤਿਆਰ ਕਰਨਾ ਮੰਨ ਜਾਵਾਂ। ਮੈਨੂੰ ਪਤਾ ਸੀ ਕਿ ਮੈਟ੍ਰਿਕ ਲਈ ਤਿਆਰ ਕੀਤੇ ਜਾਣ ਵਾਲੇ ਕੋਰਸ ਉੱਤੇ ਦੋ ਵੱਡੇ ਨਾਵਾਂ ਦੇ ਨਾਲ ਜੇ ਮੇਰਾ ਨਾਂ ਵੀ ਛਪਿਆ ਤਾਂ ਭਾਈ ਸਾਹਿਬ ਦੀ "ਪ੍ਰਾਈਵੇਟ" ਸਲਤਨਤ ਉੱਤੇ ਹਮਲਾ ਕਰਨ ਦੇ ਦੋਸ਼ ਕਾਰਨ, ਉਨ੍ਹਾਂ ਨੇ ਮੈਨੂੰ ਕਦੀ ਮੁਆਫ਼ ਨਹੀਂ ਕਰਨਾ। ਫੇਰ ਵੀ ਮੈਂ 'ਹਾਂ' ਕਰ ਦਿੱਤੀ। ਕੋਰਸ ਛਪ ਗਿਆ ਤੇ ਜਿੰਨੀਆਂ ਕਾਪੀਆਂ ਯੂਨੀਵਰਸਿਟੀਆਂ ਨੇ ਮੰਗੀਆਂ ਸਨ, ਪ੍ਰਕਾਸ਼ਕ ਨੇ ਯੂਨੀਵਰਸਿਟੀ ਦੇ ਦਫ਼ਤਰ ਵਿਚ ਅੰਤਮ ਮਿਤੀ ਤੋਂ ਪਹਿਲਾਂ ਪਹਿਲਾਂ ਜਮ੍ਹਾਂ ਕਰਵਾ ਦਿੱਤੀਆਂ। ਉਦੋਂ ਤਕ ਹੋਰ ਕੋਈ ਕੋਰਸ ਯੂਨੀਵਰਸਿਟੀ ਵਿਚ ਨਹੀਂ ਸੀ ਪਹੁੰਚਿਆ। ਐਤਕੀਂ ਭਾਈ ਸਾਹਿਬ ਸ਼ਾਇਦ ਆਪਣਾ ਕੋਰਸ, ਕਰਤਾਰ ਸਿੰਘ ਦੁੱਗਲ ਪਾਸੋਂ ਤਿਆਰ ਕਰਵਾ ਰਹੇ ਸਨ। ਉਹ ਸੂਚਿਤ ਮਿਤੀ ਦੇ ਅੰਦਰ ਅੰਦਰ ਤਿਆਰ ਨਾ ਕਰ ਸਕੇ ਜਾਂ ਛਾਪੇ-ਖ਼ਾਨੇ ਪਾਸੋਂ ਦੇਰ ਹੋ ਗਈ, ਮੈਂ ਨਹੀਂ ਜਾਣਦਾ, ਪਰ ਇਸ ਨੂੰ ਤਿਆਰ ਹੁੰਦਿਆਂ ਨਿਸਚਿਤ ਮਿਤੀ ਤੋਂ ਬਾਅਦ ਤਕਰੀਬਨ ਦੋ ਮਹੀਨੇ ਹੋਰ ਲੱਗ ਗਏ। ਜਦੋਂ ਕੋਰਸ, ਦਫ਼ਤਰ ਵਿਚ ਪੇਸ਼ ਕਰਨ ਦੀ ਹਾਲਤ ਵਿਚ ਤਿਆਰ ਹੋ ਗਿਆ ਤਾਂ ਇਕ ਦਿਨ ਅਚਾਨਕ ਅਖ਼ਬਾਰਾਂ ਵਿਚ ਯੂਨੀਵਰਸਿਟੀ ਦਾ ਏਲਾਨ ਛਪਿਆ ਵੇਖਿਆ ਕਿ ਪੰਜਾਬੀ ਕੋਰਸ ਪੇਸ਼ ਕਰਨ ਦੀ ਤਾਰੀਖ਼ ਵਿਚ ਦੋ ਮਹੀਨਿਆਂ ਦਾ ਵਾਧਾ ਕਰ ਦਿੱਤਾ ਗਿਆ ਹੈ! ਇਹ ਦੱਸਣ ਦੀ ਲੋੜ ਨਹੀਂ ਕਿ ਕੋਰਸ ਉਹੀ ਲੱਗਾ, ਜਿਸ ਉੱਤੇ ਭਾਈ ਜੋਧ ਸਿੰਘ ਦਾ ਠੱਪਾ ਲੱਗਾ ਹੋਇਆ ਸੀ ਤੇ

ਜੋ ਪੂਰਬ-ਸੂਚਿਤ ਮਿਤੀ ਦੇ ਅੰਦਰ ਤਿਆਰ ਨਹੀਂ ਸੀ ਹੋ ਸਕਿਆ ਪਰ ਜਿਸ ਦੇ ਤਿਆਰ ਹੋ ਜਾਣ ਦੇ ਬਾਅਦ, ਯੂਨੀਵਰਸਿਟੀ ਵੱਲੋਂ ਅੰਤਿਮ ਮਿਤੀ ਦੇ ਵਧਾਏ ਜਾਣ ਦਾ ਏਲਾਨ ਛਾਪਿਆ ਗਿਆ ਸੀ! ਮੈਨੂੰ ਯਕੀਨ ਹੈ ਕਿ ਦੁੱਗਲ ਹੁਰਾਂ ਨੂੰ ਇਸ ਦੀ ਤਿਆਰੀ ਦੇ ਕੁੱਝ ਪੈਸੇ ਜ਼ਰੂਰ ਮਿਲੇ ਹੋਣਗੇ, ਪਰ ਮੈਂ ਸੋਚਦਾ ਸਾਂ ਕਿ ਜਿਹੜਾ ਚੋਖਾ ਹਿੱਸਾ ਭਾਈ ਸਾਹਿਬ ਦੀ ਝੋਲੀ ਵਿਚ ਪਿਆ ਹੋਵੇਗਾ, ਉਸ ਲਈ ਉਨ੍ਹਾਂ ਨੇ ਮਿਤੀ ਵਧਾਉਣ ਦਾ ਨਾਜਾਇਜ਼ ਏਲਾਨ ਕਢਵਾਉਣ ਤੋਂ ਸਿਵਾ ਹੋਰ ਕਿਹੜੀ ਮਿਹਨਤ ਕੀਤੀ ਹੋਵੇਗੀ ?

ਪੰਜਾਬ ਦਾ ਇਕ ਸਾਬਕਾ ਡੀ.ਪੀ.ਆਈ. ਸ਼੍ਰੀ ਇੰਦਰ ਮੋਹਨ ਵਰਮਾ, ਰੀਟਾਇਰ ਹੋਣ ਤੋਂ ਪਹਿਲਾਂ ਆਪਣੇ ਅਹੁਦੇ ਕਰਕੇ ਸਿੰਡੀਕੇਟ ਦਾ ਮੈਂਬਰ ਹੁੰਦਾ ਸੀ। ਇਕ ਵਾਰੀ, ਜਦੋਂ ਅਸੀਂ ਕੁੱਝ ਸੈਨੇਟਰ, ਚੰਡੀਗੜ੍ਹ ਵਿਚ, ਯੂਨੀਵਰਸਿਟੀ ਦੇ ਗੈਸਟ ਹਾਊਸ ਵਿਚ ਖੜੇ ਸਾਂ, ਵਰਮਾ ਜੀ ਵੀ ਸਾਡੇ ਵਿਚ ਆ ਰਲੇ। ਸਿੰਡੀਕੇਟ ਦੀ ਚੋਣ ਹੋਣ ਵਾਲੀ ਸੀ, ਸੋ ਇਸੇ ਦੀਆਂ ਗੱਲਾਂ ਚੱਲ ਰਹੀਆਂ ਸਨ। ਭਾਈ ਸਾਹਿਬ ਪੱਕੇ ਉਮੀਦਵਾਰਾਂ ਵਿਚ ਹੁੰਦੇ ਸਨ ਤੇ ਚੁਣੇ ਵੀ ਜਾਂਦੇ ਸਨ, ਉਨ੍ਹਾਂ ਦਾ ਜ਼ਿਕਰ ਤਾਂ ਛਿੜਨਾ ਹੀ ਸੀ। ਵਰਮਾ ਸਾਹਿਬ ਬੋਲੇ, "ਭਾਈ ਜੋਧ ਸਿੰਘ ਦੀ ਵੱਡੀ ਖ਼ੂਬੀ ਇਹ ਹੈ ਕਿ ਉਹ compromise ਕਰ ਲੈਂਦੇ ਹਨ।" ਮੈਂ ਸੋਚੀਂ ਪੈ ਗਿਆ। ਯੂਨੀਵਰਸਿਟੀ ਤੋਂ ਬਾਹਰ ਭਾਈ ਸਾਹਿਬ ਦੀ ਮਸ਼ਹੂਰੀ ਤਾਂ ਲੱਕੜ ਤੇ ਲੋਹੇ ਵਾਲੀ ਹੈ ਤੇ ਵਰਮਾ ਜੀ ਆਪਣੇ ਸਿੰਡੀਕੇਟ ਦੇ ਤਜਰਬੇ ਦੇ ਆਧਾਰ ਉੱਤੇ ਉਨ੍ਹਾਂ ਦੇ ਸੌਦੇਬਾਜ਼ੀ ਵਾਲੇ ਸੁਭਾ ਦੀ ਤਾਰੀਫ਼ ਕਰ ਰਹੇ ਸਨ! ਇਹ ਗੁੱਥੀ ਕਿਵੇਂ ਸੁਲਝੇ ? ਹੌਲੀ ਹੌਲੀ ਜਿਉਂ ਜਿਉਂ ਵਾਹ ਪੈਂਦਾ ਗਿਆ ਮੈਨੂੰ ਸਮਝ ਆਉਂਦੀ ਗਈ ਕਿ ਭਾਈ ਸਾਹਿਬ ਵਿਚ ਕੁੱਝ ਦੇ ਕੇ ਕੁੱਝ ਲੈਣ ਵਾਲੀ ਬੁਨਿਆਦੀ ਸਿਆਣਪ ਬੇਓੜਕ ਸੀ। ਜੇ ਅੰਗਰੇਜ਼ ਹਾਕਮਾਂ ਨੂੰ ਇਹ ਯਕੀਨ ਨਾ ਹੁੰਦਾ ਕਿ ਭਾਈ ਸਾਹਿਬ ਦਾ ਸਿੱਖ ਰਾਜਨੀਤੀ ਵਿਚ ਖੇਡਿਆ ਜਾ ਰਿਹਾ ਰੋਲ, ਅੰਗਰੇਜ਼ ਦੀ ਸਮੁੱਚੀ ਨੀਤੀ ਦੇ ਅਨੁਕੂਲ ਹੈ, ਤਾਂ ਕੀ ਉਹ ਉਨ੍ਹਾਂ ਨੂੰ 'ਸਰਦਾਰ ਬਹਾਦਰ' ਦੇ ਖ਼ਿਤਾਬ ਨਾਲ ਨਿਵਾਜਦੇ ? ਸ਼ਾਇਦ ਉਹ ਅੰਗਰੇਜ਼ ਵੇਲੇ ਦੇ ਇੱਕੋ ਇਕ 'ਸਰਦਾਰ ਬਹਾਦਰ' ਸਨ, ਜਿਨ੍ਹਾਂ ਨੂੰ ਆਜ਼ਾਦੀ ਦੇ ਬਾਅਦ ਕਾਂਗਰਸ ਸਰਕਾਰ ਵੱਲੋਂ 'ਪਦਮ ਭੂਸ਼ਣ' ਦੇ ਸਨਮਾਨ ਨਾਲ ਸ਼ਿੰਗਾਰਿਆ ਗਿਆ ਸੀ। ਇਹ ਸਨਮਾਨ ਸਰਦਾਰ ਬਹਾਦਰ ਭਾਈ ਜੋਧ ਸਿੰਘ ਜੀ ਨੂੰ ਕਾਂਗਰਸ ਸਰਕਾਰ ਲਈ ਕੀਤੀ ਕਿਹੜੀ ਖ਼ਿਦਮਤ ਬਦਲੇ ਮਿਲਿਆ ਹੋਵੇਗਾ ? ਇਸ ਦੇ ਪਿੱਛੇ ਕਿਤੇ ਉਨ੍ਹਾਂ ਵੱਲੋਂ ਪੰਜਾਬੀ ਲਈ ਗੁਰਮੁਖੀ ਲਿਪੀ ਦੇ ਨਾਲ ਦੇਵ ਨਾਗਰੀ ਲਿਪੀ ਪਰਵਾਨ ਕਰਨ ਦੀ ਨੀਤੀ ਦਾ ਹੱਥ ਤਾਂ ਨਹੀਂ ਸੀ ?

ਪੰਜਾਬ ਯੂਨੀਵਰਸਿਟੀ ਦੀ ਸਿੰਡੀਕੇਟ ਦੀ ਚੋਣ ਵੇਲੇ ਭਾਈ ਸਾਹਿਬ ਤੇ ਉਨ੍ਹਾਂ ਦੇ ਧੜੇ ਦੇ ਹੋਰ ਮੈਂਬਰਾਂ ਦੇ ਹਿਸਾਬ ਦਾ ਪੈਂਤੜਾ ਸਿਰਫ਼ ਇਕ ਵਾਰੀ ਗ਼ਲਤ ਸਾਬਤ ਹੋਇਆ ਜਦੋਂ ਲੈਂਗੂਏਜ ਫ਼ੈਕਲਟੀ ਨੇ ਪੈਂਤੀ ਕਿ ਖ਼ਬਰੇ ਵੱਧ ਸਾਲਾਂ ਤੇ ਬਿਨਾ ਨਾਗਾ ਚੁਣੇ ਜਾਂਦੇ ਭਾਈ ਸਾਹਿਬ ਦੀ ਥਾਂ ਟੀਚਰਜ਼ ਯੂਨੀਅਨ ਦੇ ਨੁਮਾਇੰਦੇ ਪ੍ਰੋ. ਓ.ਪੀ. ਮੋਹਨ ਨੂੰ ਤਰਜੀਹ ਦੇ ਦਿੱਤੀ। ਇਕ ਵਾਰੀ ਤਾਂ ਇਉਂ ਲੱਗਾ ਜਿਵੇਂ ਯੂਨੀਵਰਸਿਟੀ ਦਾ ਇਕ ਬਹੁਤ ਵੱਡਾ ਬੁਰਜ ਧੜਾਮ ਕਰ ਕੇ ਡਿੱਗ ਪਿਆ ਹੋਵੇ। ਪਰ ਇਸ ਹਾਰ ਦੇ ਕੁੱਝ ਚਿਰ ਬਾਅਦ ਹੀ ਸ. ਪ੍ਰਤਾਪ ਸਿੰਘ ਕੈਰੋਂ ਨੇ ਉਨ੍ਹਾਂ ਨੂੰ ਪੰਜਾਬੀ ਯੂਨੀਵਰਸਿਟੀ ਦਾ ਪਹਿਲਾ ਵਾਈਸ ਚਾਂਸਲਰ ਨਾਮਜ਼ਦ ਕਰ ਦਿੱਤਾ ਸੀ, ਇਸ ਲਈ ਇਹ ਹਾਰ ਲੁਕੀ ਰਹਿ ਗਈ। ਪੰਜਾਬ ਯੂਨੀਵਰਸਿਟੀ ਵਿਚ ਇਹ ਉਨ੍ਹਾਂ ਦੀ ਆਖ਼ਰੀ ਚੋਣ ਸੀ। ਮੈਂ ਚੋਣ ਲੜਨ ਵਾਲੇ ਉਸ ਧੜੇ ਨਾਲ ਜੁੜਿਆ

ਹੋਇਆ ਸਾਂ, ਜੋ ਭਾਈ ਸਾਹਿਬ ਵਾਲੇ ਕਾਬਜ਼ ਧੜੇ ਦਾ ਵਿਰੋਧੀ ਸੀ। ਪਹਿਲਾਂ ਪੰਜਾਬ ਯੂਨੀਵਰਸਿਟੀ, ਲਾਹੌਰ ਵਿਚ ਤੇ ਬਾਅਦ ਵਿਚ ਚੰਡੀਗੜ੍ਹ ਵਿਚ ਦੋਬਾਰਾ ਸੁਰਜੀਤ ਹੋਈ ਯੂਨੀਵਰਸਿਟੀ ਨਾਲ ਜੁੜੇ ਹੋਏ ਲੋਕ ਮਿਸਾਲਾਂ ਦੇ ਦੇ ਕੇ ਦੱਸਿਆ ਕਰਦੇ ਸਨ ਕਿ ਆਪਣੇ ਸੰਬੰਧੀਆਂ, ਸ਼ਰਧਾਲੂਆਂ ਤੇ ਜੀ-ਹਜ਼ੂਰੀਆਂ ਨੂੰ, ਕਿਉਂ ਤੋੜ ਕੇ ਅਗਲੇਰੀ ਪਦਵੀ ਤਕ ਕਿਵੇਂ ਪਹੁੰਚਾਉਣਾ ਹੈ, ਇਸ ਕੰਮ ਵਿਚ ਭਾਈ ਸਾਹਿਬ ਦਾ ਹਿਸਾਬ ਕਦੀ ਗ਼ਲਤੀ ਨਹੀਂ ਸੀ ਕਰਦਾ ਤੇ ਇਹੀ ਗੱਲ ਉਨ੍ਹਾਂ ਦੇ ਨਿਜ ਉੱਤੇ ਵੀ ਲਾਗੂ ਹੁੰਦੀ ਸੀ। ਉਨ੍ਹਾਂ ਨੂੰ ਪੌੜੀ ਦੇ ਸਿਖਰਲੇ ਡੰਡੇ ਉੱਤੇ ਚੜ੍ਹਨ ਤੇ ਚੜ੍ਹ ਕੇ ਨਾ ਉਤਰਨ ਦੀ ਅਚੁੱਕ ਜਾਚ ਸੀ ਤੇ ਇਸ ਪੱਧਰ ਉੱਤੇ ਪਹੁੰਚਣ ਦੀ ਪ੍ਰਕਿਰਿਆ ਵਿਚ ਜੇ ਕਿਸੇ ਸੌਦੇਬਾਜ਼ੀ ਜਾਂ ਸਮਝੌਤੇ ਦਾ ਹੱਥ ਹੁੰਦਾ ਸੀ ਤਾਂ ਉਸ ਨੂੰ ਹਵਾ ਨਾ ਲੱਗਣ ਦੇਣ ਵਿਚ ਵੀ ਉਨ੍ਹਾਂ ਦੀ ਸਫਲਤਾ ਬੇਜੋੜ ਸੀ।

ਭਾਈ ਸਾਹਿਬ ਸਮੇਂ ਦੇ ਬੜੇ ਪਾਬੰਦ ਸਨ। ਇਕ ਵਾਰੀ, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਦੇ ਵਿਹੜੇ ਵਿਚ ਬੈਠਿਆਂ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ, ਉਨ੍ਹਾਂ ਦੀ ਸ਼ਖ਼ਸੀਅਤ ਦੀ ਚਰਚਾ ਚੱਲ ਪਈ। ਮੈਂ ਉਨ੍ਹਾਂ ਦਾ ਇਕ ਪ੍ਰਤੀਕ-ਚਿਤਰ ਤਿਆਰ ਕਰਾਉਣ ਦੀ ਤਜਵੀਜ਼ ਪੇਸ਼ ਕਰਦਿਆਂ ਕਿਹਾ ਕਿ ਕਿਸੇ ਚਿਤਰਕਾਰ ਨੂੰ ਕਹੋ, ਲੋਹੇ ਦੀ ਇਕ ਬਿਲਕੁਲ ਸਿੱਧੀ ਲੱਠ ਬਣਾ ਕੇ ਉਸ ਦੇ ਸਿਰ ਉੱਤੇ ਘੜੀ ਦਾ ਝਾਉਲਾ ਦੇ ਦੇਵੇ। ਇਸ ਚਿਤਰ ਦਾ ਸਿਰਨਾਵਾਂ ਬੇਖਟਕੇ 'ਭਾਈ ਜੋਧ ਸਿੰਘ' ਰੱਖਿਆ ਜਾ ਸਕੇਗਾ। ਉਦੋਂ ਤਾਂ ਗੱਲ ਹਾਸੇ ਵਿਚ ਆਈ-ਗਈ ਹੋ ਗਈ, ਪਰ ਇਹ ਚਿਤਰ ਬਣ ਜਾਏ ਤਾਂ ਉਨ੍ਹਾਂ ਦੇ ਲੋਕਾਂ ਵਿਚ ਬਣ ਚੁੱਕੇ ਦੋ ਬਿੰਬਾਂ ਦੀ ਬੜੀ ਚੰਗੀ ਤਰ੍ਹਾਂ ਨੁਮਾਇੰਦਗੀ ਕਰ ਸਕੇਗਾ—ਨਿਰਦਇਤਾ ਦੀ ਹੱਦ ਤਕ ਆਪਣੀ ਅੜੀ ਉੱਤੇ ਕਾਇਮ ਰਹਿਣ ਵਾਲੀ, ਇਕ ਵਾਰੀ ਫ਼ੈਸਲਾ ਕਰ ਕੇ ਨਾ ਬਦਲਣ ਵਾਲੀ ਸ਼ਖ਼ਸੀਅਤ, ਜੋ ਕੇਵਲ ਘੜੀ ਦੀ ਗ਼ੁਲਾਮ ਹੈ। ਸੈਰ ਨੂੰ ਨਿਕਲਣਾ ਹੈ ਤਾਂ ਬੱਝੇ ਹੋਏ ਟਾਈਮ ਉੱਤੇ, ਮੀਟਿੰਗ ਵਿਚ ਹਾਜ਼ਰ ਹੋਣਾ ਹੈ ਤਾਂ ਟਾਈਮ ਸਿਰ, ਦੀਵਾਨ ਵਿਚ ਪਹੁੰਚਣਾ ਹੈ ਤਾਂ ਦੱਸੇ ਹੋਏ ਸਮੇਂ ਉੱਤੇ, ਗੱਡੀ ਉੱਤੇ ਚੜ੍ਹਨਾ ਹੈ ਤਾਂ ਸਟੇਸ਼ਨ ਉੱਤੇ ਨਾ ਬਹੁਤ ਪਹਿਲਾਂ ਪਹੁੰਚਣਾ, ਨਾ ਪਛੜਨਾ। ਅਸਲ ਵਿਚ ਇਹ ਗੁਣ ਉਸੇ ਮਨ-ਸਾਧਣ ਵਾਲੀ ਸੂਚੀ ਵਿਚ ਹੀ ਆਉਂਦੇ ਹਨ, ਜਿਨ੍ਹਾਂ ਦਾ ਜ਼ਿਕਰ ਮੈਂ ਅੱਗੇ ਕਰ ਆਇਆ ਹਾਂ। ਪੰਜਾਬੀ ਸਾਹਿੱਤ ਅਕਾਡਮੀ ਦੀ ਮੀਟਿੰਗ, ਜਾਂ ਹੋਰ ਜਿਸ ਵੀ ਸੰਸਥਾ ਦੇ ਉਹ ਮੁਖੀ ਹੁੰਦੇ, ਉਸ ਦੀ ਮੀਟਿੰਗ ਲਈ ਕਿਸੇ ਨੂੰ ਉਡੀਕਿਆ ਨਹੀਂ ਸੀ ਜਾਂਦਾ ਤੇ ਮੀਟਿੰਗ ਐਨ ਵੇਲੇ ਸਿਰ ਸ਼ੁਰੂ ਕਰ ਲਈ ਜਾਂਦੀ ਸੀ। ਕਿਸੇ ਨੇ ਦੱਸਿਆ ਸੀ ਕਿ ਇਕ ਵਾਰੀ ਭਾਈ ਸਾਹਿਬ ਨੇ ਕਾਲਜ ਦੀ ਇਨਾਮ ਵੰਡ ਦੇ ਮੌਕੇ ਉੱਤੇ ਕਿਸੇ ਵਜ਼ੀਰ ਨੂੰ ਬੁਲਾਇਆ ਹੋਇਆ ਸੀ। ਉਹ ਸਮੇਂ ਸਿਰ ਨਾ ਪਹੁੰਚਿਆ ਤਾਂ ਭਾਈ ਸਾਹਿਬ ਨੇ ਕੁਰਸੀ ਆਪ ਸਾਂਭ ਲਈ ਤੇ ਕਾਰਵਾਈ ਸ਼ੁਰੂ ਕਰਵਾ ਦਿੱਤੀ। ਜਦੋਂ ਵਜ਼ੀਰ ਸਾਹਿਬ ਪਹੁੰਚੇ ਉਦੋਂ ਚਾਹ-ਪਾਰਟੀ ਚੱਲ ਰਹੀ ਸੀ, ਸੋ ਚਾਹ ਦਾ ਪਿਆਲਾ ਉਨ੍ਹਾਂ ਦੇ ਵੀ ਪੇਸ਼ ਕਰ ਦਿੱਤਾ ਗਿਆ। ਇਸ ਤਰ੍ਹਾਂ ਤਾਂ ਬਹੁਤ ਵਾਰੀ ਹੁੰਦਾ ਸੀ ਕਿ ਕਿਸੇ ਇਕੱਠ ਵਿਚ ਭਾਈ ਸਾਹਿਬ ਦੇ ਬੋਲਣ ਦਾ ਸਮਾਂ ਆ ਗਿਆ ਪਰ ਸਰੋਤੇ ਬੜੇ ਘੱਟ ਹੁੰਦੇ ਸਨ, ਭਾਈ ਸਾਹਿਬ ਆਪ ਹੀ ਮੰਚ ਉੱਤੇ ਜਾ ਕੇ ਆਪਣੀ ਵਾਰੀ ਭੁਗਤਾ ਦੇਂਦੇ ਸਨ। ਮੈਂ ਆਪਣੇ ਪ੍ਰਬੰਧਕੀ ਜੀਵਨ ਵਿਚ ਸਮੇਂ ਦੀ ਏਨੀ ਕਰੜੀ ਪਾਬੰਦੀ ਤਾਂ ਭਾਵੇਂ ਨਾ ਕਰ ਸਕਿਆ ਹੋਵਾਂ, ਪਰ ਪਾਬੰਦੀ ਵਿਚ ਪੂਰਾ ਉਤਰਨ ਦੀ ਜਿੰਨੀ ਕੋਸ਼ਿਸ਼ ਮੈਂ ਕਰਦਾ ਰਿਹਾਂ, ਓਨੀ ਸ਼ਾਇਦ ਨਾ ਕਰਦਾ, ਜੇ ਭਾਈ ਸਾਹਿਬ ਦੀ ਮਿਸਾਲ ਮੇਰੇ ਸਾਹਮਣੇ ਨਾ ਹੁੰਦੀ।

## - 6 -

ਪੰਜਾਬ ਵਿਚ, ਖ਼ਾਸ ਕਰਕੇ ਪੰਜਾਬੀ ਦੇ ਬੁਲਾਰਿਆਂ ਵਿਚ, ਬੋਲ ਦੇ ਸੰਜਮ ਨੂੰ ਅਧਿਐਨ ਜਾਂ ਵਿਚਾਰ-ਵਿਮਰਸ਼ ਦਾ ਵਿਸ਼ਾ ਸ਼ਾਇਦ ਹੀ ਕਦੀ ਬਣਾਇਆ ਗਿਆ ਹੋਵੇ। ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ, ਜਦੋਂ ਸ. ਗੰਗਾ ਸਿੰਘ ਹੁਰੀਂ ਪ੍ਰਿੰਸੀਪਲ ਹੁੰਦੇ ਸਨ, ਉਦੋਂ ਉਹ ਆਪਣੇ ਵਿਦਿਆਰਥੀਆਂ ਨੂੰ ਦੀਵਾਨਾਂ ਵਿਚ ਬੋਲਣ ਦਾ ਵੱਲ ਸਿਖਾਇਆ ਕਰਦੇ ਸਨ। ਗਿਆਨੀ ਲਾਲ ਸਿੰਘ ਤੇ ਪ੍ਰਿੰਸੀਪਲ ਹਰਿਭਜਨ ਸਿੰਘ, ਉਨ੍ਹਾਂ ਦੇ ਹੀ ਚੰਡੇ ਹੋਏ ਬੁਲਾਰੇ ਸਨ। ਸ. ਪਿਆਰਾ ਸਿੰਘ ਪਦਮ ਵੀ ਉਸੇ ਟਕਸਾਲ ਦੀ ਉਪਜ ਸਨ। ਪ੍ਰਿੰ. ਗੰਗਾ ਸਿੰਘ ਦੀ ਟਕਸਾਲ ਦੇ ਬੁਲਾਰਿਆਂ ਵਿਚ ਸ਼ਬਦਾਂ ਦੀ ਭਰਮਾਰ, ਵਾਕ ਲੱਛੇਦਾਰ, ਆਵਾਜ਼ ਨੂੰ ਹੌਲੀ-ਹੌਲੀ ਉਚੇਰਾ ਕਰਦੇ ਜਾਣ, ਕਿਸੇ ਉਰਦੂ ਦੇ ਸ਼ਿਅਰ ਉੱਤੇ ਤੋੜਾ ਝਾੜਨ ਅਤੇ ਹੱਥਾਂ ਦੇ ਇਸ਼ਾਰਿਆਂ ਨਾਲ ਜਜ਼ਬੇ ਪ੍ਰਚੰਡ ਕਰਨ ਦੀ ਜੁਗਤ ਸਾਂਝੀ ਹੁੰਦੀ ਸੀ ਪਰ ਭਾਈ ਜੋਧ ਸਿੰਘ ਇਸ ਦੇ ਉਲਟ ਇੱਕੋ ਸੁਰ ਵਿਚ ਥੋੜੇ ਤੇ ਚੋਣਵੇਂ ਸ਼ਬਦ ਵਰਤ ਕੇ, ਦਲੀਲ ਨਾਲ ਕਾਇਲ ਕਰਨ ਲਈ ਬੋਲਦੇ ਸਨ। ਇਹੀ ਹਾਲ ਉਨ੍ਹਾਂ ਦੀ ਲਿਖਤ ਦਾ ਵੀ ਸੀ—ਕਿਰਸ, ਸੰਜਮ, ਤਰਕ, ਸਪੱਸ਼ਟਤਾ। ਕਿਸੇ ਮੰਚ ਉੱਤੇ ਬੋਲਦਿਆਂ ਲੱਛੇਦਾਰ ਵਾਕ ਵਰਤਣ ਦੀ ਥਾਂ, ਆਪਣੀ ਗੱਲ ਸਮਝਾਉਣ ਵੱਲ ਵਧੇਰੇ ਰੁਚਿਤ ਹੁੰਦੇ। ਗਿਆਨੀ ਲਾਲ ਸਿੰਘ ਜੀ ਬੋਲਦੇ ਤਾਂ ਲੋਕ ਕਹਿੰਦੇ, "ਗਿਆਨੀ ਜੀ ਕਮਾਲ ਦੇ ਬੁਲਾਰੇ ਹਨ।" ਪਰ ਭਾਈ ਜੋਧ ਸਿੰਘ ਹੁਰੀਂ ਬੋਲ ਕੇ ਹਟਦੇ ਤਾਂ ਲੋਕ ਕਹਿੰਦੇ, "ਭਾਈ ਜੀ ਦੀ ਗੱਲ ਵਿਚ ਵਜ਼ਨ ਤਾਂ ਹੈ।" ਮੈਂ ਕਈ ਵਾਰੀ ਸੋਚਦਾ ਹਾਂ ਕਿ ਜੇ ਮੈਨੂੰ ਬੋਲ ਦੇ ਕਲਚਰ ਦੇ ਕਿਸੇ ਨਮੂਨੇ ਦੀ ਸਿਫ਼ਾਰਸ਼ ਕਰਨੀ ਪਵੇ ਤਾਂ ਮੈਂ ਆਪਣੇ ਸਮਕਾਲੀਆਂ ਵਿੱਚੋਂ ਕਿਸ ਦਾ ਨਾਂ ਲਵਾਂਗਾ ? ਮੁੜ-ਘਿੜ ਕੇ ਮੇਰੇ ਜ਼ਿਹਨ ਵਿਚ ਭਾਈ ਜੋਧ ਸਿੰਘ ਦਾ ਨਾਂ ਉੱਘੜਦਾ ਹੈ—ਜ਼ਬਾਨ ਉੱਤੇ ਜ਼ਬਤ; ਸਰਲ ਤੇ ਸਾਫ਼-ਸੁਥਰੀ ਭਾਸ਼ਾ; ਕੋਈ ਅਵਾਰਾ, ਬਜ਼ਾਰੀ, ਹੌਲਾ ਜਾਂ ਹੋਛਾ ਸ਼ਬਦ ਨਹੀਂ ਵਰਤਣਾ; ਕਦੀ ਘਿਘਿਆ ਕੇ ਜਜ਼ਬਾਤੀ ਝੱਗ ਨਹੀਂ ਸੁੱਟਣੀ, ਕਦੀ ਕਾਮ ਦੇ ਕਿੰਗਰਿਆਂ ਉੱਤੇ ਨੱਚਦੇ ਪ੍ਰੇਮਾਤਰ ਟੋਟਕਿਆਂ ਨਾਲ ਆਪਣੀ ਵਾਰਤਾ ਨੂੰ ਤਰਾਵਤ ਬਖ਼ਸ਼ਣ ਦਾ ਲਾਲਚ ਨਹੀਂ ਕਰਨਾ; ਜੇ ਕਦੀ ਹਾਸ-ਵਿਅੰਗ ਦੀ ਵਰਤੋਂ ਕਰਨੀ ਤਾਂ ਉਸ ਨੂੰ ਗੰਭੀਰਤਾ ਦੇ ਅਧੀਨ ਰੱਖਣਾ। ਇਸ ਵੇਲੇ ਮੈਨੂੰ ਉਨ੍ਹਾਂ ਦੇ ਬੋਲ-ਕਲਚਰ ਦੇ ਕੁੱਝ ਇਸ ਤਰ੍ਹਾਂ ਦੇ ਲੱਛਣ ਹੀ ਚੇਤੇ ਆ ਰਹੇ ਹਨ।

ਅਫ਼ਸੋਸ ਇਹ ਹੈ ਕਿ ਪੰਜਾਬ ਵਿਚ ਸਭ ਤੋਂ ਵੱਧ ਬੋਲਣ ਵਾਲੇ ਪੇਸ਼ਾਵਰਾਂ, ਅਰਥਾਤ ਅਧਿਆਪਕਾਂ ਤੇ ਵਕੀਲਾਂ ਵਿਚ ਵੀ, ਬੋਲ ਦਾ ਕਲਚਰ ਨਹੀਂ ਵਿਗਸ ਸਕਿਆ ਤੇ ਵਧੇਰੇ ਅਫ਼ਸੋਸ ਦੀ ਗੱਲ ਇਹ ਹੈ ਕਿ ਅੰਗਰੇਜ਼ੀ, ਹਿੰਦੀ, ਉਰਦੂ ਤੇ ਪੰਜਾਬੀ ਦੇ ਬੁਲਾਰਿਆਂ ਵਿੱਚੋਂ ਬੋਲ ਦੇ ਕਲਚਰ ਦੇ ਮਾਮਲੇ ਵਿਚ ਪੰਜਾਬੀ ਦੇ ਬੁਲਾਰੇ ਚੌਥੇ ਪੌੜੇ ਉੱਤੇ ਹੀ ਆਉਂਦੇ ਹਨ। ਆਪਣੇ ਸਮਕਾਲੀਆਂ ਵਿੱਚੋਂ ਭਾਈ ਸਾਹਿਬ ਬੋਲ-ਕਲਚਰ ਦੇ ਸਭ ਤੋਂ ਵਧੀਆ ਨਮੂਨੇ ਸਨ। ਉਨ੍ਹਾਂ ਦੇ ਹੁੰਦਿਆਂ ਪੰਜਾਬੀ, ਇਸ ਵਿਸ਼ੇਸ਼ ਮਾਮਲੇ ਵਿਚ, ਬਾਕੀ ਤਿੰਨ ਭਾਸ਼ਾਵਾਂ ਦੇ ਹਾਣ ਦੀ ਲੱਗਿਆ ਕਰਦੀ ਸੀ।

## - 7 -

ਖ਼ਾਲਸਾ ਕਾਲਜ, ਅੰਮ੍ਰਿਤਸਰ ਬੜੀ ਵੱਡੀ ਸੰਸਥਾ ਸੀ, ਇਸ ਕਾਲਜ ਵਿਚ ਭਾਈ

ਜੋਧ ਸਿੰਘ ਹੁਰੀਂ ਲੰਮਾ ਅਰਸਾ ਪ੍ਰਿੰਸੀਪਲ ਰਹੇ। ਸਨ ਵੀ ਕੁਲ-ਕੁਲਾਂ। ਪੂਰਾ ਇਕਪੁਰਖੀ ਰਾਜ ਸੀ, ਉਨ੍ਹਾਂ ਦਾ। ਉਨ੍ਹਾਂ ਦੇ ਵਿਰੁੱਧ ਜਦੋਂ ਪੰਜਾਬ ਦੇ ਵਿਦਿਅਕ ਇਤਿਹਾਸ ਦੀ ਸਭ ਤੋਂ ਲੰਮੀ ਤੇ ਵੱਡੀ ਹੜਤਾਲ ਹੋਈ, ਵਿਪੱਖੀ ਬੁਲਾਰੇ ਹਰ ਰੋਜ਼ ਕਾਲਜ ਦੇ ਗੇਟ ਕੋਲ ਖ਼ੂਬ ਜ਼ਹਿਰ ਉਗਲਿਆ ਕਰਦੇ ਸਨ, ਪਰ ਜਿਥੋਂ ਤਕ ਮੈਨੂੰ ਪਤਾ ਹੈ, ਕਿਸੇ ਵਿਪੱਖੀ ਨੇ ਉਨ੍ਹਾਂ ਉੱਤੇ ਇਹ ਦੂਸ਼ਣ ਨਹੀਂ ਸੀ ਲਾਇਆ ਕਿ ਭਾਈ ਜੀ ਕਾਲਜ ਦਾ ਫ਼ੰਡ ਖਾ ਗਏ ਹਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਉਹ ਪਹਿਲੇ ਵਾਈਸ ਚਾਂਸਲਰ ਲੱਗੇ ਤਾਂ ਉਨ੍ਹਾਂ ਦੇ ਦਸਖ਼ਤਾਂ ਨਾਲ ਲੱਖਾਂ ਰੁਪੈ ਦਾ ਖ਼ਰਚਾ ਹੋਇਆ। ਲੋਕ ਕੰਜੂਸੀ ਦਾ ਅਲਜ਼ਾਮ ਤਾਂ ਲਾਉਂਦੇ ਰਹੇ, ਪਰ ਇਹ ਆਵਾਜ਼ ਕਿਤੋਂ ਨਹੀਂ ਸੀ ਨਿਕਲੀ ਕਿ ਭਾਈ ਸਾਹਿਬ ਨੇ ਐਨੇ ਲੱਖ ਰੁਪੈ ਦਾ ਘਪਲਾ ਕਰ ਲਿਆ ਜਾਂ ਸਿੱਧੇ ਜਾਂ ਟੇਢੇ ਢੰਗ ਨਾਲ ਯੂਨੀਵਰਸਿਟੀ ਦਾ ਪੈਸਾ ਜ਼ਾਤੀ ਫ਼ਾਇਦੇ ਲਈ ਵਰਤ ਲਿਆ।

ਸਮਝ ਨਹੀਂ ਆਉਂਦੀ ਕਿ ਪੈਸੇ ਦੇ ਮਾਮਲੇ ਵਿਚ ਏਨੀ ਸੁੱਚੀ ਸ਼ੁਹਰਤ ਰੱਖਣ ਵਾਲੇ ਭਾਈ ਸਾਹਿਬ ਨੂੰ ਕਦੇ ਵੀ ਇਹ ਖ਼ਿਆਲ ਕਿਉਂ ਨਾ ਫੁਰਿਆ ਕਿ ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਜਿਸ ਪੰਜਾਬੀ ਬੋਰਡ ਔਵ ਸਟੱਡੀਜ਼ ਦਾ ਮੈਂ ਆਪ ਦੇਸ ਦੀ ਵੰਡ ਤੋਂ ਪਹਿਲਾਂ ਵੀ ਤੇ ਪਿੱਛੋਂ ਵੀ ਕਨਵੀਨਰ ਬਣਿਆ ਆ ਰਿਹਾ ਹਾਂ, ਉਸ ਵਿਚ ਮੇਰੀ ਆਪਣੀ ਕਿਤਾਬ *ਗੁਰਮਤਿ ਨਿਰਣਯ* ਲਗਾਤਾਰ ਕਈ ਸਾਲਾਂ ਤੋਂ 'ਗਿਆਨੀ' ਦੇ ਵਿਦਿਆਰਥੀਆਂ ਲਈ ਪਾਠ-ਪੁਸਤਕ ਵਜੋਂ ਕਿਵੇਂ ਲੱਗਦੀ ਆ ਰਹੀ ਹੈ, ਜਦ ਕਿ ਯੂਨੀਵਰਸਿਟੀ ਦੀ ਆਮ ਪਿਰਤ ਤੇ ਨਿਯਮਾਂ ਅਨੁਸਾਰ ਭਾਸ਼ਾਵਾਂ ਦੇ ਬੋਰਡਾਂ ਦੇ ਕਿਸੇ ਵੀ ਮੈਂਬਰ ਦੀ ਕੋਈ ਕਿਤਾਬ ਪਾਠ-ਪੁਸਤਕ ਵਜੋਂ ਨਹੀਂ ਸੀ ਲੱਗ ਸਕਦੀ ? ਕਿਤਾਬ ਤੋਂ ਹੋਣ ਵਾਲੀ ਆਮਦਨ ਭਾਈ ਸਾਹਿਬ ਦੇ ਜ਼ਾਤੀ ਖਾਤੇ ਵਿਚ ਜਮ੍ਹਾਂ ਹੁੰਦੀ ਹੋਵੇਗੀ। ਇਸੇ ਤਰ੍ਹਾਂ, ਮੀਰਾਂ ਬਖ਼ਸ਼ ਮਿਨਹਾਸ ਨਾਂ ਦੇ ਇਕ ਸਕੂਲ ਟੀਚਰ ਨੇ *ਜੱਟ ਦੀ ਕਰਤੂਤ* ਨਾਂ ਵਾਲਾ ਇਕ ਛੋਟਾ ਜਿਹਾ ਨਾਵਲ ਲਿਖਿਆ ਸੀ, ਜਿਸ ਦੀ 'ਸੁਧਾਈ' ਤੇ ਫ਼ਾਰਸੀ ਅੱਖਰਾਂ ਤੋਂ ਗੁਰਮੁਖੀ ਅੱਖਰਾਂ ਵਿਚ ਪਰਤਾਉਣ ਦੀ ਸੇਵਾ, ਕਿਤਾਬ ਉੱਤੇ ਛਪੀ ਸੂਚਨਾ ਅਨੁਸਾਰ, ਭਾਈ ਸਾਹਿਬ ਨੇ ਕੀਤੀ ਸੀ ਤੇ ਇਸ ਦਾ ਨਾਂ *ਜੱਟ ਦੀ ਕਰਤੂਤ* ਤੋਂ ਬਦਲ ਕੇ *ਨਵਾਬ ਖ਼ਾਨ* ਰੱਖ ਦਿੱਤਾ ਸੀ। ਇਹ ਨਾਵਲ ਸਾਲ-ਹਾ-ਸਾਲ 'ਗਿਆਨੀ' ਵਿਚ ਪਾਠ-ਪੁਸਤਕ ਵਜੋਂ ਲੱਗਾ ਰਿਹਾ ਤੇ, ਜਾਣਕਾਰ ਸੂਤਰਾਂ ਦੀ ਦੱਸ ਅਨੁਸਾਰ, ਇਸ ਦੀ ਸਾਰੀ ਵੱਟਕ ਭਾਈ ਸਾਹਿਬ ਦੇ ਖਾਤੇ ਵਿਚ ਜਮ੍ਹਾਂ ਹੁੰਦੀ ਰਹੀ। ਇਸੇ ਸ਼੍ਰੇਣੀ ਦੀ, ਪਰ ਕਾਫ਼ੀ ਮੁਟੇਰੀ ਰਕਮ ਦੀ ਗੱਲ ਹੈ ਮੈਟ੍ਰਿਕ ਦੇ 'ਪੰਜਾਬੀ ਕੋਰਸ' ਦੀ, ਜਿਸ ਦੀ ਕਹਾਣੀ ਅਸੀਂ ਪਹਿਲਾਂ ਦੇ ਆਏ ਹਾਂ। ਜਿਵੇਂ ਕਰਤਾਰ ਸਿੰਘ ਦੁੱਗਲ ਨੇ ਭਾਈ ਸਾਹਿਬ ਲਈ ਮੈਟ੍ਰਿਕ ਦਾ ਕੋਰਸ ਤਿਆਰ ਕੀਤਾ ਸੀ, ਉਸੇ ਤਰ੍ਹਾਂ ਇਕ ਵਾਰੀ ਦਾ ਕੋਰਸ ਭਾਈ ਸਾਹਿਬ ਨੇ ਪ੍ਰੋ. ਸੰਤ ਸਿੰਘ ਸੇਖੋਂ ਪਾਸੋਂ ਤਿਆਰ ਕਰਵਾਇਆ ਸੀ। ਹਮੇਸ਼ਾ ਵਾਂਗ ਭਾਈ ਸਾਹਿਬ ਵੱਲੋਂ ਰਸੂਖ਼ ਦੀ ਵਰਤੋਂ ਹੋਣੀ ਸੀ ਤੇ ਸੇਖੋਂ ਹੁਰਾਂ ਵੱਲੋਂ ਕਲਮ ਤੇ ਕੈਂਚੀ ਦੀ ! ਸੇਖੋਂ ਸਾਹਿਬ ਦੀ ਦੱਸ ਅਨੁਸਾਰ, "ਮੈਨੂੰ ਤਾਂ ਬਈ, ਪ੍ਰੀਤਮ ਸਿਆਂ ! ਕੁੱਝ ਸੇਵਾ-ਫਲ ਇੱਕੋ ਵਾਰੀ ਮਿਲਿਆ ਸੀ।" ਜਿਹੜੇ ਪੈਸੇ ਭਾਈ ਸਾਹਿਬ ਨੂੰ ਘੱਟੋ-ਘੱਟ ਤਿੰਨ ਸਾਲ ਇਸ ਕੋਰਸ ਵਿੱਚੋਂ ਮਿਲਦੇ ਰਹੇ, ਉਸ ਲਈ ਉਨ੍ਹਾਂ ਨੇ ਕੋਰਸ ਦੀ ਤਿਆਰੀ ਵਿਚ ਨਹੀਂ, ਬਲਕਿ ਉਸ ਦੀ "ਲਵਾਈ" ਵਿਚ, ਆਪਣਾ ਹਿੱਸਾ ਪਾਇਆ ਸੀ ? ਪਤਾ ਨਹੀਂ ਕਿਉਂ, ਭਾਈ ਸਾਹਿਬ ਨੂੰ ਕਦੀ ਇਹ ਨਹੀਂ ਸੀ ਸੁੱਝਿਆ ਕਿ ਇਸ ਤਰ੍ਹਾਂ ਦੀ ਕਮਾਈ ਦੀ ਰੋਟੀ ਨੂੰ ਨਿਚੋੜਿਆਂ ਇਸ ਵਿੱਚੋਂ ਕਿਸੇ ਹਾਲਤ ਵਿਚ ਦੁੱਧ ਨਹੀਂ ਨਿਕਲ ਸਕਦਾ!

**ਅੰਤਿਕਾ :** ਭਾਈ ਜੋਧ ਸਿੰਘ ਦਾ ਜਨਮ 31-5-1882 ਨੂੰ ਰਾਵਲਪਿੰਡੀ ਜ਼ਿਲ੍ਹੇ ਦੀ ਤਹਿਸੀਲ ਗੁੱਜਰਖ਼ਾਨ ਦੇ ਇਕ ਪਿੰਡ ਘੁੰਗਰੀਲੇ ਵਿਚ ਹੋਇਆ ਤੇ 99 ਸਾਲ ਦੀ ਭਰਪੂਰ ਉਮਰ ਭੋਗ ਕੇ ਮਿਤੀ 4-12-1981 ਨੂੰ ਲੁਧਿਆਣੇ ਵਿਚ ਸਦਾ ਲਈ ਸਮਾ ਗਏ। ਭਾਈ ਸਾਹਿਬ ਨੇ ਆਪਣਾ ਪੇਸ਼ਾਵਾਰਾਨਾ ਜੀਵਨ ਸ਼ੁਰੂ ਤਾਂ ਕੀਤਾ ਸਿੱਖ ਧਰਮ ਦੇ ਅਧਿਆਪਕ ਵਜੋਂ, ਪਰ ਰੀਟਾਇਰ ਹੋਏ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਦੀ ਉੱਚ ਪਦਵੀ ਤੋਂ। ਆਪ ਨੇ ਧਾਰਮਿਕ ਖੇਤਰ ਵਿਚ ਆਪਣੇ ਸਮਕਾਲੀਆਂ ਪ੍ਰੋ. ਤੇਜਾ ਸਿੰਘ ਜਾਂ ਪ੍ਰੋ. ਸਾਹਿਬ ਸਿੰਘ ਦੇ ਮੁਕਾਬਲੇ ਵਿਚ ਲਿਖਤੀ ਕੰਮ ਤਾਂ ਭਾਵੇਂ ਥੋੜਾ ਕੀਤਾ, ਪਰ ਸਿੱਕੇਬੰਦ ਵਿਆਖਿਆਕਾਰ ਦੀ ਹੈਸੀਅਤ ਵਿਚ ਨਾਂ ਉਨ੍ਹਾਂ ਤੋਂ ਵੱਧ ਕਮਾਇਆ। ਭਾਈ ਸਾਹਿਬ ਚੀਫ਼ ਖ਼ਾਲਸਾ ਦੀਵਾਨ ਰਾਹੀਂ ਉੱਪਰਲੀ ਸ਼੍ਰੇਣੀ ਦੀ ਸਿੱਖ ਸਿਆਸਤ ਵਿਚ ਕਾਫ਼ੀ ਸਰਗਰਮ ਹਿੱਸਾ ਲੈਂਦੇ ਰਹੇ, ਜਿਸ ਕਰਕੇ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦੇ ਤਿੰਨ ਵਾਰੀ ਪ੍ਰਧਾਨ ਬਣੇ ਤੇ ਪੰਜਾਬ ਲੈਜਿਸਲੇਟਿਵ ਕਾਊਂਸਿਲ ਦੇ ਮੈਂਬਰ ਵੀ ਰਹੇ। ਪੰਜਾਬ ਯੂਨੀਵਰਸਿਟੀ, ਲਾਹੌਰ ਦੀ ਫ਼ਿਰਕੂ ਸਿਆਸਤ ਵਿਚ ਆਪ ਸਿੱਖਾਂ ਦੀ ਨੁਮਾਇੰਦਗੀ ਕਰਦੇ ਸਨ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ, ਕ੍ਰਮਵਾਰ, 1961 ਤੇ 1979 ਵਿਚ ਆਪ ਨੂੰ ਡੀ.ਲਿਟ. ਦੀਆਂ ਮਾਨਾਰਥ ਡਿਗਰੀਆਂ ਨਾਲ ਸਨਮਾਨਿਆ ਗਿਆ। ਦੇਸ ਦੀ ਵੰਡ ਤੋਂ ਪਹਿਲਾਂ ਅੰਗਰੇਜ਼ ਸਰਕਾਰ ਨੇ ਆਪ ਨੂੰ 'ਸਰਦਾਰ ਬਹਾਦਰ' ਦੇ ਖ਼ਿਤਾਬ ਨਾਲ ਨਿਵਾਜਿਆ ਤੇ ਆਜ਼ਾਦ ਭਾਰਤ ਨੇ 'ਪਦਮ ਭੂਸ਼ਣ' ਦੇ ਸਨਮਾਨ ਨਾਲ।

ਆਪ ਦੀਆਂ ਕੁੱਝ ਰਚਨਾਵਾਂ ਹਨ : *ਗੁਰੂ ਸਾਹਿਬ ਤੇ ਵੇਦ* (1911); *ਸਿੱਖੀ ਕੀ ਹੈ ?* (1911); *ਬਾਣੀ ਭਗਤਾਂ ਸਟੀਕ* (1911); *ਗੁਰਮਤਿ ਨਿਰਣਯ* (1945); *ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧ* (1947); *ਕਰਤਾਰਪੁਰੀ ਬੀੜ ਦੇ ਦਰਸ਼ਨ* (1968), ਆਦਿ।

# ਨਾਨਕ ਸਿੰਘ*

ਦੇਸ ਦੀ ਵੰਡ ਦੇ ਬਾਅਦ ਪੂਰਬੀ ਪੰਜਾਬ ਵਿਚ ਪੰਜਾਬ ਯੂਨੀਵਰਸਿਟੀ ਦਾ ਮੁਖ ਦਫ਼ਤਰ, ਆਰਜ਼ੀ ਤੌਰ ਉੱਤੇ, ਸੋਲਨ (ਹੁਣ ਹਿਮਾਚਲ ਪ੍ਰਦੇਸ਼) ਵਿਚ ਬਣਿਆ ਸੀ ਪਰ ਇਸ ਦੇ ਖੋਜ ਤੇ ਅਧਿਆਪਨ ਦੇ ਮਹਿਕਮੇ, ਦਿੱਲੀ ਤਕ ਕਈ ਸ਼ਹਿਰਾਂ ਵਿਚ ਖਿਲਰੇ ਹੋਏ ਸਨ। ਜਦੋਂ ਜਸਟਿਸ ਤੇਜਾ ਸਿੰਘ ਵਾਈਸ-ਚਾਂਸਲਰ ਬਣੇ, ਉਨ੍ਹਾਂ ਸਿੰਡੀਕੇਟ ਪਾਸੋਂ ਹਿੰਦੀ ਤੇ ਪੰਜਾਬੀ ਪਾਠ-ਪੁਸਤਕਾਂ, ਅੰਗਰੇਜ਼ੀ-ਪੰਜਾਬੀ ਕੋਸ਼ ਤੇ ਪੰਜਾਬੀ ਸਾਹਿੱਤ ਦੇ ਇਤਿਹਾਸ ਵਰਗੀਆਂ ਕਿਤਾਬਾਂ ਤਿਆਰ ਕਰ/ਕਰਵਾ ਕੇ ਪ੍ਰਕਾਸ਼ਿਤ ਕਰਨ ਲਈ 'ਪਬਲੀਕੇਸ਼ਨ ਬਿਉਰੋ' ਨਾਂ ਦਾ ਇਕ ਵੱਖਰਾ ਮਹਿਕਮਾ ਖੜਾ ਕਰਵਾ ਲਿਆ ਤੇ ਸ਼ਿਮਲੇ ਦੀ ਇਕ ਖੁੱਥੀ ਜਿਹੀ ਪੁਰਾਣੀ ਫ਼ੌਜੀ ਬਾਰਕ ਦਾ ਥੋੜਾ ਹਿੱਸਾ ਇਸ ਵਿਭਾਗ ਲਈ ਖ਼ਾਲੀ ਕਰਵਾ ਕੇ ਪ੍ਰੋ. ਤੇਜਾ ਸਿੰਘ ਹੁਰਾਂ ਨੂੰ ਇਸ ਦੇ ਪਹਿਲੇ ਸਕੱਤਰ (ਮੁਖੀ) ਥਾਪ ਦਿੱਤਾ। ਪੰਜਾਬੀ ਪੁਸਤਕਾਂ ਦੇ ਸੰਪਾਦਕ ਦੀ ਅਸਾਮੀ ਉੱਤੇ ਮੈਨੂੰ ਭਰਤੀ ਕੀਤਾ ਗਿਆ। ਪਹਿਲੇ ਸਾਲ ਰਿਹਾਇਸ਼ ਲਈ ਮੈਨੂੰ ਜਿਹੜੀ ਕੋਠੀ ਅਲਾਟ ਹੋਈ ਉਸ ਤੋਂ ਸ਼ਿਮਲੇ ਦੀ ਧੁੰਨੀ, ਜਾਣੀ ਸਕੈਂਡਲ ਪੁਆਇੰਟ ਉੱਤੇ ਪਹੁੰਚਣ ਲਈ, ਕੇਵਲ ਪੰਦਰਾਂ-ਵੀਹਾਂ ਕਦਮਾਂ ਦੀ ਚੜ੍ਹਾਈ ਹੀ ਕਰਨੀ ਪੈਂਦੀ ਸੀ। ਪਰ ਕਿਉਂਕਿ ਇਹ ਸਕੇਟਿੰਗ ਰਿੰਕ ਵਾਲੇ ਪਾਸੇ ਵਾਕਿਆ ਸੀ, ਇਸ ਲਈ ਸਿਆਲ ਤਾਂ ਸਿਆਲ, ਹੁਨਾਲ ਵਿਚ ਵੀ ਸੂਰਜ ਦੇਵਤਾ ਪਹਾੜ ਦੀ ਇਸ ਸਰਾਪੀ ਹੋਈ ਵੱਖੀ ਵੱਲ ਅੱਖ ਪੁੱਟ ਕੇ ਘੱਟ ਹੀ ਵੇਖਦਾ ਸੀ। ਅਜਿਹੀ ਹਾਲਤ ਵਿਚ ਕਿਸੇ ਸਾਕ-ਸੰਬੰਧੀ ਜਾਂ ਮਿੱਤਰ-ਪਿਆਰੇ ਨੂੰ ਕੁੱਝ ਦਿਨ ਸਾਡੇ ਨਾਲ ਸ਼ਿਮਲੇ ਵਿਚ ਬਿਤਾਉਣ ਲਈ ਸੱਦਾ ਭੇਜਣ ਦੀ ਇੱਛਾ ਸਿਰ ਹੀ ਨਹੀਂ ਸੀ ਚੁੱਕ ਸਕਦੀ। ਪਰ ਜਦੋਂ ਐਮ.ਐਲ.ਏ. ਕੁਆਟਰਾਂ ਵਿੱਚੋਂ ਇਕ ਦਾ ਗੁਣਾ ਮੇਰੇ ਨਾਂ ਪੈ ਗਿਆ ਤਾਂ ਮੈਂ ਪੰਜਾਬੀ ਨਾਵਲ ਦੇ ਸਮਰਾਟ, ਸ. ਨਾਨਕ ਸਿੰਘ ਨੂੰ, ਜੋ ਗਰਮੀਆਂ ਵਿਚ ਪਹਾੜਾਂ ਨੂੰ ਭਾਗ ਲਾਉਣ ਦੇ ਸ਼ੌਕੀਨ ਸਨ, ਨਿੱਘਾ ਸੱਦਾ ਲਿਖ ਭੇਜਣ ਦਾ ਮਨ ਬਣਾਇਆ।

ਉਸ ਵੇਲੇ ਸਭ ਤੋਂ ਪਹਿਲਾਂ ਨਾਨਕ ਸਿੰਘ ਨੂੰ ਯਾਦ ਕਰਨ ਦੇ ਪਿੱਛੇ ਵੱਡਾ ਹੱਥ ਉਸ ਦੇ ਨਾਵਲ *ਚਿੱਟਾ ਲਹੂ* ਦਾ ਸੀ। ਮੈਂ ਸ਼ਾਇਦ ਸੱਤਵੀਂ ਵਿਚ ਹੋਵਾਂਗਾ। ਉਦੋਂ ਅਸੀਂ ਰੋਹਤਕ ਹੁੰਦੇ ਸਾਂ। ਇੱਕੋ ਕੋਠੜੀ ਦਾ ਘਰ ਸੀ, ਜੋ ਬਾਹਰੋਂ ਪੱਕੀਆਂ ਤੇ ਅੰਦਰੋਂ ਕੱਚੀਆਂ ਇੱਟਾਂ ਦੀ ਬਣੀ ਹੋਈ ਸੀ। ਕੋਠੜੀ ਦੇ ਅੰਦਰ ਵੜਦਿਆਂ ਸਾਹਮਣੇ ਪੈਂਦੀ ਕੰਧ ਦੇ ਵਿਚਕਾਰ ਇਕ ਆਲਾ ਸੀ, ਜਿਸ ਵਿਚ ਮੇਰੀ ਮਾਂ ਨੇ ਗੁਰਮੁਖੀ ਦੀਆਂ ਦੋ ਕਿਤਾਬਾਂ ਤੇ ਇਕ ਫਟਿਆ ਪੁਰਾਣਾ ਰਿਸਾਲਾ ਰੱਖਿਆ ਹੋਇਆ ਸੀ। ਕਿਤਾਬਾਂ ਸਨ *ਸੁੰਦਰੀ* ਤੇ *ਚਿੱਟਾ ਲਹੂ* ਤੇ ਰਿਸਾਲਾ

---

* *ਆਰਸੀ*, ਨਵੀਂ ਦਿੱਲੀ, ਜੁਲਾਈ 1997 (ਨਾਨਕ ਸਿੰਘ ਸ਼ਤਾਬਦੀ ਅੰਕ) ਵਿਚ ਛਪਿਆ।

ਸੀ ਕਵੀ-ਕੁਟੀਆ, ਕਲਕੱਤੇ ਵੱਲੋਂ ਛਪਣ ਵਾਲਾ 'ਕਵੀ'। ਕਈ ਵਾਰੀ ਪੜ੍ਹਿਆ ਹੋਇਆ ਤੇ ਕਈ ਹੱਥਾਂ ਵਿੱਚੋਂ ਲੰਘਿਆ ਹੋਇਆ, ਘਟੀਆ ਨਿਊਜ਼ ਪ੍ਰਿੰਟ ਉੱਤੇ ਛਪਿਆ ਹੋਇਆ ਇਹ ਪੰਜਾਬੀ ਸਾਹਿੱਤ ਦਾ ਖ਼ਜ਼ਾਨਾ ਮੈਲਾ ਤੇ ਬੁੱਢਾ-ਕਬਾੜ ਲੱਗਦਾ ਸੀ, ਪਰ ਮੇਰੀ ਲਿਖਤੀ ਪੰਜਾਬੀ ਸਾਹਿੱਤ ਨਾਲ ਜਾਣ-ਪਛਾਣ ਏਸੇ 'ਕਬਾੜ' ਤੋਂ ਹੀ ਸ਼ੁਰੂ ਹੋਈ। ਊੜਾ-ਐੜਾ ਤਾਂ ਕੁੱਝ ਕਿਸ਼ਤਾਂ ਵਿਚ ਘਰੇ ਹੀ ਸਿੱਖਿਆ ਹੋਇਆ ਸੀ ਤੇ ਕਿਉਂਕਿ ਸਕੂਲਾਂ ਜਾਂ ਕਾਲਜਾਂ ਵਿਚ ਪੰਜਾਬੀ ਦੀ ਪੜ੍ਹਾਈ ਦਾ ਕੋਈ ਬੰਦੋਬਸਤ ਨਹੀਂ ਸੀ ਹੁੰਦਾ, ਇਸ ਲਈ ਪੰਜਾਬੀ ਦੀ ਬਾਕਾਇਦਾ ਪੜ੍ਹਾਈ ਹੋ ਹੀ ਨਹੀਂ ਸੀ ਸਕਦੀ। ਸੋ ਮੈਂ ਤਾਂ ਇਹੀ ਕਹਿ ਸਕਦਾ ਹਾਂ ਕਿ ਮੇਰਾ ਪੰਜਾਬੀ ਪੜ੍ਹਨ, ਬਲਕਿ ਲਿਖਣ ਦਾ ਵੀ ਜੋ ਮੁੱਢਲਾ ਅਭਿਆਸ ਹੋਇਆ, ਉਹ ਇਨ੍ਹਾਂ ਦੋ ਕਿਤਾਬਾਂ ਤੇ 'ਕਵੀ' ਰਿਸਾਲੇ ਦੇ ਇਕ ਸਾਲਾਨਾ ਨੰਬਰ ਦੇ ਮੁੜ ਮੁੜ ਕੀਤੇ ਪਾਠਾਂ ਤੋਂ ਹੀ ਹੋਇਆ। *ਸੁੰਦਰੀ* ਦਾ ਕਰਤਾ, ਭਾਈ ਵੀਰ ਸਿੰਘ ਉੱਚੇ ਮੰਡਲਾਂ ਦਾ ਵਾਸੀ ਸੀ। ਘਰੋਂ ਬਾਹਰ, ਉਨ੍ਹਾਂ ਦਾ ਟਿਕਾਣਾ ਜਿਸ ਘਰ ਵਿਚ ਵੀ ਹੁੰਦਾ, ਉਹ ਕਿਸੇ ਕਰੋੜਪਤੀ ਜਾਂ ਅਰਬਪਤੀ ਦਾ ਹੁੰਦਾ ਸੀ, ਸੋ ਮੈਂ ਉਨ੍ਹਾਂ ਨੂੰ ਸੱਦਾ ਦੇਣ ਦਾ ਹੌਸਲਾ ਕਿਵੇਂ ਕੱਢ ਸਕਦਾ ਸਾਂ ? ਹਾਂ, ਨਾਨਕ ਸਿੰਘ ਹਮਾਤੜਾਂ ਦੀ ਸ਼੍ਰੇਣੀ ਵਿਚ ਆਉਂਦਾ ਸੀ, ਸੋ ਉਸ ਨੂੰ ਬੁਲਾਵਾ ਭੇਜਣਾ ਸੌਖਾ ਲੱਗਦਾ ਸੀ। ਅੰਦਰਖਾਤੇ ਇਹ ਭਾਵਨਾ ਵੀ ਜ਼ਰੂਰ ਕੰਮ ਕਰ ਰਹੀ ਸੀ ਕਿ ਇਉਂ ਕਰ ਕੇ ਮੈਂ, ਆਪਣੇ ਪੁਰਾਣੇ ਕਰਜ਼ੇ ਦਾ ਕੁੱਝ ਬੋਝ ਹਲਕਾ ਕਰ ਰਿਹਾ ਹੋਵਾਂਗਾ। ਮੇਰੀ ਉਨ੍ਹਾਂ ਨਾਲ ਜ਼ਾਤੀ ਜਾਣ-ਪਛਾਣ ਕੋਈ ਨਹੀਂ ਸੀ ਪਰ ਮੈਂ ਜਿਹੜੀ ਚਿੱਠੀ ਉਨ੍ਹਾਂ ਨੂੰ ਲਿਖੀ, ਉਹ ਕੁੱਝ ਇਸ ਰੰਗ ਦੀ ਸੀ:

> ਬਾਊ ਜੀ! ਸਾਡੀ ਰਿਹਾਇਸ਼ ਤੋਂ ਆਸ-ਪਾਸ ਦਾ ਨਜ਼ਾਰਾ ਬੜਾ ਮੋਹਕ ਹੈ। ਫੇਰ ਨਾ ਕਹਿਣਾ, ਵੇਲੇ ਸਿਰ ਕਿਉਂ ਨਾ ਦੱਸਿਆ ? ਸਾਡੇ ਘਰ ਦੇ ਦੁਆਰ ਉੱਤੇ ਖੜੇ ਨੇ ਕੁੱਝ ਰੁੱਖ, ਜਿਨ੍ਹਾਂ ਦੀ ਸੰਘਣੀ ਛਾਂ ਦੇ ਪੱਲਿਆਂ ਉੱਤੇ ਧੁੱਪ ਦੇ ਫੁੱਲਾਂ ਦੀ ਉਣਾਈ ਨਿੱਤ ਵੇਖਣਜੋਗ ਹੁੰਦੀ ਹੈ ਤੇ ਪਹਾੜ ਦੀ ਵੱਖੀ ਤੋਂ ਕੁੱਝ ਹੀ ਕਦਮ ਥੱਲੇ ਵੇਖ ਸਕੋਗੇ ਉਹ ਰੁੱਖ ਜਿਨ੍ਹਾਂ ਦੇ ਚਰਨਾਂ ਉੱਤੇ ਸੂਰਜ ਕਦੀ ਨਮਸਕਾਰ ਨਹੀਂ ਕਰ ਸਕਿਆ। ਸੂਰਜ ਅਜੇ ਢਲਿਆ ਨਹੀਂ ਹੁੰਦਾ ਕਿ ਹਵਾ ਰੁੱਖਾਂ ਵਿਚ ਸੁੱਤੀਆਂ ਪਈਆਂ ਸੁਰਾਂ ਨੂੰ ਆ ਜਗਾਉਂਦੀ ਹੈ—ਬਾਊ ਜੀ! ਮੈਨੂੰ ਅਨਾੜੀ ਨੂੰ ਇਉਂ ਲੱਗਣ ਲੱਗ ਪੈਂਦਾ ਜੇ, ਜਿਵੇਂ ਅਜੇ ਇਨ੍ਹਾਂ ਸੁਰਾਂ ਨੂੰ ਅਸੀਂ ਆਪਣੀ ਸਰਗਮ ਦੀ ਕੈਦ ਵਿਚ ਨਹੀਂ ਬੰਨ੍ਹ ਸਕੇ! ਜਿਸ ਬਨ ਨੇ ਸਾਨੂੰ ਘੇਰਿਆ ਹੋਇਆ ਹੈ ਉਹ ਖ਼ਬਰੇ ਕਿੰਨੀ ਤਰ੍ਹਾਂ ਦੇ ਪੰਛੀਆਂ ਤੇ ਹੋਰ ਜੀਵ-ਜੰਤੂਆਂ ਦਾ ਪੱਕਾ ਵਸੇਬਾ ਹੈ। ਇਨ੍ਹਾਂ ਦੀ ਹਰ ਜਾਤੀ ਦੇ ਬੋਲ ਦੂਜੀ ਨਾਲੋਂ ਵੱਖ ਨੇ। ਇਕ ਦੀ ਮਾਂ-ਬੋਲੀ ਦੂਜੇ ਨਾਲ ਨਹੀਂ ਮਿਲਦੀ, ਪਰ ਕਿਸੇ ਜਾਤੀ ਦੀ ਗਿਣਤੀ ਦੂਜੀਆਂ ਨਾਲੋਂ ਘੱਟ ਹੋਵੇ ਜਾਂ ਵੱਧ, ਕਿਸੇ ਨੂੰ ਆਪਣੀ ਮਾਂ-ਬੋਲੀ ਛੱਡਣ ਦਾ ਖ਼ਿਆਲ ਨਹੀਂ ਫੁਰਦਾ। ਇਨ੍ਹਾਂ ਹਜ਼ਾਰਾਂ ਜੀਆਂ ਦਾ ਸਮੂਹਿਕ ਆਰਕੈਸਟਰਾ ਬੰਦੇ ਨੂੰ ਵਜਦ ਵਿਚ ਲੈ ਆਉਂਦੈ। ਤੁਹਾਡੇ ਲਈ ਏਥੋਂ ਦੇ ਫੁੱਲਾਂ ਤੇ ਬੂਟਿਆਂ ਦਿਆਂ ਬਚਿੱਤਰ ਰੰਗਾਂ ਦੀ ਕਥਾ ਛੇੜਾਂ ਕਿ ਇਨ੍ਹਾਂ ਤੋਂ ਉੱਠਦੀਆਂ ਸੁਗੰਧੀਆਂ ਦੀ ਗੱਲ ਕਰਾਂ ਕਿ ਇਨ੍ਹਾਂ ਦੇ ਰੂਪ-ਆਕਾਰ ਦੀ, ਤੇ ਜਾਂ ਬਰਫ਼ਾਨੀ ਚੋਟੀਆਂ ਦੀ ਲੁਭਾਇਮਾਨ ਸੁੰਦਰਤਾ ਦਾ ਨਖ ਤੋਂ ਲੈ ਕੇ ਸਿਖਰ ਤਕ ਦਾ ਬਿਆਨ ਕਰਾਂ ? ਜੋ ਕਹੋਗੇ, ਮੈਂ ਤਾਂ ਕਰ ਦਿਆਂਗਾ, ਪਰ ਬਾਊ ਜੀ! ਤੁਹਾਡੇ ਵਰਗੇ ਪਹਾੜਾਂ

ਦੇ ਘੁਮੱਕੜ ਨੂੰ ਕੌਣ ਦੱਸੇ ਕਿ ਇਹ ਪਹਾੜੀ ਰੌਣਕਾਂ ਥੁੜ-ਚਿਰੀਆਂ ਹੁੰਦੀਆਂ ਨੇ, ਨਾਲੇ ਕੀ ਪਤਾ ਏਥੇ ਮੇਰਾ ਪੜਾ ਕਿੰਨੇ ਚਿਰ ਦਾ ਹੈ ? ਸੋ ਤੁਸੀਂ ਮੌਕੇ ਨੂੰ ਮੁਲਤਵੀ ਕਰਨ ਵਾਲੀ ਅੱਯਾਸ਼ੀ ਮਾਣਨ ਦਾ ਖ਼ਿਆਲ ਬਿਲਕੁਲ ਤਿਆਗ ਦਿਉ ਤੇ ਆਪਣਾ ਬੁਚਕਾ ਚੁੱਕ ਕੇ, ਅਤੇ ਜੇ ਜੀ ਨਾ ਕਰੇ ਤਾਂ ਬੇਸ਼ੱਕ ਕੁੱਝ ਨਾ ਚੁੱਕੋ, ਪਰ ਆ ਕੇ ਬੂਹੇ ਉੱਤੇ ਦਸਤਕ ਦੇਣ ਦੀ ਕਿਰਪਾ ਕਰੋ।

ਉਦੋਂ ਮੈਂ ਨਹੀਂ ਸਾਂ ਜਾਣਦਾ ਕਿ ਨਾਨਕ ਸਿੰਘ ਹੁਰਾਂ ਨੂੰ ਕਿਹੜੀ ਕੁੰਡੀ ਵੱਧ ਖਿੱਚ ਪਾਏਗੀ—ਕੁਦਰਤੀ ਨਜ਼ਾਰਿਆਂ ਦੀ, ਕਿ ਸੰਗੀਤ ਦੀ, ਕਿ ਏਕਾਂਤ ਦੀ, ਕਿ ਫੁੱਲਾਂ ਦੀ, ਕਿ ਸੰਘਣੇ ਜੰਗਲ ਦੀ, ਇਸ ਲਈ ਮੈਂ ਆਪਣੀ ਚਿੱਠੀ ਵਿਚ ਕਈ ਕੁੰਡੀਆਂ ਲਟਕਾਉਣ ਦੀ ਜੁਗਤ ਵਰਤੀ ਸੀ। ਆਖ਼ਰ ਕਿਸੇ ਵਿਚ ਤਾਂ ਫਸਣਗੇ ਹੀ ਤੇ ਗੱਲ ਉਹੀਓ ਹੋਈ। ਚਿੱਠੀ ਮਿਲਣ ਤੋਂ ਅਗਲੇ ਕਿ ਅਗਲੇਰੇ ਦਿਨ ਬਾਊ ਜੀ ਸਾਡੇ ਪਾਸ ਪਹੁੰਚ ਚੁੱਕੇ ਸਨ।

ਅੱਜ ਦਾ ਤਾਂ ਪਤਾ ਨਹੀਂ, ਵਧਦੀ ਆਬਾਦੀ ਨੇ ਹਸੀਨ ਕੁਦਰਤੀ ਜੰਗਲ ਦਾ ਕਿੰਨਾ ਕੁ ਭਾਰ ਛੱਡਿਆ ਹੈ, ਪਰ ਉਦੋਂ ਸਾਡੇ ਟਿਕਾਣੇ ਵਾਲਾ ਨਜ਼ਾਰਾ ਵਾਕਈ ਮਾਣਨਜੋਗ ਹੁੰਦਾ ਸੀ। ਦੋ-ਮੰਜ਼ਲਾ ਕੁਆਟਰ ਚੀਲਾਂ ਦੇ ਜੰਗਲ ਦੇ ਸਿਰੇ ਉੱਤੇ ਬਣੇ ਹੋਏ ਸਨ। ਕੂਲੀ, ਸੁਰੀਲੀ, ਸੁਗੰਧੀਆਂ ਵੰਡਦੀ ਹਵਾ, ਨਰਮ-ਨਰਮ, ਕੋਸੀ-ਕੋਸੀ ਧੁੱਪ ਤੰਦਰੁਸਤੀ ਲਈ ਬੰਦੇ ਨੂੰ ਹੋਰ ਚਾਹੀਦਾ ਵੀ ਕੀ ਹੈ ? ਦਿਨ ਉੱਤੇ ਜਦੋਂ ਰਾਤ ਦੀ ਚੁੰਨੀ ਤਣ ਜਾਂਦੀ ਹੈ ਤਾਂ ਤੀਬਰ ਹਵਾ ਸ਼ਾਂਤ ਹਨੇਰੀ ਏਕਾਂਤ ਨੂੰ ਸੁਰਤਾਲ ਨਾਲ ਗੁੰਜਾ ਦੇਂਦੀ ਹੈ ਤੇ ਅਦਿੱਸ ਜੁਗਨੂੰ ਆਪਣੇ ਜਗ-ਬੁਝ, ਜਗ-ਬੁਝ ਕਰਦੇ ਟਿਮਕਣਿਆਂ ਨਾਲ ਉਸ ਦੀ ਦਿਲਫ਼ਰੇਬੀ ਵਿਚ ਵਾਧਾ ਕਰਦੇ ਨਹੀਂ ਥੱਕਦੇ। ਮੈਨੂੰ ਯਕੀਨ ਸੀ ਕਿ ਪਹਾੜਾਂ ਦੇ ਸ਼ੌਕੀਨ ਬਾਊ ਜੀ ਨੂੰ ਇਹ ਏਕਾਂਤ ਥਾਂ ਆਪਣਾ ਨਵਾਂ ਨਾਵਲ ਲਿਖਣ ਲਈ ਪਸੰਦ ਆਏਗੀ।

ਨਾਨਕ ਸਿੰਘ ਹੁਰਾਂ ਨਾਲ ਇੱਕੋ ਘਰ ਵਿਚ ਸਹਿਵਾਸ ਦਾ ਮੇਰਾ ਇਹ ਪਹਿਲਾ ਤੇ ਆਖ਼ਰੀ ਤਜਰਬਾ ਸੀ। ਬਾਊ ਜੀ ਨਾਲ ਹੀ ਨਹੀਂ, ਕਿਸੇ ਵੀ ਨਾਮਵਰ ਲੇਖਕ ਨਾਲ ਆਪਣੇ ਜਾਂ ਉਸ ਦੇ ਘਰ ਦੀ ਛੱਤ ਹੇਠ, ਕੁੱਝ ਦਿਨ ਲਈ ਇਕੱਠੇ ਰਹਿਣ ਦਾ ਵੀ, ਇਹ ਪਹਿਲਾ ਤਜਰਬਾ ਸੀ। ਇਸ ਲਈ ਮੈਂ ਤੇ ਮੇਰੀ ਵਹੁਟੀ ਨੇ, ਇਸ ਮੌਕੇ ਨੂੰ ਆਪਣੇ ਜੀਵਨ ਦੇ ਨਿੱਕੇ ਜਿਹੇ ਇਤਿਹਾਸ ਵਿਚ, ਇਕ ਉਚੇਚੇ ਮਾਣ ਵਾਲਾ ਵਾਕਿਆ ਸਮਝ ਕੇ, ਬਾਊ ਜੀ ਨਾਲ ਕੁੱਝ ਅਜਿਹੇ ਸੰਭਲਵੇਂ ਅੰਦਾਜ਼ ਨਾਲ ਪੇਸ਼ ਆਉਣਾ ਸ਼ੁਰੂ ਕੀਤਾ, ਜਿਵੇਂ ਉਹ ਸ਼ੀਸ਼ੇ ਦੇ ਬਣੇ ਹੋਏ ਹੋਣ—ਮਤੇ ਤਿੜਕ ਜਾਣ, ਮਤੇ ਟੁੱਟ ਜਾਣ, ਕਿਤੇ ਉਨ੍ਹਾਂ ਦੇ ਸੁਖ-ਆਰਾਮ ਵਿਚ ਕੋਈ ਕਸਰ ਨਾ ਰਹਿ ਜਾਏ, ਕਿਤੇ ਉਨ੍ਹਾਂ ਦੀ ਕੋਈ ਅਣਦੱਸੀ ਲੋੜ ਪੂਰੀ ਹੋਣੋਂ ਨਾ ਰਹਿ ਜਾਏ। ਐਸਾ ਨਾ ਹੋਵੇ ਕਿ ਕੋਈ ਅਰਮਾਨ ਰਹਿ ਜਾਏ ਦਿਲ ਵਿਚ, ਜੋ ਮਗਰੋਂ ਸਾਰੀ ਉਮਰ ਕੰਡੇ ਵਾਂਗ ਚੁੱਭਦਾ ਰਹੇ।

ਮੇਰੀ ਤੇ ਨਾਨਕ ਸਿੰਘ ਹੁਰਾਂ ਦੀ ਉਮਰ ਦਾ ਦੋ ਦਹਾਕਿਆਂ ਤੋਂ ਉਪਰ ਦਾ ਫ਼ਰਕ ਸੀ। ਮੇਰੀ ਵਹੁਟੀ ਤਿੰਨ ਵਰ੍ਹੇ ਹੋਰ ਵੀ ਛੋਟੀ ਸੀ। ਉਸ ਨੂੰ ਤਾਂ ਉਨ੍ਹਾਂ ਆਉਂਦੇ ਸਾਰ ਧੀ ਬਣਾ ਲਿਆ ਤੇ ਸਾਰੀ ਉਮਰ ਉਸ ਦੇ ਸਿਰ ਉੱਤੇ ਆਪਣਾ ਹੱਥ ਰੱਖੀ ਰੱਖਿਆ। ਮੇਰੇ ਨਾਲ ਵੀ, ਆਪਣੇ ਵੱਲੋਂ ਘਿਉ-ਖਿਚੜੀ ਹੋਣ ਲਈ, ਪੂਰੀ ਵਾਹ ਲਾਈ—ਘੁੱਟ ਕੇ ਜੱਫੀਆਂ ਪਾਉਂਦੇ, ਸਭ ਵਿੱਥਾਂ ਮਿਟਾ ਦੇਣ ਵਾਲਾ ਝਲਕਦਾ ਪਿਆਰ ਬਖ਼ਸ਼ਦੇ, ਗੱਲ ਗੱਲ ਉੱਤੇ ਮੁਸਕਰਾਹਟਾਂ ਨਾਲ ਸਾਡੀਆਂ ਝੋਲੀਆਂ ਭਰ ਦੇਂਦੇ, ਪਰ ਅਸੀਂ ਦੋਵੇਂ ਜੀ, ਬਦਲੇ ਵਿਚ, ਉਨ੍ਹਾਂ ਦਾ ਰੱਜ ਕੇ ਆਦਰ-ਸਤਿਕਾਰ ਕਰਦੇ। ਉਦੋਂ ਇਹ ਖ਼ਿਆਲ ਸਾਡੀ ਦੁਹਾਂ ਦੀ ਚੇਤਨਾ

ਦੇ ਨੇੜੇ-ਤੇੜੇ ਵੀ ਨਹੀਂ ਸੀ ਫਟਕਿਆ ਕਿ ਸੰਨ੍ਹਾਂ ਪੂਰਨ ਵਾਲੇ ਪਿਆਰ ਦਾ ਜਵਾਬ, ਉਹੋ ਜਿਹੇ ਪਿਆਰ ਨਾਲ ਹੀ ਦਿੱਤਾ ਜਾ ਸਕਦਾ ਹੈ, ਆਦਰ-ਸਤਿਕਾਰ ਨਾਲ ਨਹੀਂ। ਆਦਰ ਦੇ ਤਾਂ ਖ਼ਮੀਰ ਵਿਚ ਹੀ ਹੁੰਦੀ ਹੈ, ਊਚ-ਨੀਚ ਦੀ ਮਰਿਆਦਾ। ਉਹ ਬਿਲਕੁਲ ਘਰ ਦਾ ਜੀਅ ਬਣ ਕੇ ਰਹਿਣ ਦਾ ਜਤਨ ਕਰਦੇ—ਸਿਰ ਉੱਤੇ ਪਟਕਾ ਬੱਝਿਆ ਹੋਇਆ ਤਾਂ ਵੀ ਠੀਕ ਤੇ ਜੇ ਅਜੇ ਬੰਨ੍ਹਣ ਵਾਲਾ ਹੈ, ਤਾਂ ਵੀ ਠੀਕ, ਦਾੜ੍ਹੀ ਵਿਚ ਕੰਘਾ ਫੇਰਿਆ ਹੋਇਆ ਹੈ ਤਾਂ ਵੀ ਠੀਕ ਤੇ ਜੇ ਅਜੇ ਉਲਝੀ ਹੋਈ ਹੈ ਤਾਂ ਵੀ ਠੀਕ, ਮੰਜੇ ਉੱਤੇ ਰਾਤ ਵਾਲੇ ਕੰਬਲ ਤਹਿ ਕਰ ਦਿੱਤੇ ਤਾਂ ਵੀ ਠੀਕ ਤੇ ਜੇ ਨਹੀਂ ਕੀਤੇ ਤਾਂ ਵੀ ਕੋਈ ਚਿੰਤਾ ਨਹੀਂ। ਇਸ ਤਰ੍ਹਾਂ ਦਾ ਗ਼ੈਰ-ਰਸਮੀ ਵਤੀਰਾ, ਮੇਰਾ ਖ਼ਿਆਲ ਹੈ, ਉਹ ਜਾਣ ਕੇ ਵਰਤਦੇ ਸਨ—ਘਰ ਦਾ ਜੀਅ ਬਣਨ ਦੀ ਖ਼ਾਤਰ, ਪਰ ਮੈਂ ਤੇ ਮੇਰੀ ਸ਼੍ਰੀਮਤੀ ਉਨ੍ਹਾਂ ਦੀ ਖੁੱਲ੍ਹ ਦਾ ਜਵਾਬ ਰੱਜ ਕੇ ਖੁੱਲ੍ਹ ਨਾਲ ਦੇਣ ਨੂੰ ਉਨ੍ਹਾਂ ਦੀ ਵਡਿਆਈ ਦਾ ਅਪਮਾਨ ਸਮਝਣ ਦੀ ਗ਼ਲਤੀ ਕਰੀ ਜਾ ਰਹੇ ਸਾਂ। ਉਹ ਲਤੀਫ਼ੇ ਸੁਣਾਉਂਦੇ ਤੇ ਖੁੱਲ੍ਹ ਕੇ ਨਿਰਛਲ ਹਾਸਾ ਹੱਸਦੇ; ਅਸੀਂ ਵੀ ਹੱਸਦੇ, ਪਰ ਉਨ੍ਹਾਂ ਤੋਂ ਕੁੱਝ ਨੀਵੀਂ ਸੁਰ ਵਿਚ ਤੇ ਉਨ੍ਹਾਂ ਦੇ ਨਹਿਲੇ ਉੱਤੇ ਆਪਣੇ ਲਤੀਫ਼ੇ ਦਾ ਦਹਿਲਾ ਕਦੀ ਨਾ ਮਾਰਦੇ—ਮਤੇ ਸਾਡਾ ਲਤੀਫ਼ਾ ਇਸ ਮਹਾ ਲੇਖਕ ਦੇ ਮਿਆਰ ਤੋਂ ਨੀਵਾਂ ਨਿਕਲ ਪਵੇ। ਆਖ਼ਰ ਮੈਂ ਯੂਨੀਵਰਸਿਟੀ ਦਾ ਇਕ ਅਦਨਾ ਜਿਹਾ ਮੁਲਾਜ਼ਮ ਸਾਂ, ਜਿਸ ਦੀ ਸਾਹਿੱਤ ਦੇ ਜਗਤ ਵਿਚ ਜਾਂ ਕਿਸੇ ਵੀ ਹੋਰ ਖੇਤਰ ਵਿਚ ਉੱਕਾ ਕੋਈ ਪ੍ਰਾਪਤੀ ਨਹੀਂ ਸੀ ਤੇ ਬੁਲਾ ਬੈਠਾ ਸਾਂ ਪੰਜਾਬੀ ਨਾਵਲ ਦੇ ਸੁਲਤਾਨ ਨੂੰ। ਮੈਂ ਬਰਾਬਰੀ ਦੀ ਖੁੱਲ੍ਹ ਲੈਣ ਦੀ ਗੁਸਤਾਖ਼ੀ ਕਿਵੇਂ ਕਰ ਸਕਦਾ ਸਾਂ ? ਮੇਰ ਦੀ, ਅਪਣੱਤ ਦੀ, ਅਵਿਰਲ ਹੋ ਕੇ ਇਕ-ਜੋਤ ਹੋਣ ਦੀ ਅਸੀਮ ਜਜ਼ਬਾਤੀ ਵਡਿਆਈ ਦੀ ਪਛਾਣ ਤੋਂ ਉਸ ਵੇਲੇ ਅਸੀਂ ਦੋਵੇਂ ਬਿਲਕੁਲ ਕੋਰੇ ਸਾਂ।

ਉਦੋਂ ਸਾਡੇ ਦੋ ਬੱਚੇ ਸਨ—ਵੱਡੀ ਪੁਸ਼ਪਿੰਦਰ ਤੇ ਛੋਟਾ ਜੈਰੂਪ। ਜੈਰੂਪ ਮਸਾਂ ਤਿੰਨ, ਸਾਢੇ ਤਿੰਨ ਸਾਲਾਂ ਦਾ ਸੀ। ਨਾਨਕ ਸਿੰਘ ਹੁਰੀਂ ਬੱਚਿਆਂ ਦੇ ਮਨ ਮੋਹਣ ਲਈ ਖ਼ਾਸ ਕਰ ਕੇ ਜੈਰੂਪ ਦੇ ਹਾਣੀ ਬਣਨ ਲਈ, ਬਿਨਾਂ ਦੱਸੇ, ਲੱਕੜ ਬਾਜ਼ਾਰ ਚਲੇ ਜਾਂਦੇ ਤੇ ਕਦੀ ਕੋਈ ਕਦੀ ਕੋਈ ਖਿਡੌਣਾ ਲੈ ਆਉਂਦੇ। ਅਸੀਂ ਉਨ੍ਹਾਂ ਵੱਲੋਂ ਕੀਤੇ ਜਾ ਰਹੇ ਇਸ 'ਫ਼ਾਲਤੂ' ਖ਼ਰਚ ਉੱਤੇ ਫ਼ਿਕਰ ਜਤਾਉਂਦੇ ਤੇ ਹਟਕਦੇ। ਐਮ.ਐਲ.ਏ. ਕੁਆਟਰਾਂ ਤੋਂ ਕਾਲਕਾ-ਸ਼ਿਮਲਾ ਸੜਕ ਉੱਤੇ ਬੱਸਾਂ-ਕਾਰਾਂ ਦਾ ਨਿਰੰਤਰ ਆਉਣ-ਜਾਣ ਹਰ ਵੇਲੇ ਦਿੱਸਦਾ ਰਹਿੰਦਾ ਸੀ ਤੇ ਪਤਾ ਨਹੀਂ ਕਿਉਂ, ਖ਼ਾਸ ਉਨ੍ਹਾਂ ਹੀ ਦਿਨਾਂ ਵਿਚ, ਬਾਲ ਜੈਰੂਪ ਵਗਦੀ ਸੜਕ ਵੱਲ ਇਸ਼ਾਰਾ ਕਰ ਕਰ ਕੇ ਮੁੜ ਮੁੜ ਬੋਲਦਾ, "ਓਹ ਕਾਰ ਲੈਣੀ ਏਂ," "ਅਸੀਂ ਲੱਕੜ ਤੇ ਟੀਨ ਦੀਆਂ ਕਈ ਤਰ੍ਹਾਂ ਦੀਆਂ ਛੋਟੀਆਂ ਛੋਟੀਆਂ ਕਾਰਾਂ ਨਾਲ ਉਸ ਨੂੰ ਵਰਚਾਉਣ ਦਾ ਜਤਨ ਕਰਦੇ, ਪਰ ਉਹ ਇਨ੍ਹਾਂ ਨੂੰ ਵਗਾਹ ਕੇ ਪਰ੍ਹਾਂ ਸੁੱਟ ਦੇਂਦਾ। ਉਹ ਅਸਲੀ, ਵੱਡੀ, ਤੇਜ਼ ਚੱਲਣ ਵਾਲੀ ਕਾਰ ਦਾ ਗਾਹਕ ਸੀ। ਇਕ ਦਿਨ ਉਹ ਬਹੁਤ ਹੀ ਜ਼ਿਆਦਾ ਰਿਹਾੜ ਕਰਨ ਤੇ ਰੋਣ-ਪਿੱਟਣ ਡਹਿ ਪਿਆ। ਕਾਰ, ਉਸ ਦੇ ਤੇ ਸਾਡੇ ਵਿਚਕਾਰ ਸੇਹ ਦਾ ਤਕਲਾ ਬਣੀ ਪਈ ਸੀ। ਉਹ ਭੁੰਜੇ ਪਲਸੇਟੇ ਮਾਰਦਾ, ਸਿਰ ਪਟਕਾਉਂਦਾ, ਬਾਹਵਾਂ ਉਲਾਰਦਾ, ਜ਼ਾਰ-ਜ਼ਾਰ ਰੋ ਰਿਹਾ ਸੀ ਤੇ ਮੁੜ-ਮੁੜ ਉਥੋਂ ਦਿੱਸ ਰਹੇ ਸੜਕ ਦੇ ਟੋਟੇ ਉੱਤੇ ਭੰਬੀਰੀਆਂ ਵਾਂਗ ਏਧਰੋਂ-ਓਧਰ ਤੇ ਓਧਰੋਂ-ਏਧਰ ਆ-ਜਾ ਰਹੀਆਂ ਰੰਗ-ਬਰੰਗੀਆਂ ਕਾਰਾਂ ਵੱਲ ਉਂਗਲਾਂ ਕਰ ਕਰ 'ਕਾਰ ਲੈਣੀ ਏਂ', 'ਕਾਰ ਲੈਣੀ ਏਂ' ਦੀ ਅਣਮੁੱਕ ਮੁਹਾਰਨੀ ਦੁਹਰਾਈ ਜਾ ਰਿਹਾ ਸੀ। ਸਮਝ ਨਹੀਂ ਸੀ ਆ ਰਹੀ ਆਪਣੇ ਬਾਲ ਨੂੰ ਕਿਵੇਂ ਮਨਾਈਏ ? ਕੁਆਟਰਾਂ

ਵਿਚ ਅਸੀਂ ਸਿਰਫ਼ ਦੋ ਹੀ ਘਰ ਵੱਸਦੇ ਸਾਂ। ਦੂਜੇ, ਸ. ਨਿਰਭੈ ਸਿੰਘ ਖੱਦਰਪੋਸ਼ ਸਨ ਜੋ ਪੰਜਾਬ ਸਰਕਾਰ ਦੇ ਲੋਕ-ਸੰਪਰਕ ਵਿਭਾਗ ਵਿਚ ਕੰਮ ਕਰਦੇ ਸਨ। ਉਨ੍ਹਾਂ ਦਾ ਵੀ, ਸਾਡੇ ਵਾਂਗ, ਨੰਗੋ-ਨੰਗ ਚੁਤਾਲ ਸੌ ਵਾਲਾ ਹਾਲ ਸੀ। ਉਨ੍ਹਾਂ ਕੋਲ ਕਾਰ ਹੁੰਦੀ ਤਾਂ ਜੈਰੂਪ ਨੂੰ ਝੂਟਾ ਦਿਵਾ ਲਿਆਉਂਦੇ। ਖ਼ੈਰ, ਉਸ ਨੂੰ ਨੀਂਦਰ ਨੇ ਨਿਢਾਲ ਕੀਤਾ ਤਾਂ ਟੱਬਰ ਨੇ ਸੁਖ ਦਾ ਸਾਹ ਲਿਆ। ਬਾਊ ਜੀ ਨੇ ਇਹ ਸਾਰਾ ਦ੍ਰਿਸ਼ ਵੇਖਿਆ, ਕਾਕੇ ਨੂੰ ਮਨਾਉਣ ਉੱਤੇ ਵੀ ਜ਼ੋਰ ਲਾਇਆ, ਪਰ ਸਾਡੇ ਵਾਂਗ, ਉਨ੍ਹਾਂ ਦੀ ਵੀ ਪੇਸ਼ ਕੋਈ ਨਹੀਂ ਸੀ ਗਈ।

ਬਾਊ ਜੀ ਹਰ ਰੋਜ਼ ਨਾਸ਼ਤਾ ਸਾਡੇ ਨਾਲ ਇਕੱਠਾ ਕਰਦੇ ਸਨ। ਨਾਸ਼ਤੇ ਦੇ ਬਾਅਦ ਮੈਂ ਆਪਣੇ ਦਫ਼ਤਰ ਵੱਲ ਰਵਾਨਾ ਹੋ ਜਾਂਦਾ ਤੇ ਬਾਊ ਜੀ ਆਪਣੇ ਨਵੇਂ ਨਾਵਲ ਵਾਲੀ ਸ਼ਾਇਦ ਦੋ ਦਸਤਿਆਂ ਦੀ ਕਾਪੀ ਆਪਣੇ ਥੈਲੇ ਵਿਚ ਪਾ ਕੇ ਜੰਗਲ ਦੇ ਢਿੱਡ ਵਿਚ ਲੋਪ ਹੋ ਜਾਂਦੇ। ਉਹ ਆਪਣੀ ਕਲਮੀ ਝੁੱਟੀ ਲਾ ਕੇ ਰੋਟੀ ਵੇਲੇ ਘਰ ਮੁੜਦੇ। ਰੋਟੀ ਖਾ ਕੇ ਕੁੱਝ ਦੇਰ ਆਰਾਮ ਕਰਦੇ ਤੇ ਫੇਰ ਮੰਜੇ ਉੱਤੇ ਹੀ ਲਿਖਣ ਬੈਠ ਜਾਂਦੇ। ਮੈਂ ਪੰਜ ਵਜੇ ਤੋਂ ਬਾਅਦ ਘਰ ਮੁੜਦਾ। ਅੱਗੋਂ ਪੱਕੇ ਰੰਗ ਵਾਲੇ ਰਿਸ਼ੀ ਦੇ ਚਿੱਟੇ-ਦੁੱਧ ਦੰਦ, ਸੁਆਗਤੀ ਮੁਸਕਰਾਹਟਾਂ ਨਾਲ ਸਾਰਾ ਚੁਗਿਰਦਾ ਰੁਸ਼ਨਾ ਦੇਣ ਵਾਲੀ 'ਜੀ ਆਇਆਂ' ਕਹਿੰਦੇ। ਸਾਡਾ ਇਹ ਕਾਰਜ-ਕ੍ਰਮ ਨਿਤ ਇਵੇਂ ਹੀ ਚੱਲਦਾ, ਪਰ ਜੈਰੂਪ ਦੇ ਤਮਾਸ਼ੇ ਤੋਂ ਅਗਲੇ ਦਿਨ ਜਦੋਂ ਮੈਂ ਘਰ ਪਰਤ ਰਿਹਾ ਸਾਂ ਤਾਂ ਦੂਰੋਂ ਕੀ ਵੇਖਦਾ ਹਾਂ ਕਿ ਘਰ ਦੇ ਬਾਹਰ ਖੁੱਲ੍ਹੀ ਥਾਂ ਵਿਚ ਇਕ ਪਾਸੇ ਬਾਊ ਜੀ ਖੜੇ ਹਨ ਤੇ ਦੂਜੇ ਪਾਸੇ ਜੈਰੂਪ ਆਪਣੀ ਨਿੱਕੀ ਨਿੱਕੀ ਹਾਸੀ, ਚਾਂਦੀ ਦੇ ਘੁੰਗਰੂਆਂ ਵਾਂਗ, ਉੱਚੀ ਉੱਚੀ ਛਣਕਾ ਰਿਹਾ ਹੈ। ਬਾਊ ਜੀ ਟੀਨ ਦੀ ਇਕ ਵੱਡੀ ਸਾਰੀ ਲਾਲ ਸੂਹੀ ਕਾਰ ਉਸ ਵੱਲ ਰੇੜ੍ਹ ਰਹੇ ਸਨ ਤੇ ਜੈਰੂਪ ਉਹੀ ਕਾਰ ਉਨ੍ਹਾਂ ਵੱਲ ਭੇਜ ਕੇ ਮੋੜਵਾਂ ਉੱਤਰ ਦੇ ਰਿਹਾ ਸੀ। ਬਾਲ-ਹਠ ਤੋੜਨ ਲਈ ਮਾਂ ਤੇ ਪਿਉ ਨਾਲੋਂ ਕਿਤੇ ਵੱਧ ਸਿਆਣਪ ਵਰਤ ਕੇ, ਬਾਊ ਜੀ ਜੈਰੂਪ ਦੇ ਜਿਗਰੀ ਦੋਸਤ ਬਣੇ ਬੈਠੇ ਸਨ। ਜਦੋਂ ਉਹ ਸਵੇਰੇ ਮੇਰੇ ਨਾਲ ਘਰੋਂ ਨਿਕਲੇ ਸਨ ਤਾਂ ਨਿੱਤ ਵਾਂਗ ਉਹ ਜੰਗਲ ਵਿਚ ਉਤਰ ਗਏ ਸਨ, ਪਰ ਮੈਂ ਤਾੜ ਗਿਆ ਕਿ ਮੈਨੂੰ ਝਕਾਨੀ ਦੇ ਕੇ ਉਹ ਛੇਤੀ ਹੀ ਉਪਰ ਲੱਕੜ ਬਜ਼ਾਰ ਵੱਲ ਤੁਰ ਪਏ ਹੋਣਗੇ ਤੇ ਜੈਰੂਪ ਲਈ ਕਾਰ ਖ਼ਰੀਦ ਕੇ ਰੋਟੀ ਵੇਲੇ ਪਰਤ ਆਏ ਹੋਣਗੇ। ਹੁਣ, ਜਦ ਕੋਈ ਨਾ ਕੋਈ ਕਾਰ ਜੈਰੂਪ ਦੇ ਥੱਲੇ ਹਮੇਸ਼ਾ ਰਹਿੰਦੀ ਹੈ, ਪਤਾ ਨਹੀਂ, ਉਸ ਨੇ ਕਦੀ ਉਸ ਦੇਵਤਾ-ਸਰੂਪ ਮਨੁੱਖ ਦੀ ਯਾਦ ਵਿਚ ਆਪਣਾ ਸਿਰ ਨਿਵਾਇਆ ਵੀ ਹੈ ਕਿ ਨਹੀਂ, ਜੋ ਉਸ ਨੂੰ ਤਾਂ ਕਾਰ ਵਾਲਾ ਬਣਾ ਕੇ ਰਾਜ਼ੀ ਸੀ, ਪਰ ਆਪ, ਆਪਣੇ ਅੰਤਲੇ ਸਾਹਾਂ ਤਕ, ਬੇ-ਕਾਰ ਹੀ ਰਿਹਾ ਸੀ।

*ਆਰਸੀ* ਦੇ ਸੰਪਾਦਕ, ਨਾਨਕ ਸਿੰਘ ਹੁਰਾਂ ਦੇ ਸ਼ਰਧਾਲੂ ਤੇ ਮੇਰੇ ਵੀ ਮਿਹਰਬਾਨ ਭਾਪਾ ਪ੍ਰੀਤਮ ਸਿੰਘ ਨੂੰ ਇੱਕੋ ਗੱਲ ਬਹੁਤ ਚੰਗੀ ਤਰ੍ਹਾਂ ਆਉਂਦੀ ਹੈ—ਆਪਣਾ ਕਲਮੀ ਇੰਜਨ ਮੇਰੇ ਉੱਤੇ ਕਿਵੇਂ ਚਾੜ੍ਹੀ ਰੱਖਣਾ ਹੈ। ਛੇ ਕਿ ਖ਼ਬਰੇ ਅੱਠ ਮਹੀਨੇ ਪਹਿਲਾਂ ਹਾਲ-ਪਾਹਰਿਆ ਮਚਾ ਦਿੱਤੀ—ਨਾਨਕ ਸਿੰਘ ਨੰਬਰ ਤਿਆਰ ਪਿਐ, ਬਸ ਤੁਹਾਡੇ ਲੇਖ ਵਾਲੀ ਖ਼ਾਲੀ ਥਾਂ ਭਾਂ-ਭਾਂ ਪਈ ਕਰਦੀ ਹੈ। ਮੈਂ ਚਿੱਠੀ ਲਿਖਦਾ ਹਾਂ, ਪਿਆਰੇ ਭਾਪਾ ਜੀ! ਨਾਨਕ ਸਿੰਘ ਹੁਰਾਂ ਬਾਰੇ ਨੰਬਰ ਜ਼ਰੂਰ ਛਾਪਣਾ ਚਾਹੀਦਾ ਹੈ, ਬੜੀ ਢੁੱਕਵੀਂ ਗੱਲ ਹੈ, ਪਰ ਮੇਰੇ ਲਈ ਪੂਰਾ ਲੇਖ ਲਿਖਣਾ ਔਖਾ ਹੈ ਕਿਉਂਕਿ ਮੇਰਾ ਹੱਥ ਨਾਨਕ ਸਿੰਘ ਦੀ ਕਿਸੇ ਖੁੰਘੀ ਨੂੰ ਨਹੀਂ ਪੈ ਰਿਹਾ ਤੇ ਜਦ ਤਕ ਕਿਸੇ ਸ਼ਖ਼ਸੀਅਤ ਦੀ ਕੋਈ ਖੁੰਘੀ ਨਾ ਲੱਭੇ, ਉਸ ਬਾਰੇ ਕੋਈ ਕੀ ਲਿਖੇ? ਜਵਾਬੀ ਘੋੜਾ ਸਰਪਟ ਦੌੜਦਾ ਆਉਂਦਾ ਹੈ: "ਮੈਂ ਫ਼ੈਸਲਾ ਕਰ ਲਿਆ

ਹੈ, ਤੁਹਾਡੇ ਲੇਖ ਬਿਨਾਂ ਇਹ ਪਰਚਾ ਨਹੀਂ ਛਪੇਗਾ।" ਮੈਂ ਨਾਨਕ ਸਿੰਘ ਨੂੰ ਧਿਆਉਂਦਾ ਹਾਂ, ਆਪਣੀ ਨਾਨਕ ਸਿੰਘੀ ਯਾਦਾਂ ਵਿੱਚੋਂ ਕਿਸੇ ਤਰ੍ਹਾਂ ਇਕ ਲੇਖ ਨਿਚੋੜ ਲਵਾਂ, ਪਰ ਕੰਮ ਨਹੀਂ ਬਣਦਾ। ਬਣੇ ਵੀ ਕਿਸ ਤਰ੍ਹਾਂ ? ਜਦੋਂ ਬਾਊ ਜੀ ਸਾਡੇ ਪਾਸ ਰਹੇ, ਮੈਂ ਇਕ ਦਿਨ ਵੀ ਉਨ੍ਹਾਂ ਨੂੰ ਸਾਹਮਣੇ ਬਿਠਾ ਕੇ ਉਨ੍ਹਾਂ ਦੇ ਜੀਵਨ ਜਾਂ ਸਾਹਿੱਤ ਬਾਰੇ ਉਨ੍ਹਾਂ ਨਾਲ ਪ੍ਰਸ਼ਨੋਤਰੀ ਨਹੀਂ ਸੀ ਕੀਤੀ। ਕਦੀ ਸੋਚਿਆ ਹੀ ਨਹੀਂ ਸੀ ਕਿ ਇਨ੍ਹਾਂ ਸਵਾਲਾਂ-ਜਵਾਬਾਂ ਦੀ ਹੀ, ਬਾਅਦ ਵਿਚ ਬੜੀ ਵੱਟਕ ਹੋ ਜਾਂਦੀ ਹੈ ਤੇ ਇਨ੍ਹਾਂ ਦੇ ਸਿਰ ਉੱਤੇ ਹੀ ਕਈ ਲੇਖ ਉਸਾਰ ਲਈਦੇ ਹਨ। ਮੈਂ ਫੇਰ ਭਾਪਾ ਜੀ ਨੂੰ ਲਿਖਦਾ ਹਾਂ, "ਵੀਰ ਮੇਰੇ, 'ਅਬ ਕੀ ਬਾਰ ਬਖਸਿ ਬੰਦੇ ਕਉ' ਅਜੇ ਨਾਨਕ ਸਿੰਘ ਬਹੁੜ ਨਹੀਂ ਰਿਹਾ, ਮੈਂ ਕੀ ਕਰਾਂ ? ਲੇਖ ਜਾਂ ਰੇਖਾ-ਚਿਤਰ ਕਿਥੋਂ ਪੈਦਾ ਕਰ ਦਿਆਂ ?" ਉਨ੍ਹਾਂ ਨਾਲ ਬਿਤਾਏ ਦਿਨ ਤਾਂ ਕਿਸੇ ਪਿਛਲੇ ਜਨਮ ਦਾ ਵਾਕਿਆ ਲੱਗਦੇ ਹਨ। ਅੱਧੀ ਸਦੀ ਹੋ ਚੱਲੀ ਹੈ, ਕੋਈ ਵਾਰਤਾਲਾਪ ਚੇਤੇ ਵਿਚ ਅਣਹੂੰਝੀ ਪਈ ਨਹੀਂ ਰਹਿ ਗਈ। ਪਰ ਭਾਪੇ ਵਰਗਾ ਕੁਲੱਕੜ ਵੀ ਕੋਈ ਹੋ ਸਕਦਾ ਹੈ ? ਮੇਰੀ ਨਵੀਂ ਕਿਤਾਬ *ਮੂਰਤਾਂ* ਦੇ ਪਹਿਲੇ ਪਰੂਫ਼ ਉਸ ਪਾਸੋਂ ਪਹੁੰਚੇ ਹਨ, ਉਨ੍ਹਾਂ ਦੇ ਨਾਲ ਨੱਥੀ ਹੋਈ ਚਿੱਠੀ ਵਿਚ ਨਾਨਕ ਸਿੰਘ ਭਰਿਆ ਪਿਆ ਹੈ। ਦੂਜੀ ਵਾਰ ਪਰੂਫ਼ ਆਏ ਹਨ, ਤਾਂ ਵੀ ਨਾਨਕ ਸਿੰਘ ਹੀ ਨਾਨਕ ਸਿੰਘ ਦੀ ਰੱਟ ਲਾਈ ਹੋਈ ਹੈ, ਇਕ ਕਾਨਫ਼ਰੰਸ ਉੱਤੇ ਮਿਲੇ ਹਾਂ ਤਾਂ ਨਾਨਕ ਸਿੰਘ, ਸੈਮੀਨਾਰ ਉੱਤੇ ਮਿਲੇ ਤਾਂ ਨਾਨਕ ਸਿੰਘ, ਟੈਲੀਫ਼ੋਨ ਦਾ ਰੀਸੀਵਰ ਚੁੱਕਦਾ ਹਾਂ ਤਾਂ ਨਾਨਕ ਸਿੰਘ—ਏਥੋਂ ਤਕ ਕਿ ਮੇਰੀ ਨੀਂਦਰ ਹਰਾਮ ਕਰ ਦਿੱਤੀ, ਏਸ ਭਾਪੇ ਸੜਾਪੇ ਨੇ। ਮੇਰਾ ਏਨਾ ਪਿਆਰਾ, ਖ਼ੁਸ਼ ਮਿਜ਼ਾਜ, ਸਰਲ, ਹਰ ਉਮਰ ਦਾ ਮਿਲਾਪੜਾ ਹਾਣੀ, ਦੂਜਿਆਂ ਦੇ ਦੁਖ ਆਪਣੇ ਬਣਾਉਣ ਵਾਲਾ, ਅੰਦਰੋਂ-ਬਾਹਰੋਂ ਇਕ 'ਬਾਊ ਜੀ', ਏਸ ਭਾਪੇ ਨੇ ਮੇਰੇ ਲਈ ਇਕ ਹਊਆ ਬਣਾ ਛੱਡਿਆ ਹੈ। ਮੈਂ ਆਖ਼ਰੀ ਚਿੱਠੀ ਲਿਖਦਾ ਹਾਂ : "ਭਾਪਾ ਜੀ, ਹੁਣ ਮੈਂ ਨਾਨਕ ਸਿੰਘ ਨੂੰ ਕਿਸੇ ਪੂਰੇ ਲੇਖ ਜਿੰਨਾ ਲੰਮਾ ਨਹੀਂ ਜਾਣਦਾ, ਵੱਧ ਤੋਂ ਵੱਧ ਇਕ ਛੋਟੇ ਪੈਰੇ ਜਿੰਨਾ ਜਾਣਦਾ ਹਾਂ ਤੇ ਤੁਹਾਡੇ ਪਰਚੇ ਦੇ ਨੰਬਰ ਵਿਚ ਜਿਥੇ ਕਲਮਾਂ ਦੇ ਮਹਾਚਾਲਕ ਸਫ਼ਿਆਂ ਦੇ ਸਫ਼ੇ ਉਸ ਮਹਾਨ ਸ਼ਖ਼ਸੀਅਤ ਬਾਰੇ ਭਰਨਗੇ, ਉਥੇ ਮੇਰਾ ਪੈਰਾ ਉਨ੍ਹਾਂ ਦੀ ਸ਼ਾਨ ਦੇ ਪੱਲੜੇ ਵਿਚ ਪਏ ਹੋਏ ਪਾਸਕੂ ਵਰਗਾ ਲੱਗੇਗਾ।" ਭਾਪਾ ਜੀ ਨੂੰ ਇਹ ਤਰਲਾ ਵੀ ਪਰਵਾਨ ਨਹੀਂ। ਮੈਂ ਖਿੱਝ ਜਾਂਦਾ ਹਾਂ : "ਭੱਠ ਪਈ ਇਹੋ ਜਿਹੀ ਦੋਸਤੀ ਜਿਹੜੀ ਅਗਲੇ ਦੀਆਂ ਦਿਮਾਗ਼ੀ ਨਸਾਂ ਨੂੰ ਹਰ ਵੇਲੇ ਅਕੜਾਈ ਰੱਖੇ। ਮੰਨ ਲਿਆ ਕਿ ਨਾਨਕ ਸਿੰਘ ਹੁਰੀਂ ਮੇਰੇ ਪਾਸ ਰਹੇ ਸਨ ਤੇ ਬਹੁਤ ਰਸਗੁੱਧੇ ਦਿਨ ਬੀਤੇ ਸਨ, ਸਾਰਾ ਸਾਰਾ ਦਿਨ ਮੂੰਹ ਵਿਚ ਇਕ ਸੁਆਦ ਜਿਹਾ ਘੁਲਿਆ ਰਹਿੰਦਾ ਸੀ, ਜਿਵੇਂ ਤਾਸ਼ਕੰਦ ਵਿਚ ਉਜ਼ਬੇਕਿਸਤਾਨ ਦੀ ਸਾਇੰਸ ਅਕਾਡਮੀ ਦੇ ਮੀਤ ਪ੍ਰਧਾਨ ਨੂਰੁੱਦ-ਦੀਨੌਫ਼ ਦੇ ਘਰ ਖਾਧੇ ਬੜੇ ਵੱਡੇ ਵੱਡੇ ਰਸੀਲ ਆੜੂਆਂ ਤੇ ਬੱਘੂ-ਗੋਸ਼ਿਆਂ ਦਾ ਸੁਆਦ ਅਗਲੇ ਦਿਨ ਤਕ ਰਿਹਾ ਸੀ। ਆਪਣਾ ਆਪ ਹਲਕਾ-ਫੁਲਕਾ ਲੱਗਦਾ, ਜਿਵੇਂ ਨਰਮ ਖੰਭਾਂ ਦੀ ਤੁਲਾਈ ਉੱਤੇ ਨਰਮ ਖੰਭਾਂ ਦਾ ਸਿਰਹਾਣਾ ਰੱਖ ਕੇ ਨਰਮ ਖੰਭਾਂ ਦੀ ਹੀ ਰਜਾਈ ਲੈ ਕੇ ਸੁਖਾਸਣ ਹੋਏ ਪਏ ਹੋਈਏ। ਬਾਊ ਜੀ ਕਿੰਨੇ ਦਿਨ ਸਾਡੇ ਪਾਸ ਰਹੇ, ਉੱਕਾ ਚੇਤੇ ਨਹੀਂ—ਸਾਥਣ ਤੁਰ ਗਈ ਹੈ, ਉਸ ਦਾ ਚੇਤਾ ਮੇਰੇ ਨਾਲੋਂ ਬਲਵਾਨ ਸੀ। ਖ਼ੁਦ ਬਾਊ ਜੀ ਵੀ ਚੱਲ ਚੁੱਕੇ ਹਨ, ਪੁੱਛਾਂ ਤਾਂ ਕਿਸ ਨੂੰ ? ਕਦੀ ਖ਼ਿਆਲ ਆਉਂਦਾ ਹੈ ਕਿ ਮਹੀਨੇ ਦੇ ਕਰੀਬ ਰਹੇ ਸਨ ਤੇ ਕਦੀ ਲੱਗਦਾ ਹੈ, ਪੰਦਰਵਾੜੇ ਤੋਂ ਵੱਧ ਨਹੀਂ ਸਨ ਟਿਕੇ। ਮੇਰੇ ਤਾਂ ਉਹ ਦਿਨ ਸੁਆਦ ਮਾਣਨ ਦੇ ਦਿਨ ਸਨ। ਸੁਆਦ ਮਾਣ ਲਿਆ, ਆਪਣੇ

ਅੰਦਰ ਰਚਾ ਲਿਆ ਤੇ ਗੱਲ ਖ਼ਤਮ। ਹੁਣ ਭਾਪਾ ਪ੍ਰੀਤਮ ਸਿੰਘ ਹੁਰੀਂ ਸਨ ਕਿ ਮੰਨਦੇ ਹੀ ਨਹੀਂ ਬਈ ਮੇਰੇ ਲਈ ਉਨ੍ਹਾਂ ਸੰਜੋਗੀ ਦਿਨਾਂ ਦੇ ਸੰਚਿਤ ਸੁਆਦ ਦਾ ਅੰਗ-ਨਿਖੇੜ ਕਰਨਾ ਬਹੁਤ ਔਖਾ ਹੈ। ਬਸ, ਇਕ ਗੱਲ ਹੈ ਜੋ ਮੈਨੂੰ ਭੁੱਲਦੀ ਨਹੀਂ। ਅਸਲ ਵਿਚ ਉਹਦੀ ਵਿਲੱਖਣਤਾ ਨੇ ਹੀ, ਉਸ ਨੂੰ ਮੇਰੇ ਲਈ ਅਭੁੱਲ ਬਣਾਇਆ ਹੋਇਆ ਹੈ:

ਨਾਵਲ ਲਿਖਣ ਲਈ ਉਨ੍ਹਾਂ ਦੇ ਜੰਗਲ-ਵਾਸ ਦੇ ਪਹਿਲੇ ਹੀ ਦਿਨ, ਜਦੋਂ ਮੈਂ ਦਫ਼ਤਰ ਤੋਂ ਮੁੜਿਆ ਤਾਂ ਬਾਊ ਜੀ ਖ਼ੁਸ਼ ਲੱਗਦੇ ਸਨ। ਮੈਂ ਕਿਹਾ, "ਸੁਣਾਓ, ਏਕਾਂਤ ਵਿਚ ਝੁੱਟੀ ਕੈਸੀ ਲੱਗੀ?" ਬੋਲੇ, "ਬਹੁਤ ਵਧੀਆ, ਫ਼ਲਾਣਾ ਚੈਪਟਰ ਮੁਕਾ ਆਇਆਂ।" ਮੈਨੂੰ ਚੇਤੇ ਨਹੀਂ, ਉਨ੍ਹਾਂ ਨੇ ਕਿਹੜਾ ਚੈਪਟਰ ਦੱਸਿਆ ਸੀ, ਨੌਵਾਂ ਕਿ ਸਤਾਰ੍ਹਵਾਂ ਕਿ ਇੱਕੀਵਾਂ ਪਰ ਹੈ ਸੀ ਦੁਰਾਡਾ ਹੀ। ਮੈਂ ਸਮਝਿਆ ਕਿ ਉਸ ਤੋਂ ਪਹਿਲਾਂ ਦੇ ਚੈਪਟਰ ਅੰਮ੍ਰਿਤਸਰੋਂ ਲਿਖ ਕੇ ਲਿਆਏ ਹੋਣਗੇ। ਉਥੇ ਹੀ ਚਾਹ ਦੇ ਮੇਜ਼ ਦੁਆਲੇ ਬੈਠਿਆਂ ਗੁੰਝਲ ਖੁੱਲ੍ਹੀ ਕਿ ਪਹਿਲੇ ਚੈਪਟਰਾਂ ਵਿੱਚੋਂ ਤਾਂ ਅਜੇ ਇਕ ਵੀ ਨਹੀਂ ਲਿਖਿਆ। ਨਾਵਲ ਦਾ ਆਰੰਭ ਹੀ ਕਿਸੇ ਵਿਚਲੇ ਚੈਪਟਰ ਨਾਲ ਹੀ ਕੀਤਾ ਗਿਆ ਸੀ। ਮੈਂ ਹੱਕਾ-ਬੱਕਾ ਰਹਿ ਗਿਆ। ਕਿਸੇ ਲੇਖਕ ਨੂੰ ਲਿਖਣ ਤੋਂ ਪਹਿਲਾਂ ਹੀ ਨਾਵਲ ਦੇ ਆਰੰਭ ਤੋਂ ਅੰਤ ਤਕ ਪਾਤਰਾਂ ਤੇ ਘਟਨਾਵਾਂ ਦੇ ਕਾਂਡਵਾਰ ਸਿਲਸਿਲੇ ਦਾ ਕਿਵੇਂ ਪਤਾ ਲੱਗ ਸਕਦਾ ਹੈ? ਪਰ ਨਾਵਲ ਦਾ ਲੇਖਕ ਮੇਰੇ ਸਾਹਮਣੇ ਬੈਠਾ ਸੀ ਤੇ ਉਸ ਦੀ ਕਾਪੀ ਦੇ ਉਸ ਦਿਨ ਦੇ ਲਿਖੇ ਕਾਂਡ ਤੋਂ ਪਹਿਲੇ ਤੇ ਮਗਰਲੇ ਸਫ਼ੇ ਉਸ ਦੇ ਕਥਨ ਦੇ ਗਵਾਹ ਸਨ। ਨਾਵਲ ਸੀ ਸ਼ਾਇਦ 'ਚਿਤਰਕਾਰ'। ਬਾਅਦ ਵਿਚ ਦਿੱਲੀ ਦੇ ਪ੍ਰਗਤੀ ਮੈਦਾਨ ਵਿਚ ਪਹਿਲੀ ਵੱਡੀ ਨੁਮਾਇਸ਼ ਸੀ ਕਿ ਦੂਜੀ, ਇਕ ਜਰਮਨ ਫ਼ਰਮ ਨੇ ਸ਼ੀਸ਼ੇ ਦਾ ਮਨੁੱਖੀ ਢਾਂਚਾ ਖੜਾ ਕੀਤਾ ਹੋਇਆ ਸੀ, ਜਿਸ ਵਿੱਚੋਂ ਸਰੀਰ ਦੇ ਇਕ ਇਕ ਅੰਗ ਦੀ ਸਥਿਤੀ, ਉਸ ਵਿਚ ਲਹੂ ਤੇ ਹੋਰ ਦ੍ਰਵਾਂ ਦੀ ਚਾਲ, ਖ਼ੁਰਾਕ ਦੇ ਪ੍ਰਵੇਸ਼ ਤੇ ਨਿਕਾਸ ਦਾ ਸਾਰਾ ਅਮਲ ਹਰ ਦਰਸ਼ਕ ਦੀਆਂ ਅੱਖਾਂ ਦੇ ਸਾਹਮਣੇ ਵਾਪਰਦਾ ਦਿੱਸਦਾ ਸੀ। ਉਸ ਢਾਂਚੇ ਦੇ ਸਾਹਮਣੇ ਖਲੋਤਿਆਂ ਮੈਨੂੰ ਬਾਊ ਜੀ ਦੀ ਨਾਵਲਕਾਰੀ ਦੇ ਕਰਿਸ਼ਮੇ ਦਾ ਚੇਤਾ ਆਇਆ। ਕੀ ਸੱਚ-ਮੁੱਚ ਇਸ ਲੇਖਕ ਦੇ ਸਾਹਮਣੇ ਪ੍ਰਸਤਾਵਿਤ ਨਾਵਲ ਦਾ ਪੂਰੇ ਦਾ ਪੂਰਾ ਢਾਂਚਾ, ਕੱਚ ਦੇ ਇਸ ਸ਼ੱਫ਼ਾਫ, ਪਾਰਦਰਸ਼ੀ ਜਰਮਨ ਢਾਂਚੇ ਵਾਂਗ, ਲਿਖੇ ਜਾਣ ਤੋਂ ਪਹਿਲਾਂ ਹੀ ਕਾਂਡਵਾਰ ਖੜਾ ਹੁੰਦਾ ਸੀ? ਮੈਨੂੰ ਲੱਗਦਾ ਹੈ, ਇਸ ਮਾਮਲੇ ਵਿਚ ਨਾਨਕ ਸਿੰਘ ਹੁਰੀਂ ਸਾਰੀ ਦੁਨੀਆ ਵਿਚ ਆਪਣੀ ਕਿਸਮ ਦੀ ਸ਼ਾਇਦ ਇੱਕੋ ਇਕ ਮਿਸਾਲ ਹੋਣਗੇ।

ਜਿੰਨੀ ਦੇਰ ਮੈਂ ਬਾਊ ਜੀ ਦੀ ਉਪਰੋਕਤ ਵਿਲੱਖਣਤਾ ਦੀ ਵਾਰਤਾ ਚਲਾਈ ਰੱਖੀ ਹੈ, ਭਾਪਾ ਪ੍ਰੀਤਮ ਸਿੰਘ ਦਾ ਭੂਤ ਮੇਰੇ ਉੱਤੋਂ ਲੱਥਿਆ ਪ੍ਰਤੀਤ ਹੁੰਦਾ ਰਿਹਾ ਹੈ, ਪਰ ਇਹ ਭੂਤ ਕਿਤੇ ਛੱਡਣ ਵਾਲੇ ਦਿਨ ਜੰਮਿਆ ਸੀ? ਸੋ ਮੈਂ ਉਸ ਦੇ ਇਕ ਪਾਸਿਓਂ ਬਚ ਨਿਕਲਣ ਦਾ ਜਤਨ ਕਰਦਾ ਹਾਂ। ਮੈਂ ਇਕ ਪੂਰੇ ਲੇਖ ਬਾਰੇ ਆਪਣੀ ਮਜਬੂਰੀ ਦੀ ਰੱਟ ਛੱਡ ਕੇ ਬਾਊ ਜੀ ਦੀਆਂ ਚਿੱਠੀਆਂ ਦੇ ਥੱਬੇ ਕੋਲ ਜਾ ਬੈਠਦਾ ਹਾਂ। ਇਨ੍ਹਾਂ ਦੇ ਵਿੱਚੋਂ ਲੰਘਦਿਆਂ ਮੈਂ ਮਹਿਸੂਸ ਕਰਦਾ ਹਾਂ ਕਿ ਜਿਸ ਭਾਪੇ ਨੇ ਮੈਨੂੰ ਏਨਾ ਤੰਗ ਕੀਤਾ ਹੈ, ਮੈਂ ਇਹ ਕੰਮ ਉਸ ਨੂੰ ਖ਼ੁਸ਼ ਕਰਨ ਲਈ ਨਹੀਂ ਕਰਨ ਲੱਗਾ, ਬਲਕਿ ਚਿੱਠੀਆਂ ਦੇ ਪੁਨਰ-ਪਾਠ ਰਾਹੀਂ ਬਾਊ ਜੀ ਨਾਲ ਇਕ ਵਾਰ ਫੇਰ ਨਿੱਘੀ ਮੁਲਾਕਾਤ ਕਰਨ ਲਈ ਕਰ ਰਿਹਾ ਹਾਂ। ਲੇਖਕ ਮਿੱਤਰਾਂ ਦੀਆਂ ਚਿੱਠੀਆਂ ਬਾਰੇ ਕੁੱਝ ਲਿਖਣ ਦਾ ਕੰਮ ਮੈਂ ਆਪਣੀ ਇਕ ਨਵੀਂ ਕਿਤਾਬ ਦੀ ਤਿਆਰੀ ਤਕ ਮੁਲਤਵੀ ਕੀਤਾ ਹੋਇਆ ਹੈ। ਇਸ ਲਈ ਏਥੇ ਮੈਂ ਨਹੀਂ ਬੋਲਾਂਗਾ,

ਚਿੱਠੀਆਂ ਵਿੱਚੋਂ ਅੱਤ ਸੰਕੋਚ ਨਾਲ ਕੀਤੀ ਚੋਣ ਆਪ ਬੋਲੇਗੀ ਤੇ ਲਿਖਣ ਵਾਲੇ ਦੇ ਆਤਮ-ਸਰੂਪ ਦੇ ਗੁਣਾਂ-ਲੱਛਣਾਂ ਦਾ ਸਿਮਰਨ ਕਰਦਿਆਂ ਚਿੱਠੀ-ਨਵੀਸੀ ਦੀਆਂ ਸ਼ੈਲੀਗਤ ਛੋਹਾਂ ਦੇ ਕੁੱਝ ਨਮੂਨੇ ਵੀ ਵਿਖਾ ਜਾਏਗੀ :

ਮੇਰੇ ਪਾਸ ਇਸ ਵੇਲੇ ਬਾਊ ਜੀ ਦੀਆਂ 49 ਚਿੱਠੀਆਂ ਸਾਂਭੀਆਂ ਪਈਆਂ ਹਨ। ਪਹਿਲੀ ਚਿੱਠੀ ਮਿਤੀ 18-10-1948 ਦੀ ਹੈ ਤੇ ਅਖ਼ੀਰਲੀ ਮਿਤੀ 30-4-1969 ਦੀ। ਇਨ੍ਹਾਂ ਵਿਚ 13 ਪੋਸਟ-ਕਾਰਡ, 2 ਇਨਲੈਂਡ ਲੈਟਰ ਤੇ 34 ਲਫ਼ਾਫਿਆਂ ਵਿਚ ਪਹੁੰਚੇ ਪੱਤਰ ਹਨ। ਜਦੋਂ ਡਾ. ਕਰਤਾਰ ਸਿੰਘ ਸੂਰੀ ਹੁਰਾਂ ਮਨ ਬਣਾਇਆ ਕਿ ਬਾਊ ਜੀ ਦੀਆਂ ਚਿੱਠੀਆਂ ਦਾ ਸੰਪਾਦਨ ਕਰਨਾ ਹੈ, ਉਦੋਂ ਉਨ੍ਹਾਂ ਮੈਨੂੰ ਵੀ ਟੋਹਿਆ ਸੀ : ਮੈਂ ਉਨ੍ਹਾਂ ਨੂੰ ਲਿਖਿਆ ਸੀ ਕਿ ਬਾਊ ਜੀ ਦੇ ਪੱਤਰ ਤਾਂ ਜ਼ਰੂਰ ਹੋਣਗੇ, ਪਰ ਹਜ਼ਾਰਾਂ ਚਿੱਠੀਆਂ ਦੇ ਢੇਰ ਵਿੱਚੋਂ ਲੱਭਣ ਲਈ ਇਸ ਵੇਲੇ ਮੇਰੇ ਪਾਸ ਵਿਹਲ ਨਹੀਂ ਹੈ, ਇਸ ਲਈ ਤੁਸੀਂ ਕਿਸੇ ਦੀ ਡਿਊਟੀ ਲਾ ਦਿਉ, ਉਹ ਲੱਭ ਲਵੇ। ਉਨ੍ਹਾਂ ਦਾ ਸਪੁੱਤਰ ਭਾਸ਼ਾ ਵਿਭਾਗ, ਪਟਿਆਲਾ ਵਿਚ ਕੰਮ ਕਰਦਾ ਸੀ, ਉਨ੍ਹਾਂ ਨੇ ਉਸ ਦੀ ਡਿਊਟੀ ਲਾਈ। ਉਸ ਨੇ ਚਿੱਠੀਆਂ ਦੇ ਪਹਾੜ ਵਿੱਚੋਂ ਦੋ ਕੁ ਦਿਨ ਆਪਣੇ ਦਾਦੇ ਨੂੰ ਲੱਭਣ ਲਈ ਲਾਏ, ਪਰ ਜਦੋਂ ਕੋਈ ਪੈੜ ਨਾ ਲੱਭੀ ਤਾਂ ਤੌਬਾ-ਤੌਬ ਕਰਦਾ ਭੱਜ ਗਿਆ। ਜਦੋਂ ਮੇਰੇ ਸਿਰੜੀ ਮਿੱਤਰ ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ ਨੇ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਦੇ ਪੁਸਤਕਾਲੇ ਦਾ ਕਾਇਆ-ਕਲਪ ਕਰਨ ਦੀ ਜ਼ਿੰਮੇਵਾਰੀ, ਓਟ ਲਈ ਤਾਂ ਮੈਂ ਆਪਣੀਆਂ ਚਿੱਠੀਆਂ ਦੇ ਖ਼ਜ਼ਾਨੇ ਨੂੰ ਕਿਤਾਬੀ ਰੂਪ ਦੇਣ ਦੀ ਗੱਲ ਉਨ੍ਹਾਂ ਨਾਲ ਛੇੜੀ। ਉਨ੍ਹਾਂ ਦੀ ਕਈ ਮਹੀਨਿਆਂ ਦੀ ਮਿਹਨਤ ਸਦਕਾ ਸਾਰੀਆਂ ਚਿੱਠੀਆਂ ਲੇਖਕਵਾਰ ਹੋ ਚੁੱਕੀਆਂ ਹਨ। ਹੁਣ ਛੇਤੀ ਹੀ ਇਨ੍ਹਾਂ ਵਿੱਚੋਂ ਚੋਣਵੀਆਂ ਚਿੱਠੀਆਂ ਨੂੰ ਕਿਤਾਬੀ ਰੂਪ ਵਿਚ ਸਾਂਭਣ ਦਾ ਜਤਨ ਕਰਾਂਗੇ। ਬਾਊ ਜੀ ਦੀਆਂ ਚਿੱਠੀਆਂ ਦਾ ਇਹ 49 ਪੱਤਰੀ ਗੁਲਦਸਤਾ ਵੀ ਬਜਾਜ ਜੀ ਦੀ ਮਿਹਰਬਾਨੀ ਨਾਲ ਇਸ ਵੇਲੇ ਮੇਰੇ ਸਾਹਮਣੇ ਪਿਆ ਹੈ। (ਸ਼ਬਦ-ਜੋੜ ਬਾਊ ਜੀ ਵਾਲੇ ਹਨ)

**18-10-1948**

.....ਦੂਜੀ ਬੇਨਤੀ ਇਹ ਹੈ ਕਿ ਪੰਜਾਬੀ ਦਾ ਇਕ ਅਖਾਣ ਹੈ, "ਜਾਗਦਿਆਂ ਦੀਆਂ ਕੱਟੀਆਂ ਤੇ ਸੁਤਿਆਂ ਦੇ ਕੱਟੇ" ਸੋ ਮੈਂ ਵੀ ਸੁਤਿਆਂ ਦੀ ਗਿਣਤੀ ਵਿਚ ਹਾਂ। ਭਾਵੇਂ ਮੈਂ ਤੀਹਾਂ ਪੈਂਤੀਆਂ ਕਤਾਬਾਂ ਦਾ ਲੇਖਕ ਹਾਂ, ਪਰ ਘਰੋਗੀ ਹਾਲਾਤ ਇਹ ਹਨ ਕਿ ਅਜੇ ਤੀਕ ਮਾਲੀ ਮੁਸ਼ਕਲਾਂ ਨੇ ਗਲਾ ਨਹੀਂ ਛਡਿਆ, ਸਗੋਂ ਦਿਨੋ ਦਿਨ ਕਾਫ਼ੀਆ ਤੰਗ ਹੀ ਹੁੰਦਾ ਜਾ ਰਿਹਾ ਹੈ। ਖ਼ਾਸ ਕਰਕੇ ਪਿਛਲੇ ਸਾਲ ਡੇਢ ਸਾਲ ਦੇ ਸਮੇਂ ਨੇ ਤਾਂ ਸਮਝੋ ਮੂੰਹ ਪਰਨੇ ਸੁਟ ਦਿੱਤਾ ਹੈ। ਘਰੋਗੀ ਚਿੰਤਾ ਫ਼ਿਕਰਾਂ ਨੇ ਲਹੂ ਪੀ ਲਿਆ ਹੈ। ਚੁਪਾਸੀ ਹਨੇਰਾ ਹੀ ਹਨੇਰਾ ਦਿਖਾਈ ਦੇਂਦਾ ਹੈ.....ਮੇਰੀ ਪਹੁੰਚ ਦਾ ਦਾਇਰਾ ਬੜਾ ਮਹਿਦੂਦ ਹੈ, ਕਿਤੇ ਜਾਣ ਆਉਣ ਦੀ ਆਦਤ ਨਹੀਂ। ਖ਼ੁਦਦਾਰ ਜਿਹਾ ਸੁਭਾਉ ਹੈ, ਪਰ ਹੁਣ ਪਾਣੀ ਸਿਰ ਤੋਂ ਦੀ ਲੰਘ ਗਿਆ ਹੈ। ਮੇਰੀ ਖ਼ਾਹਿਸ਼ ਹੈ ਕਿ ਜੇ ਤੁਸੀਂ ਇਸ ਬਾਰੇ ਵਿਚ ਮੇਰੀ ਰਹਿਬਰੀ ਕਰ ਸਕੋ ਤਾਂ ਬਹੁਤ ਕੁੱਝ ਆਸ ਹੋ ਸਕਦੀ ਹੈ। ਮੈਂ ਵੇਖਦਾ ਹਾਂ ਕਿ ਅੱਜ ਉਦਮ ਵਾਲੇ ਆਪਣੀ ਮੰਜ਼ਲ ਵਿਚ ਬਹੁਤ ਦੂਰ ਲੰਘ ਗਏ ਨੇ, ਪਰ ਮੇਰੇ ਵਰਗਿਆਂ ਦੀ ਕਿਤੇ ਵੀ ਪੁੱਛ ਨਹੀਂ।

**13-11-1948**

ਇਨ੍ਹਾਂ ਇਕ ਦੂੰਹ ਚਿੱਠੀਆਂ ਰਾਹੀਂ ਤੁਸੀਂ ਕਿੰਨਾ ਮੇਰੇ ਨੇੜੇ ਆ ਗਏ ਹੋ, ਇਹ ਅਨਭਵ ਕਰਕੇ ਮੈਨੂੰ ਹੈਰਾਨੀ ਹੁੰਦੀ ਹੈ। ਜਿਹਾ ਕਿ ਮੈਂ ਪਹਿਲੀ ਚਿੱਠੀ ਵਿਚ ਲਿਖ ਚੁੱਕਾ ਹਾਂ, ਸੁਭਾਵਿਕ ਹੀ ਮੈਂ ਕੁੱਝ ਅਨੋਖੀ ਜਿਹੀ ਤਬੀਅਤ ਦਾ ਹਾਂ। ਅਜ ਦੀ ਦੁਨੀਆ ਜਿਨ੍ਹਾਂ ਚੜ੍ਹਾਈਆਂ ਨੂੰ ਅਬੂਰ ਕਰਕੇ ਤ੍ਰੱਕੀ ਦੀ ਮੰਜ਼ਲ ਤੇ ਪਹੁੰਚਦੀ ਜਾਂਦੀ ਹੈ, ਮੈਂ ਉਨ੍ਹਾਂ ਦਾ ਆਦੀ ਆਪਣੇ ਆਪ ਨੂੰ ਨਹੀਂ ਬਣਾ ਸਕਿਆ। ਮੈਂ ਇਹ ਵੀ ਜਾਣਦਾ ਹਾਂ ਕਿ ਮੈਥੋਂ ਮੰਜ਼ਲਾਂ ਪਿੱਛੇ ਖੜੇ ਆਦਮੀ ਕੇਵਲ ਮੋਢੇ ਮਾਰ ਮਾਰ ਕੇ ਹੀ ਧੁਰ ਅਗਾਂਹ ਨਿਕਲ ਗਏ, ਤੇ ਮੈਂ ਉਥੇ ਦਾ ਉਥੇ ਹੀ ਖੜਾ ਹਾਂ, ਪਰ ਕੀ ਕਰਾਂ ਤਬੀਅਤ ਵਿਚ ਖ਼ੁਦਦਾਰੀ ਖ਼ਤਰਨਾਕ ਤੌਰ 'ਤੇ ਵੜੀ ਹੋਈ ਹੈ ਹਾਲਾਂਕਿ ਇਸ ਦਾ ਮਜ਼ਾ ਵੀ ਖ਼ੂਬ ਚੱਖ ਰਿਹਾ ਤੇ ਚੱਖ ਚੁੱਕਾ ਹਾਂ।

ਆਪਣੇ ਆਪ ਉਤੇ ਤਾਂ ਮੈਨੂੰ ਅਜੇ ਵੀ ਕੋਈ ਉਮੀਦ ਨਹੀਂ, ਪਰ ਏਨੀ ਤਸੱਲੀ ਹੈ ਕਿ ਮੇਰੇ ਤਿੰਨੇ ਲੜਕੇ ਹੁਣ ਕੰਮ ਸੰਭਾਲਣ ਜੋਗੇ ਹੋ ਪਏ ਹਨ। ਵਡਾ – ਜਿਸ ਨੇ ਪਿਛਲੇ ਸਾਲ ਬੀ.ਏ. ਕੀਤਾ ਹੈ, ਏਸ ਕੰਮ ਨਾਲ ਬਹੁਤ ਦਿਲਚਸਪੀ ਰੱਖਦਾ ਹੈ, ਸੋ ਇਸੇ ਉਮੀਦ ਉਤੇ ਮੈਂ ਕੁੱਝ ਹਥ ਪੈਰ ਮਾਰਨ ਦਾ ਆਹਰ ਸੋਚ ਰਿਹਾ ਹਾਂ। ਆਪ ਤਾਂ ਮੈਂ 'ਓਹੀ ਬੁੜੀ ਖੋਤੀ ਤੇ ਓਹੀ ਰਾਮ ਦਿਆਲ' ਵਾਲੀ ਹਾਲਤ ਵਿਚ ਹੀ ਰਹਾਂਗਾ। ਕਿਤੇ ਜਾਣ-ਆਉਣ ਜੋਗਾ ਨਹੀਂ, ਪਰ ਉਮੀਦ ਕਰਦਾ ਹਾਂ ਕਿ ਲੜਕੇ ਮੇਰੀ ਘਾਟ ਨੂੰ ਪੂਰਾ ਕਰ ਸਕਨਗੇ। ਸੋ ਉਨ੍ਹਾਂ ਰਾਹੀਂ ਹੀ ਮੈਂ ਤੁਹਾਡੀਆਂ ਸਲਾਹਾਂ ਉੱਤੇ ਚਲਣ ਦਾ ਪੂਰਾ ਪੂਰਾ ਯਤਨ ਕਰਾਂਗਾ। ਜਿਨ੍ਹਾਂ ਜਿਨ੍ਹਾਂ ਲੇਖਕਾਂ ਦੇ ਤੁਸਾਂ ਪਤੇ ਦਸੇ ਨੇ ਚਿਠੀਆਂ ਲਿਖ ਰਿਹਾ ਹਾਂ। ਡਾ. ਮੋਹਨ ਸਿੰਘ ਮੇਰਾ ਤੁਹਾਡੇ ਵਾਂਗ ਹੀ ਬੜਾ ਨਿੱਘਾ ਮਿਤਰ ਹੈ, ਪ੍ਰਿੰ: ਜੋਧ ਸਿੰਘ ਹੋਰਾਂ ਪਾਸ ਮੈਂ ਕੇਵਲ ਇਕੋ ਵਾਰੀ ਗਿਆ ਸਾਂ ਕਈ ਸਾਲ ਹੋਏ ਨੇ, ਪਰ ਉਨ੍ਹਾਂ ਦੇ ਵਰਤਾਉ ਵਿੱਚੋਂ ਮੈਨੂੰ ਨਿੱਘ ਨਾ ਲਭ ਸਕਿਆ, ਜਿਸ ਕਰਕੇ ਮੁੜ ਹੌਂਸਲਾ ਨਹੀਂ ਕਰ ਸਕਿਆ। ਪ੍ਰੋ. ਸਾਹਿਬ ਸਿੰਘ ਮੇਰੇ ਚੰਗੇ ਜਾਣੂੰ ਨੇ। ਉਨ੍ਹਾਂ ਨੂੰ ਵੀ ਮਿਲਾਂਗਾ।

ਗਲ ਪ੍ਰੋਫ਼ੈਸਰ ਜੀ, ਅਸਲ ਵਿਚ ਇਹ ਜੇ ਕਿ ਦੋਸਤ ਨੂੰ ਮਿਲਣ ਲਈ ਤਾਂ ਮੈਂ "ਕੋਈ ਆਤਾ ਹੈ ਪੈਰੋਂ ਸੇ ਹਮ ਆਵੇਂ ਅਪਨੀ ਆਂਖੋਂ ਸੇ" ਵੀ ਕਰਨ ਵਿਚ ਫ਼ਖ਼ਰ ਤੇ ਖ਼ੁਸ਼ੀ ਮਹਿਸੂਸ ਕਰਦਾ ਹਾਂ, ਪਰ ਕਿਸੇ ਨੂੰ ਹਾਕਮ ਸਮਝ ਕੇ ਜਾਂ ਸਵਾਲੀ ਬਣ ਕੇ ਕਿਸੇ ਦੇ ਸਾਹਮਣੇ ਜਾਣਾ ਮੈਨੂੰ ਮੌਤ ਸੁਝਦਾ ਹੈ। ਫਿਰ ਵੀ ਤੁਹਾਡੇ ਵਰਗੇ ਹਿਤੂਆਂ ਦੇ ਬਲ ਬੂਤੇ ਤੇ ਮੈਂ ਬਹੁਤ ਕੁੱਝ ਕਰ ਸਕਾਂਗਾ ਤੇ ਛੇਤੀ ਹੀ ਮਾਲੀ ਮੁਸ਼ਕਲਾਤ ਵਿੱਚੋਂ ਨਿਕਲ ਜਾਵਾਂਗਾ, ਇਸ ਦਾ ਮੈਨੂੰ ਯਕੀਨ ਹੈ।

ਵੈਸੇ ਮੇਰੇ ਕੰਮ ਕਾਰ ਦੀ ਹਾਲਤ ਕਈਆਂ ਨਾਲੋਂ ਬਿਹਤਰ ਹੈ। ਨਾਂ ਨੂੰ ਇਸ ਵੇਲੇ ਇਕ ਛਡ ਦੇ ਦੂੰਹ ਦੁਕਾਨਾ ਦਾ–ਇਕ ਅੰਮ੍ਰਿਤਸਰ ਤੇ ਇਕ ਦਿੱਲੀ–ਮਾਲਕ ਵੀ ਹਾਂ। ਕੰਮ ਸੰਭਾਲਣ ਨੂੰ ਘਰ ਦੇ ਬੰਦੇ ਨੇ, ਕਮੀ ਹੈ ਤਾਂ ਵਸੀਲਿਆਂ ਦੀ, ਤੇ ਇਹ ਕਮੀ ਮੇਰੀਆਂ ਹੀ ਅਨਗਹਿਲੀਆਂ ਕਰਕੇ ਵਾਕਿਆ ਹੋਈ ਹੈ। ਸੋ ਹੁਣ ਜਿਥੇ ਤੁਹਾਡੇ ਵਰਗੇ ਸਨੇਹੀਆਂ ਦਾ ਹਥ ਮੇਰੀ ਪਿਠ 'ਤੇ ਹੈ, ਮੈਂ ਖ਼ਿਆਲ ਕਰਦਾ ਹਾਂ ਕਿ ਪਹਾੜ ਨਾਲ ਟੱਕਰ ਲੈਣ ਦੀ ਤਾਕਤ ਵੀ ਮੇਰੇ ਵਿਚ ਹੈ। ਬਸ ਤੁਸੀਂ ਮੇਰੀ ਸਰਪ੍ਰਸਤੀ ਕਾਇਮ ਰਖੋ। ਤੇ ਇਹ ਮੈਂ ਆਸ ਹੀ ਨਹੀਂ ਦਿਵਾਂਦਾ ਬਲਕਿ ਫ਼ਖ਼ਰ ਨਾਲ ਕਹਿ ਸਕਦਾ ਹਾਂ ਕਿ ਆਪਣੇ ਨਾਲ ਸਾਂਝ ਪਾਣ ਵਾਲਿਆਂ ਨੂੰ ਮੈਥੋਂ ਕਦੀ ਵੀ ਬਦ-ਦਿਆਨਤੀ ਦੀ ਬੂ ਨਹੀਂ ਆਵੇਗੀ। ਆਪਣੀ ਜ਼ਿੰਦਗੀ ਵਿਚ ਹੋਰ ਭਾਵੇਂ ਕੁੱਝ ਖਟਿਆ ਹੋਵੇ ਜਾਂ ਨਾ, ਪਰ ਈਮਾਨਦਾਰੀ ਮੇਰੀ ਕਦੀ ਖ਼ਤਰੇ ਵਿਚ ਨਹੀਂ ਪਈ ਨਾ ਹੀ ਸ਼ਾਇਦ ਕਦੀ ਪਵੇ।

ਮੇਰਾ ਭੇਜਿਆ ਹੋਇਆ ਲੇਖ ਜੇ ਮਤਲਬ ਦਾ ਨਹੀਂ ਤਾਂ ਕੋਈ ਗਲ ਨਹੀਂ। ਅਸਲ ਵਿਚ ਮੇਰੀ ਕਲਮ ਬਹੁਤਾ ਨਾਵਲ ਘਸੀਟਣ ਦੀ ਹੀ ਆਦੀ ਹੈ, ਆਮ ਮਜ਼ਮੂਨ ਨਵੀਸੀ ਮੇਰੀ ਏਡੀ ਚੰਗੀ ਨਹੀਂ। ਇਉਂ ਸਮਝੋ ਕਿ ਮੈਂ ਅੱਡੀ ਤੋਂ ਚੋਟੀ ਤੀਕ ਜੋ ਕੁੱਝ ਵੀ ਹਾਂ, ਨਾਵਲ-ਨਵੀਸੀ ਲਈ ਹਾਂ। ਭਾਵੇਂ ਇਨ੍ਹਾਂ ਵਿਚ ਵੀ ਮੈਂ ਬੇਓੜਕ ਤ੍ਰੁਟੀਆਂ ਦਾ ਅਹਿਸਾਸ ਕਰਦਾ ਹਾਂ, ਪਰ ਫਿਰ ਵੀ ਕਹਾਂਗਾ ਕਿ ਹੈ ਮੈਂ ਨਿਰਾ ਨਾਵਲ ਜੋਗਾ ਹੀ। ਹੋਰ ਕਾਸੇ ਦੀ ਮੈਥੋਂ ਘਟ ਹੀ ਉਮੀਦ ਰੱਖੀ ਜਾ ਸਕਦੀ ਹੈ.....

ਬਿਨਾਂ ਮਿੱਤੀ ਦੇ : (ਸ਼ਾਇਦ ਲਿਫ਼ਾਫ਼ੇ ਵਿਚ ਵੱਖਰਾ ਪਾਇਆ ਹੋਵੇਗਾ)

ਮੇਰੇ ਪਿਆਰੇ ਕੁੱਕੂ[1] ਤੇ ਹੋਰ ਸਾਰੇ ਜੀ,

ਤੁਸੀਂ ਉਮੇਦ ਹੈ ਸਾਰੇ ਮੌਜਾਂ ਵਿਚ ਹੋਵੋਗੇ। ਉਸ ਦਿਨ ਤੁਸਾਂ ਕਿਹਾ ਸੀ ਕਿ ਕਰਤਾਰ ਨੂੰ ਆਪਣੇ ਕੋਲ ਸੱਦਣ ਦੀ ਕੋਸ਼ਿਸ਼ ਕਰੋਗੇ। ਤੁਹਾਨੂੰ ਇਕਰਾਰ ਭੁਲਣਾ ਨਹੀਂ ਚਾਹੀਦਾ, ਤੇ ਜਦੋਂ ਵੀ ਮੌਕਾ ਬਣੇ ਰੇਲ ਗੱਡੀ ਜਾਂ ਮੋਟੋਕਾਟ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਜਦੋਂ ਵੀ ਮੋਟਰ ਦਾ ਇੰਜਨ ਸਟਾਰਟ ਹੁੰਦਾ ਦਿਸੇ, ਜ਼ਰੂਰ ਪਤਾ ਦੇਣਾ, ਤਾਂ ਜੁ ਪਹੁੰਚਣ ਦੀ ਕੋਸ਼ਿਸ਼ ਕੀਤੀ ਜਾ ਸਕੇ।

ਖਤ ਜ਼ਰੂਰ ਲਿਖਣਾ।

ਆਪ ਦਾ ਦਾਸ

**ਰਵਦਾਸ ਚਮਾਰ**

8-3-1950

ਗਰਮੀਆਂ ਲਈ ਤੁਹਾਡੇ ਦਾਹਵਤਨਾਮੇ ਦਾ ਧੰਨਵਾਦ, ਪਰ ਐਤਕੀ ਕਸ਼ਮੀਰ ਦਾ ਡੱਲ ਅਖਾਂ ਅਗੇ ਫਿਰ ਰਿਹਾ ਹੈ। ਇਕ ਵਾਰੀ ਦਿਲ ਕਰਦਾ ਹੈ ਵੇਖ ਹੀ ਲਈਏ, ਕੀ ਪਤਾ ਮਤੇ ਪੋਠੋਹਾਰ ਵਾਂਗ ਇਸ ਉਤੋਂ ਵੀ ਸਾਡਾ ਦਾਈਆ ਖ਼ਤਮ ਹੋ ਜਾਵੇ ਤੇ ਫਿਰ ਹਸਰਤਾਂ ਦਿਲ ਵਿਚ ਹੀ ਰਹਿ ਜਾਨ.....

5-4-1950

ਬੜੇ ਚਿਰ ਤੋਂ ਤੁਹਾਡੇ ਵਲੋਂ ਕੋਈ ਖ਼ਤ ਪਤਰ ਨਹੀਂ ਆਇਆ। ਸ਼ਾਇਦ ਬਰਫ਼ਬਾਰੀ ਨੇ ਪਿਆਰ ਦਾ ਜਜ਼ਬਾ ਮੁੰਜਮਿਦ ਕਰ ਦਿਤਾ ਹੈ। ਲੋਕ-ਸਾਹਿੱਤ ਵਿਚਾਰੇ ਨੂੰ ਇਕੋ ਵਾਰੀ ਜਲਵਾ ਦਿਖਾ ਕੇ ਮੂੰਹ ਫੇਰ ਲਿਆ ਜੇ। ਯਾਰੀ ਹੈ ਕਿ ਛੋਲਿਆਂ ਦਾ ਵੱਢ ? ਐਤਕੀ ਜ਼ਰੂਰ ਕੁੱਝ ਪਸਮੋ।

ਕੁੱਕੂ ਸਰਦਾਰ ਖ਼ੂਬ ਮਜ਼ੇ ਵਿਚ ਹੋਣਗੇ। ਪਿਛੇ ਜਿਹੇ ਅਖ਼ਬਾਰ ਵਿਚ ਪੜ੍ਹਿਆ ਸੀ ਕਿ ਮਾਲ ਰੋਡ ਉਤੇ ਕੁੱਝ ਕਾਲਜੀਏਟ ਮੁੰਡਿਆਂ ਨੇ ਕੁੜੀਆਂ ਉਤੇ ਬਰਫ਼ ਦੇ ਗੋਲੇ ਸੁਟਣੇ ਸ਼ੁਰੂ ਕਰ ਦਿਤੇ, ਜਿਸ ਕਰਕੇ ਪੁਲਸ ਨੇ ਕਈਆਂ ਨੂੰ ਗ੍ਰਿਫ਼ਤਾਰ ਕਰ ਲਿਆ ਮੈਨੂੰ ਫ਼ਿਕਰ ਹੈ ਮਤੇ ਕੁੱਕੂ ਵੀ ਨਾ ਉਨ੍ਹਾਂ ਵਿਚ ਫੜਿਆ ਗਿਆ ਹੋਵੇ। ਸੋ ਠੀਕ ਠਾਕ ਹਾਲ ਤੋਂ ਅਗਾਹ ਕਰਨਾ। ਲੋਕ-ਸਾਹਿੱਤ ਲਈ ਜ਼ਰੂਰ ਕੁੱਝ।

ਨਰਿੰਦਰ ਕੁੱਝ ਮੋਟੀ ਹੋਈ ਹੈ ਕਿ ਨਹੀਂ ?

---

1. ਜੈਰੂਪ ਦਾ ਬਚਪਨ ਦਾ ਲਾਡਲਾ ਨਾਂ ਕੁੱਕੂ ਸੀ।

11-5-1950

ਝਗੜਾ ਤਾਂ ਸਿਰਫ਼ ਏਨੀ ਹੀ ਗਲ ਦਾ ਸੀ ਨਾ, ਪਈ ਮੈਂ ਮੰਗ ਕੀਤੀ ਕਿ 'ਲੋਕ-ਸਾਹਿੱਤ' ਲਈ ਮਹੀਨੇ ਦੇ ਮਹੀਨੇ ਕੁੱਝ ਭੇਜਿਆ ਕਰੋ, ਪਰ ਤੁਸਾਂ ਕਿਹਾ—ਨਹੀਂ, ਸਾਲ ਦੇ ਸਾਲ।

ਭਲਾ ਜੇ ਇਹ ਝਗੜਾ ਕਿਸੇ ਸਾਲਸ ਨੂੰ ਸੌਂਪਿਆ ਜਾਵੇ ਤਾਂ ਉਹ ਵੀ ਤਾਂ ਇਹੋ ਫ਼ੈਸਲਾ ਦੇਵੇਗਾ ਕਿ ਚਲੋ ਨਾ ਤੇਰੀ ਗਲ ਨਾ ਮੇਰੀ। ਛੇਈਂ ਦੀ ਛੇਈਂ ਮਹੀਨੀ। ਸੋ ਇਸ ਫ਼ੈਸਲੇ ਅਗੇ ਜਦ ਬਿਣਾ ਸਾਲਸੀ ਦੇ ਝੰਝਟ ਵਿਚ ਪੈਣ ਤੋਂ ਹੀ ਮੈਂ ਸਰੇ ਤਸਲੀਮ ਖ਼ੰਮ ਕਰਦਾ ਹਾਂ ਤਾਂ ਫਿਰ ਦਸੋ, ਹੋਰ ਤੁਸੀਂ ਕੀ ਚਾਹੁੰਦੇ ਜੇ:

7-8-1950

.....ਅਜੀਬ ਆਦਮੀ ਹੋ। ਆਖ਼ਰ ਇਤਨੀ ਲੰਮੀ ਚੁਪ ਦਾ ਕਾਰਨ ? ਅਗੇ ਤਾਂ ਫਿਰ ਵੀ ਪੋਸਟਕਾਰਡ ਉਤੇ ਦੋ-ਢਾਈ ਸਤਰਾਂ ਲਿਖ ਛਡਦੇ ਸਓ ਕਦੀ-ਕਦਾਈਂ, ਹੁਣ ਉਸ ਤੋਂ ਵੀ ਵਾਂਝੇ ਗਏ ਅਸੀਂ। ਇਹ ਵੀ ਕੋਈ ਪਤਾ ਨਹੀਂ ਕਿ ਅਜਕਲ੍ਹ ਪਟਿਆਲੇ ਹੋ ਜਾਂ ਸ਼ਿਮਲੇ।

ਗੁੱਸਾ ਦਿਲ ਵਿਚ ਕਾਫ਼ੀ ਕੱਠਾ ਹੋਇਆ ਪਿਆ ਹੈ। ਪਰ ਪਤਾ ਟਿਕਾਣਾ ਨਹੀਂ ਮਲੂੰਮ, ਜਿਸ ਕਰਕੇ ਅਜੇ ਅੰਦਰੇ ਸਾਂਭਿਆ ਹੋਇਆ ਹੈ। ਜਵਾਬ ਦੀ ਉਡੀਕ ਵਿਚ:

22-9-1950

.....ਬਾਹਰ ਜਾ ਕੇ ਮੈਂ ਡਾਕ ਦਾ ਸਿਲਸਿਲਾ ਇਸ ਲਈ ਮੁਨਕਤਾ ਕਰ ਦੇਂਦਾ ਹੁੰਦਾ ਹਾਂ ਕਿ ਇਸ ਨਾਲ ਲਿਖਣ ਦੇ ਕੰਮ ਵਿਚ ਵਿਘਨ ਪੈਂਦਾ ਹੈ। ਉਮੇਦ ਹੈ ਦੇਰ ਲਈ ਖਿਮਾ ਕਰੋਗੇ.....

1-10-1950

.....ਇਹ ਜਾਣ ਕੇ ਖ਼ੁਸ਼ੀ ਹੋਈ ਕਿ ਨਰਿੰਦਰ ਤੇ ਬੱਚੇ ਪਟਿਆਲੇ ਆ ਰਹੇ ਨੇ। ਦਿਲ ਕਰਦਾ ਹੈ ਨਰਿੰਦਰ ਪਟਿਆਲੇ ਜਾਂਦੀ ਹੋਈ ਮਿਲ ਜਾਵੇ। ਕੀ ਇਸ ਦਾ ਪ੍ਰਬੰਧ ਕਰ ਸਕਦੇ ਹੋ ? ਖ਼ਾਲਸਾ ਕਾਲਜ ਤਾਂ ਜ਼ਰੂਰ ਆਵੇਗੀ, ਦਸ ਭੇਜਣਾ, ਮੈਂ ਜਾ ਕੇ ਲੈ ਆਵਾਂਗਾ, ਤੇ ਜੇ ਇਕ ਅੱਧ ਦਿਨ ਆਪਣੇ ਬਾਊ ਜੀ ਦੇ ਘਰ ਰਹਿਣ ਦੀ ਖ਼ੁਸ਼ੀ ਦੇ ਸਕੇ ਤਾਂ ਬੜਾ ਖ਼ੁਸ਼ ਹੋਵਾਂਗਾ.....

2-11-1950

.....ਕਦੇ ਕਦਾਈਂ ਚਿਠੀ ਤੇ ਪਾ ਛਡਿਆ ਕਰੋ। ਆਖ਼ਰ ਅਸੀਂ ਵੀ ਤੇ ਕਿਸੇ ਦੀ ਮਾਂ ਦੇ ਪੁੱਤਰ ਹਾਂ.....

20-11-1950

.....ਬਈ ਭਾਪਾ ਫੋਟੋ ਤਾਂ ਜ਼ਰੂਰ ਤੁਹਾਨੂੰ ਭੇਜਣੀ ਪਵੇਗੀ।..... ਮੇਰਾ ਪ੍ਰੋਗਰਾਮ

ਨਿਸਫਲ ਨਾ ਕਰਨਾ, ਬੜੇ ਬੀਬੇ ਓ। .....ਪਰਚੇ ਦੇ ਕੰਮ ਤੋਂ ਵੇਹਲਾ ਹੋ ਕੇ ਦਰਸ਼ਨ ਕਰਾਂਗਾ। ਤੁਹਾਡਾ ਕੁੱਕੂ ਅਜਕਲ ਵਿਚਾਰਾ ਟਾਈਫਾਈਡ ਦਾ ਸ਼ਿਕਾਰ ਹੋ ਰਿਹਾ ਹੈ। ਬੜੀ ਕਾਬਲ ਰਹਿਮ ਹਾਲਤ ਵਿਚ ਹੈ। ਪਰਮਾਤਮਾ ਸੁਖ ਰਖੇ।

**22-11-1950**

....ਇਕ ਕਾਪੀ ਚਿੱਤ੍ਰਕਾਰ ਭੇਜ ਰਿਹਾ ਹਾਂ।.....ਆਪਣੀ ਰਾਇਜ਼ਨੀ ਭੇਜੋ। ਪਰ ਇਸ ਦਾ ਮਤਲਬ ਸਲਾਨਾ ਨੰਬਰ ਵਾਲੇ ਲੇਖ ਦਾ ਬਦਲ ਨਹੀਂ.....

**28-11-1950**

.....ਓ ਬਾਬਾ, ਜੋ ਕੁੱਝ ਵੀ ਰੱਬ ਕਰਾਂਦਾ ਜੇ ਭੇਜੋ, ਕਿ ਗੱਲਾਂ ਵਿਚ ਹੀ ਪੂਰ ਲੰਘਾ ਦੇਣਾ ਜੇ। ਅਜੇ ਤਕ ਨਾ ਨੱਥੂ ਦਾ ਨਾ ਖੈਰੇ ਦਾ, ਕੋਈ ਵੀ ਨਹੀਂ ਪੁੱਜਾ।

ਕੁੱਕੂ ਨੂੰ ਅਰਾਮ ਹੈ, ਵਿਚਾਰਾ ਅਗਲੇ ਘਰੋਂ ਹੋ ਮੁੜਿਆ ਹੈ। ਬੜਾ ਸਖ਼ਤ ਹਮਲਾ ਸੀ ਟਾਈਫਾਈਡ ਦਾ। ਇਕ ਦਿਨ ਤਾਂ ਉੱਕਾ ਹੀ ਉਮੀਦ ਲਾਹ ਬੈਠੇ ਸਾਂ। ਵਾਹਿਗੁਰੂ ਦਾ ਧੰਨਵਾਦ ਹੈ.....

**4-12-1950**

.....ਤਸਵੀਰ ਵੱਲੋਂ ਤੁਹਾਡਾ ਇਨਕਾਰ ਮੈਨੂੰ ਮਨਜ਼ੂਰ ਨਹੀਂ। ਇਹ ਗਲ ਵਖਰੀ ਹੈ ਕਿ ਨੰਨਾ ਤੁਹਾਡੇ ਮੂੰਹੋ ਨਿਕਲ ਚੁਕਾ ਹੈ, ਪਰ ਜੇ ਮੇਰੇ ਹੀ ਦਿਲ ਦੀ ਪ੍ਰਸੰਤਾ ਜਿਤਣ ਲਈ ਏਨੀ ਕੁ ਉਦਾਰਤਾ ਦਿਖਾਲ ਛਡਦੇ ਤਾਂ ਕੀ ਗਲ ਸੀ। ਅਜੇ ਵੀ ਮੈਂ ਨਾ ਉਮੀਦ ਨਹੀਂ ਹੋਇਆ.....

**12-1-1951**

.....ਆਪਣੀ ਭੁੱਲ ਲਈ ਸ਼ਰਮਿੰਦਾ ਹਾਂ, ਪਰ ਇਹ ਜਾਣ ਕੇ ਨਹੀਂ ਕੀਤਾ, ਕਾਹਲੀ ਜਾਂ ਬੇਧਿਆਨ ਵਿਚ ਹੋਇਆ ਹੈ। ਉਮੇਦ ਹੈ ਖਿਮਾ ਕਰ ਦਿਓਗੇ। ਅਗਲੇ ਪਰਚੇ ਵਿਚ ਜਿਵੇਂ ਤੁਸਾਂ ਦਸਿਆ ਹੈ ਕਰ ਦਿਆਂਗਾ।

ਪਟਿਆਲਾ ਔਣਾ ਹਾਲੇ ਨਸੀਬਾਂ 'ਚ ਨਹੀਂ ਜਾਪਦਾ। ਜਦ ਕਦੀ ਅੱਲਾ ਮੀਆਂ ਮੇਹਰਬਾਨ ਹੋਇਆ ਆ ਹੀ ਪੁਜਾਂਗਾ.....

**3-3-1951**

.....ਤੁਹਾਡਾ ਕਾਰਡ ਪੁੱਜਾ। ਯਾਰ੍ਹਾਂ ਤਰੀਕ ਮੈਂ ਪਟਿਆਲੇ ਪੁਜਾਂਗਾ, ਪਰ ਤੁਹਾਨੂੰ ਸਟੇਸ਼ਨ ਤੇ ਖੇਚਲ ਕਰਨ ਦੀ ਲੋੜ ਨਹੀਂ। ਕਿਉਂਕਿ ਆਪਾਂ ਤੁਹਾਡੀ ਪੈਪਸੂ ਸਰਕਾਰ ਦੇ ਮਹਿਮਾਨ ਹਾਂ, ਉਹ ਆਪੇ ਸਾਡੇ ਲਈ ਕੋਈ ਘੋੜੀ ਖੋਤੀ ਭੇਜ ਦੇਣਗੇ। ਉਨ੍ਹਾਂ ਲਿਖ ਘੱਲਿਆ ਹੈ। ਬਾਕੀ ਰਹੀ ਲੈਕਚਰ ਦੇਣ ਦੀ ਗੱਲ। ਜਿਹੋ ਜਿਹਾ ਮੈਂ ਲੈਕਚਰਾਰ ਹਾਂ ਤੁਹਾਨੂੰ ਪਤਾ ਹੀ ਹੈ। ਗਲ ਕੋਈ ਕਰਾਂ ਤੇ ਮੂੰਹੋਂ ਕੋਈ ਨਿਕਲ ਜਾਂਦੀ ਹੈ। ਫਿਰ ਵੀ ਜੇ ਜ਼ਰੂਰ ਤੁਸਾਂ ਮੇਰੀ ਬੇਇਜ਼ਤੀ ਖ਼ਰਾਬ ਕਰਾਣੀ ਹੈ ਤਾਂ ਹਾਜ਼ਰ ਹਾਂ। ਤੁਸੀਂ ਸਾਡੇ ਪਾਸ ਰਹੋਗੇ ਨਾ ?

ਇਹ ਵੀ ਭਲਾ ਪੁਛਣ ਦੀ ਲੋੜ ਹੈ ? ਜੇ ਮੀਜ਼ਬਾਨਾ ਨੇ ਨਾ ਪੁਛਿਆ ਤਾਂ ਧਿੰਗੋਜੋਰੀ ਆ ਧਮਕਾਂਗੇ.....

**20-11-1951**

.....ਇਸ ਨੋਟਸ ਰਾਹੀਂ ਜੁਨਾਬ ਨੂੰ ਇਤਲਾਹ ਦਿੱਤੀ ਜਾਂਦੀ ਹੈ ਕਿ ਜਨਵਰੀ ਦਾ ਲੋਕ-ਸਾਹਿੱਤ ਦਾ ਸਾਲਾਨਾ ਅੰਕ (ਕਹਾਣੀ ਨੰਬਰ) ਦੀ ਸ਼ਕਲ ਵਿਚ ਨਿਕਲਣਾ ਹੈ। ਉਸ ਵਿਚ ਤੁਹਾਡਾ ਕੋਟਾ ਜ਼ਰੂਰ ਔਣਾ ਚਾਹੀਦਾ ਹੈ। ਕਹਾਣੀ ਕਲਾ ਉੱਤੇ ਅਥਵਾ ਪੰਜਾਬੀ ਕਹਾਣੀ ਉਤੇ ਪੜਚੋਲ ਦੇ ਰੂਪ ਵਿਚ। ਵਾਪਸੀ ਡਾਕ ਜ਼ਮਾਨਤਨਾਮਾ ਭੇਜੋ.....

**2-2-1954**

ਇਹ ਇਕ ਉਲਾਂਭਾ ਵੀ ਵਸੂਲ ਕਰ ਲੈਣਾ।

ਅਜ ਪੰਜ ਦਰਿਆ ਵਿਚ ਤੁਹਾਡਾ ਫਰੀਦ ਵਾਲਾ ਲੇਖ ਪੜ੍ਹ ਕੇ ਕਾਫ਼ੀ ਰੰਜ ਹੋਇਆ।

ਇਕੋ ਲੇਖ ਬਹੁਤੇ ਥਾਂਵੀਂ ਛਪਣ ਨਾਲ ਦੋਹਾਂ ਧਿਰਾਂ ਦਾ ਵਕਾਰ ਘਟਦਾ ਹੈ ਖ਼ਾਸ ਕਰਕੇ ਸਾਡੇ ਲਈ ਇਹ ਇਸ ਕਰਕੇ ਜ਼ਿਆਦਾ ਚਿੰਤਾਤੁਰ ਕਰਨ ਵਾਲੀ ਗਲ ਹੈ ਕਿ ਪੰਜ ਦਰਿਆ ਪਹਿਲਾਂ ਨਿਕਲ ਚੁਕਾ ਹੈ.....ਜਿਸ ਤੋਂ ਸਮਝਿਆ ਜਾਏਗਾ ਕਿ ਅਸਾਂ ਇਹ ਲੇਖ ਪੰਜ ਦਰਿਆ ਵਿੱਚੋਂ ਲਿਆ ਹੈ। ਅਗੇ ਤੁਸੀਂ ਸਿਆਣੇ ਹੋ.....

**5-2-1954**

.....ਫਿਰ ਵੀ ਜੇ ਤੁਸੀਂ ਆਪਣੇ ਨਿਸਚੇ ਉਤੇ ਕਾਇਮ ਰਹਿਣਾ ਜ਼ਰੂਰੀ ਖ਼ਿਆਲ ਕਰਦੇ ਹੋ ਤਾਂ ਮੇਰੀ ਤੁਸੀਂ ਪਰਵਾਹ ਨਾ ਕਰੋ। ਮੇਰਾ ਪਿਆਰ ਤੁਹਾਡੇ ਨਾਲ ਜਿਹੋ ਜਿਹਾ ਹੈ, ਉਸ ਦੇ ਰਸਤੇ ਵਿਚ ਇਹ ਲੇਖ ਲਾਖ ਕੋਈ ਰੋਕ ਨਹੀਂ ਪਾ ਸਕਦੇ। ਮੈਂ ਖ਼ੁਸ਼ੀ ਨਾਲ ਆਪਣੇ ਆਪ ਨੂੰ ਇਸ ਅਖਾੜੇ ਚੋਂ ਪਿਛਾਂ ਕਰ ਲਵਾਂਗਾ.....

**4-10-1954**

.....ਹਛਾ, ਸਭ ਤੋਂ ਪਹਿਲਾਂ ਰਾਇਲ ਪੈਲਿਸ ਬਣਨ ਦੀ ਮੁਬਾਰਕਬਾਦ ਲੈ ਲਓ। ਬਾਕੀ ਰਹੀ ਚੱਠ ਤੇ ਆਉਣ ਦੀ ਗਲ, ਜੇ ਨਾ ਵੀ ਆ ਸਕਿਆ ਤਾਂ ਗੁੜ ਜਾਂ ਸ਼ੱਕਰ ਦੀ ਇਕ ਅਧ ਬੋਰੀ ਅਮ੍ਰਿਤਸਰ ਟ੍ਰਾਂਸਪੋਰਟ ਰਾਹੀਂ ਬਿਲਟੀ ਕਰਾ ਕੇ ਭੇਜ ਦੇਣੀ.....

**9-11-1954**

.....ਅਰਥਾਤ ਲੋਕ-ਸਾਹਿੱਤ ਦਾ ਸਾਲਾਨਾ ਅੰਕ ਪਹਿਲੀ ਦਸੰਬਰ ਨੂੰ ਛਪਣਾ ਸ਼ੁਰੂ ਹੋ ਜਾਏਗਾ, ਤੇ ਇਸ ਤੋਂ ਪਹਿਲਾਂ ਪਹਿਲਾਂ ਤੁਹਾਡਾ ਲੇਖ ਪੁਜਣਾ ਕਾਨੂਨਨ ਤੇ ਇਖ਼ਲਾਕਨ ਲਾਜ਼ਮੀ ਹੈ।

ਦੀਗਰ ਸਬ ਖ਼ੈਰੀਅਤ ਹੈ। ਬਚਿਆਂ ਨੂੰ ਤੇ ਨਰਿੰਦਰ ਨੂੰ ਪਿਆਰ।

ਭੁੱਲ ਨਾ ਜਾਣਾ ਮੇਰੀ ਜਾਨ.....

29-11-1954

.....ਤੁਹਾਡੇ ਲੇਖ ਲਈ ਧੰਨਵਾਦ। ਚਲੋ ਜਨਵਰੀ ਦਾ ਭੁਲਿਆ ਜੇ ਫ਼ਰਵਰੀ ਵਿਚ ਘਰ ਆ ਗਿਆ ਤਾਂ ਵੀ ਸੁਖ। ਲਗਦੀ ਵਾਹ ਤੁਹਾਡੇ ਆਸ਼ੇ ਅਨੁਸਾਰ ਹੀ ਛਪੇਗਾ। ਫਿਰ ਵੀ ਜੇ ਕੁੱਝ ਕਸਰ ਰਹਿ ਜਾਏਗੀ ਤਾਂ ਡਾਕ ਵਿਚ ਪਾਣ ਤੋਂ ਪਹਿਲਾਂ 'ਤੁਕ ਭੁਲ ਚੁਕ ਮਾਫ਼' ਦਾ ਅਰਦਾਸਾ ਸੋਧ ਲਵਾਂਗਾ.....

16-2-1956

.....'ਧੰਨਵਾਦ' ਸ਼ਬਦ ਬੜਾ ਸਸਤਾ ਤੇ ਬਨਾਵਟੀ ਜਿਹਾ ਹੈ, ਜੋ ਆਪਣਿਆਂ ਲਈ ਵਰਤਣਾ ਕੋਹਜਾ ਲਗਦਾ ਹੈ। ਕੇਵਲ ਜਜ਼ਬੇ ਦੇ ਤੌਰ ਤੇ ਇਹ ਚਿੱਠੀ ਲਿਖ ਰਿਹਾ ਹਾਂ.....ਆਪਣਿਆਂ ਪਾਸੋਂ ਜੋ ਉਮੀਦ ਕੀਤੀ ਜਾ ਸਕਦੀ ਹੈ ਉਹ ਮੈਂ ਦੁਰਾਡੇ ਪਾਸੋਂ ਕੀਤੀ ਤੇ ਤੁਸੀਂ ਉਸ ਨੂੰ ਪੂਰਿਆਂ ਕੀਤਾ। ਇਸ ਮਿਲਵਰਤਨ ਤੇ ਮਦਦ ਦਾ ਇਹਸਾਸ ਭੁਲਣ ਵਾਲਾ ਨਹੀਂ.....

23-2-1956

.....'ਆਦਮ ਖ਼ੋਰ' ਉੱਤੇ ਟੀਕਾ ਟਿਪਨੀ ਬਾਰੇ ਤੁਸਾਂ ਜੇਹੜੀ ਮਿਲਣੀ ਦਾ ਖ਼ਿਆਲ ਪ੍ਰਗਟ ਕੀਤਾ ਹੈ ਇਸ ਦਾ ਮੈਨੂੰ ਕੋਈ ਵਿਸ਼ੇਸ਼ ਲਾਭ ਨਹੀਂ ਜਾਪਦਾ। ਨਾਲੇ ਵੈਸੇ ਵੀ ਮੈਂ ਆਪਣੀ ਕਿਸੇ ਕ੍ਰਿਤ ਬਾਰੇ ਚਰਚਾ ਵਿਚ ਪੈਣਾ ਪਸੰਦ ਨਹੀਂ ਕਰਦਾ.....

16-8-1957

.....ਤੁਸੀਂ ਪ੍ਰੀਤਮ ਸਿੰਘ ਜੀ, ਇਤਨੀ ਦੂਰ ਤਾਂ ਨਹੀਂ ਬੈਠੇ ਹੋਏ ਕਿ ਮੇਰੇ ਕਾਰੋਬਾਰ ਜਾਂ ਮੇਰੀ ਆਰਥਿਕ ਅਵਸਥਾ ਬਾਰੇ ਜਾਣਕਾਰੀ ਨਾ ਰਖਦੇ ਹੋਵੋ। ਰਸਾਲਾ ਬੜੀਆਂ ਰੀਝਾਂ ਨਾਲ ਜਾਰੀ ਕੀਤਾ ਸੀ, ਪ੍ਰੈਸ ਵੀ ਮਾੜਾ ਮੋਟਾ ਬਣਾਇਆ ਸੀ, ਤੁਹਾਥੋਂ ਭੁਲਾ ਹੋਇਆ ਨਹੀਂ। ਪਰ ਇਹ ਦੋਵੇਂ ਬੰਦ ਕਰਨੇ ਪਏ। ਬਾਕੀ ਰਹੀ ਦੁਕਾਨ, ਇਹ ਵੀ ਹੁਣ ਅੰਤਿਮ ਸਾਸਾਂ ਤੇ ਹੀ ਸਮਝੋ।

ਕਿਉਂ ਹਾਲਤ ਇਥੋਂ ਤਕ ਪਹੁੰਚ ਗਈ ? ਤੁਸੀਂ ਹੈਰਾਨੀ ਨਾਲ ਸੋਚਦੇ ਹੋਵੋਗੇ, ਪਰ ਇਹ ਲੰਮੇ ਅਫ਼ਸਾਨੇ ਨੇ ਪ੍ਰੀਤਮ ਸਿੰਘ ਜੀ—ਜ਼ਬਾਨੀ ਸੁਨਾਣ ਵਾਲੇ ਨੇ, ਜੇ ਕਦੀ ਮੌਕਾ ਮਿਲਿਆ.....

10-3-1962

.....ਵਧਾਈ ਪੱਤਰ ਪੁੱਜਾ। ਧੰਨਵਾਦ ਦੇਣਾ ਬਣਦਾ ਹੈ, ਪਰ ਕਿਸ ਨੂੰ ਦਿਆਂ, ਜਦ ਕਿ ਇਥੇ ਓਹੀ ਨਾਮਦੇਵ[1] ਵਾਲਾ ਹਾਲ ਹੈ ਕਿ "ਤੇਰੋ ਕੀਆ ਤੁਝੈ ਕਿਆ ਅਰਪਉ" ਕੀ ਮੈਂ ਨਹੀਂ ਜਾਣਦਾ ਕਿ ਇਹ ਕਿਸ ਦੀਆਂ ਕਰਤੂਤਾਂ ਦਾ ਫਲ ਹੈ ? ਨਹੀਂ ਤਾਂ ਭਲਾ ਇਹ ਮੂੰਹ ਤੇ ਮਸਰਾਂ ਦੀ ਦਾਲ.....

---

1. 'ਨਾਮਦੇਵ' ਵਾਲਾ ਕਿ 'ਕਬੀਰ' ਵਾਲਾ ? ਚੇਤਾ ਨਹੀਂ ਆ ਰਿਹਾ। ਗ਼ਲਤੀ ਨਾ ਕਢ ਮਾਰਨੀ—ਆਲੋਚ ਜੁ ਹੋਏ ਜਨਾਬ ਹੋਣੀ।

13-11-1962

.....ਮੈਂ ਪਿਛਲੇ ਕੁੱਝ ਦਿਨਾਂ ਤੋਂ ਇਥੇ (ਚੰਡੀਗੜ੍ਹ ਵਿਚ ਆਪਣੇ ਸਪੁੱਤਰ ਕਰਤਾਰ ਸਿੰਘ ਸੂਰੀ ਪਾਸ—ਪ੍ਰੀਤਮ ਸਿੰਘ) ਤਸ਼ਰੀਫ਼ ਰੱਖ ਰਿਹਾ ਹਾਂ। 17 ਤਰੀਕ ਨੂੰ ਤੁਹਾਡਾ ਪਟਿਆਲਾ ਵੇਖਨ ਦੀ ਸਲਾਹ ਹੈ.....ਸੋ ਸਨਿਚਰਵਾਰ ਸ਼ਾਮੀ ਘਰੇ ਹੀ ਰਹਿਣਾ.....

16-11-1962

.....ਪਹਿਲੀ ਚਿੱਠੀ ਵਿਚ ਲਿਖਿਆ ਸੀ ਕਿ ਤੁਹਾਨੂੰ ਮਿਲਣ ਦੀ ਖ਼ੁਸ਼ੀ ਲਵਾਂਗਾ ਪਰ ਅਚਾਨਕ ਹੀ ਪਰਸੋਂ ਤੋਂ ਕੰਨ ਇਕਦਮ ਬੰਦ ਹੋ ਗਏ। ਪਹਿਲਾਂ ਜਿੰਨਾ ਕੁੱਝ ਸੁਣਾਈ ਦੇਂਦਾ ਸੀ ਉਸ ਤੋਂ ਵੀ ਹਥ ਧੋ ਬੈਠਾ ਹਾਂ। ਸੋ ਕਲ੍ਹ ਇਥੋਂ ਅਮ੍ਰਿਤਸਰ ਜਾ ਰਿਹਾ ਹਾਂ, ਤਾਂ ਜੁ ਕੰਨਾ ਦਾ ਇਲਾਜ ਕਰਾਨ ਲਈ ਕੁੱਝ ਆਹਰ ਪਾਹਰ ਕਰ ਸਕਾਂ।

ਸੋ ਇਸ ਮਜਬੂਰੀ ਲਈ ਖਿਮਾ ਕਰੋਗੇ.....

30-4-1969

ਸਤਿਕਾਰਜੋਗ ਪੁਤਰੀ ਨਰਿੰਦਰ ਜੀ,

ਨਵਾਂ ਸਾਹਿੱਤ ਵਾਲੇ ਸਜਣ ਨੇ ਮੇਰੇ ਨਾਮ ਹੇਠ ਇਹ ਬਕਵਾਸ ਕਰ ਕੇ ਮੈਨੂੰ ਅਤੇ ਹੋਰ ਅਨੇਕਾਂ ਨੂੰ ਪਰੇਸ਼ਾਨ ਕੀਤਾ ਹੈ। ਆਪਣੀ ਵਲੋਂ ਉਸ ਨੇ ਇਹ 'ਅਪਰੈਲ ਫੂਲ' ਦੇ ਤੌਰ ਤੇ ਛਾਪਿਆ ਹੈ, ਪਰ ਮੂਰਖ ਨੂੰ ਇਤਨੀ ਵੀ ਸਮਝ ਨਹੀਂ ਕਿ ਅਪਰੈਲ ਫੂਲ ਕਿਵੇਂ ਲਿਖੀਦਾ ਹੈ।

x x x x x

ਮੈਨੂੰ ਅਫ਼ਸੋਸ ਹੈ ਕਿ ਤੁਹਾਨੂੰ ਖ਼ਾਹਮਖ਼ਾਹ ਦੀ ਪਰੇਸ਼ਾਨੀ ਹੋਈ.....

ਇਸ ਆਖ਼ਰੀ ਚਿੱਠੀ ਵਿਚ ਉਸ ਬਚਿੱਤਰ ਘਟਨਾ ਦਾ ਹਵਾਲਾ ਹੈ ਜੋ 'ਨਵਾਂ ਸਾਹਿੱਤ', ਦਿੱਲੀ ਦੇ ਐਡੀਟਰ ਤੇ ਨਾਨਕ ਸਿੰਘ ਹੁਰਾਂ ਦੇ ਮਿੱਤਰ ਪਿਆਰਾ ਸਿੰਘ ਦਾਤਾ ਹੁਰਾਂ ਦੇ ਸ਼ੁਗਲੀ ਦਿਮਾਗ਼ ਦੀ ਕਾਲਪਨਿਕ ਉਪਜ ਸੀ, ਪਰ ਉਸ ਦਾ ਬਿਆਨ ਏਨੇ ਇਤਬਾਰ-ਉਪਜਾਊ ਢੰਗ ਨਾਲ ਕੀਤਾ ਗਿਆ ਸੀ ਕਿ ਮੇਰੀ ਸੁਪਤਨੀ ਵਾਂਗ, ਸੈਂਕੜੇ ਲੋਕ ਦਾਤਾ ਜੀ ਦੀ ਮਿੱਠੀ ਸ਼ਰਾਰਤ ਦਾ ਸ਼ਿਕਾਰ ਬਣ ਗਏ ਸਨ। ਮੇਰੇ ਪਾਸ ਦਾਤਾ ਜੀ ਵਰਗੀ ਝੂਠ-ਮੂਠ ਦੀ ਕੋਈ ਇਤਬਾਰ-ਉਪਜਾਊ ਜੁਗਤ ਤਾਂ ਹੈ ਨਹੀਂ, ਜਿਸ ਨਾਲ ਲੇਖ ਲਿਖੇ ਬਿਨਾਂ ਭਾਪਾ ਜੀ ਨੂੰ ਖ਼ੁਸ਼ ਕਰ ਦਿਆਂ। ਲੇਖ ਤਾਂ ਮੈਂ ਲਿਖ ਨਹੀਂ ਸਕਿਆ ਤੇ ਮੈਂ, ਭਾਪਾ ਜੀ ਨੂੰ ਕਿਸੇ ਹਾਲਤ ਵਿਚ, ਨਰਾਜ਼ ਨਹੀਂ ਕਰਨਾ ਚਾਹੁੰਦਾ। ਸੋ ਦਾਤਾ ਜੀ ਤੋਂ ਪ੍ਰੇਰਨਾ ਲੈ ਕੇ ਮੈਂ ਵੀ ਭਾਪਾ ਜੀ ਨਾਲ ਛੇੜ ਕਰ ਵੇਖਦਾ ਹਾਂ। ਭੇਜ ਰਿਹਾ ਹਾਂ ਬਾਊ ਜੀ ਦੀਆਂ ਚਿੱਠੀਆਂ ਤੇ ਭੁਲੇਖਾ ਪਾ ਰਿਹਾ ਹਾਂ ਕਿ ਲੇਖ ਵਾਲਾ ਉਲਾਂਭਾ ਲੱਥ ਗਿਆ! ਵੇਖੀਏ, ਭਾਪਾ ਜੀ ਮੇਰੀ ਇਸ ਚਤੁਰਾਈ ਦਾ ਸ਼ਿਕਾਰ ਹੁੰਦੇ ਹਨ ਕਿ ਨਹੀਂ ?

**ਅੰਤਿਕਾ** : ਪੰਜਾਬੀ ਵਿਚ ਨਾਵਲ-ਨਵੀਸੀ ਦੇ ਬਾਕਾਇਦਾ ਹੁਨਰ ਦੇ ਮੋਢੀ, ਸ. ਨਾਨਕ ਸਿੰਘ ਦਾ ਜਨਮ ਜ਼ਿਲ੍ਹਾ ਜਿਹਲਮ ਦੀ ਤਹਿਸੀਲ ਦਾਦਨ ਖ਼ਾਨ ਦੇ ਇਕ ਛੋਟੇ ਜਿਹੇ ਪਿੰਡ ਚੱਕ ਹਮੀਦ ਵਿਚ ਮਿਤੀ 4-7-1897 ਨੂੰ ਹੋਇਆ। ਬਚਪਨ ਵਿਚ ਬੜੀ

ਤੰਗੀ-ਤੁਰਸ਼ੀ ਹੰਢਾਈ। ਜਦੋਂ ਪੰਜਾਬ ਵਿਚ ਅਕਾਲੀ ਲਹਿਰ ਚੜ੍ਹਦੀ ਕਲਾ ਵਿਚ ਸੀ, ਉਦੋਂ ਆਪ ਨੇ ਜੇਲ੍ਹ ਵੀ ਕੱਟੀ, ਜੋ ਉਨ੍ਹਾਂ ਲਈ ਬੜੀ ਸੁਲੱਖਣੀ ਸਾਬਤ ਹੋਈ ਕਿਉਂਕਿ ਨਾਵਲ ਲਿਖਣ ਦੀ ਚੇਟਕ ਉਥੇ ਹੀ ਪ੍ਰੇਮ ਚੰਦ ਤੇ ਹੋਰ ਲੇਖਕਾਂ ਦੇ ਹਿੰਦੀ ਵਿਚ ਪ੍ਰਾਪਤ ਨਾਵਲਾਂ ਦੇ ਅਧਿਐਨ ਤੋਂ ਲੱਗੀ। ਉਨ੍ਹਾਂ ਨੇ ਆਪਣਾ ਸਾਹਿੱਤਿਕ ਜੀਵਨ ਸ਼ੁਰੂ ਤਾਂ ਕੀਤਾ *ਸਤਿਗੁਰ ਮਹਿਮਾ* (1918) ਦੇ ਗੁਟਕੇ ਨਾਲ, ਜੋ ਲੱਖਾਂ ਦੀ ਗਿਣਤੀ ਵਿਚ ਛਪਿਆ ਤੇ ਵਿਕਿਆ ਪਰ ਛੇਤੀ ਹੀ ਨਾਵਲ ਲਿਖਣ ਦੀ ਖਿੱਚ ਨੇ ਉਨ੍ਹਾਂ ਨੂੰ ਆਪਣੇ ਵੱਲ ਪੂਰੀ ਤਰ੍ਹਾਂ ਖਿੱਚ ਲਿਆ। ਇਨ੍ਹਾਂ ਦਾ ਪਹਿਲਾ ਨਾਵਲ ਸੀ *ਮਤਰੇਈ ਮਾਂ* (1924)। ਏਥੋਂ ਸ਼ੁਰੂ ਕਰ ਕੇ ਆਪ ਨੇ ਪਿਛਾਂਹ ਨਹੀਂ ਝਾਕਿਆ ਤੇ ਛੇਤੀ ਹੀ ਆਪਣੇ ਨਾਵਲਾਂ ਨਾਲ ਪੰਜਾਬੀ ਸਾਹਿੱਤ-ਜਗਤ ਉੱਤੇ ਛਾ ਗਏ। ਉਹ ਪੰਜਾਬੀ ਦੇ ਸ਼ਾਇਦ ਇੱਕੋ-ਇਕ ਲੇਖਕ ਸਨ, ਜਿਨ੍ਹਾਂ ਦਾ ਵੈਰੀ ਕੋਈ ਨਹੀਂ ਸੀ।

ਇਨ੍ਹਾਂ ਦੇ ਪ੍ਰਸਿੱਧ ਨਾਵਲ ਹਨ: *ਚਿੱਟਾ ਲਹੂ* (1932); *ਗ਼ਰੀਬ ਦੀ ਦੁਨੀਆਂ* (1939); *ਅੱਧ ਖਿੜਿਆ ਫੁੱਲ* (1940); *ਪਵਿੱਤਰ ਪਾਪੀ* (1942); *ਖ਼ੂਨ ਦੇ ਸੋਹਿਲੇ* (1948); *ਆਦਮਖ਼ੋਰ* (1951); *ਕੱਟੀ ਪਤੰਗ* (1952); *ਨਾਸੂਰ* (1953); *ਆਸਤਕ-ਨਾਸਤਕ* (1956); *ਇਕ ਮਿਆਨ ਦੋ ਤਲਵਾਰਾਂ* (1960); *ਕੋਈ ਹਰਿਆ ਬੂਟ ਰਹਿਓ ਰੀ* (1964) ਤੇ *ਗਗਨ ਦਮਾਮਾ ਬਾਜਿਆ* (1967)। ਇਨ੍ਹਾਂ ਦੇ ਨਾਵਲ *ਇਕ ਮਿਆਨ ਦੋ ਤਲਵਾਰਾਂ* ਨੂੰ ਸਾਹਿੱਤ ਅਕਾਡਮੀ, ਨਵੀਂ ਦਿੱਲੀ ਵੱਲੋਂ 1961 ਦਾ ਸਰਬੋਤਮ ਪੁਰਸਕਾਰ ਮਿਲਿਆ।

ਨਾਵਲਾਂ ਤੋਂ ਇਲਾਵਾ ਇਨ੍ਹਾਂ ਦੀਆਂ ਕੁੱਝ ਹੋਰ ਰਚਨਾਵਾਂ ਵੀ ਛਪੀਆਂ, ਜਿਵੇਂ *ਸੱਧਰਾਂ ਦੇ ਹਾਰ* (1935, ਕਹਾਣੀਆਂ); *ਮੇਰੀ ਦੁਨੀਆਂ* (1949, ਆਪ-ਬੀਤੀ) ਤੇ *ਬੀ.ਏ. ਪਾਸ* (1944, ਨਾਟਕ)। ਪ੍ਰਸਿੱਧ ਪ੍ਰਕਾਸ਼ਕ ਭਾਪਾ ਪ੍ਰੀਤਮ ਸਿੰਘ ਨੇ, ਆਪਣੇ ਚਲਾਣੇ ਤੋਂ ਪਹਿਲਾਂ, *ਨਾਨਕ ਸਿੰਘ ਰਚਨਾਵਲੀ* (1997) ਦੇ ਨਾਂ ਹੇਠ 10 ਖ਼ੂਬਸੂਰਤ ਜਿਲਦਾਂ ਵਿਚ ਨਾਨਕ ਸਿੰਘ ਜੀ ਦੀਆਂ ਸਾਰੀਆਂ ਰਚਨਾਵਾਂ ਛਾਪ ਦਿੱਤੀਆਂ ਸਨ।

# ਮੋਹਨ ਸਿੰਘ 'ਦੀਵਾਨਾ'

ਡਾ. ਮੋਹਨ ਸਿੰਘ ਨੂੰ ਮੈਂ ਪਹਿਲੀ ਵਾਰੀ ਪੰਜਾਬ ਯੂਨੀਵਰਸਿਟੀ ਦੇ ਓਰੀਐਂਟਲ ਕਾਲਜ, ਲਾਹੌਰ ਵਿਚ ਮਿਲਿਆ ਸਾਂ।

ਉਥੇ ਸਾਡੀਆਂ ਐਮ.ਏ. ਫ਼ਾਰਸੀ ਦੀਆਂ ਕੁੱਝ ਕਲਾਸਾਂ ਲੱਗਿਆ ਕਰਦੀਆਂ ਸਨ। ਜਦੋਂ ਮੈਂ ਫ਼ਾਰਸੀ ਦਾ ਇਹ ਇਮਤਿਹਾਨ ਦੇ ਬੈਠਾ ਤਾਂ ਮੈਂ ਉਨ੍ਹਾਂ ਪਾਸੋਂ ਪੰਜਾਬੀ ਦੀ ਵਾਰਤਕ ਦੇ ਕਿਸੇ ਪੱਖ ਉੱਤੇ ਪੀ-ਐਚ.ਡੀ. ਕਰਨ ਦੀ ਇੱਛਾ ਪ੍ਰਗਟਾਈ। ਉਨ੍ਹਾਂ ਨੇ ਮੇਰੀ ਇਸ ਇੱਛਾ ਦਾ ਸੁਆਗਤ ਕੀਤਾ ਤੇ ਯੂਨੀਵਰਸਿਟੀ ਤੋਂ ਫ਼ਾਰਮ ਲੈ ਕੇ ਭਰਨ ਲਈ ਕਿਹਾ। ਮੈਂ ਉਨ੍ਹਾਂ ਕੋਲ ਬੈਠ ਕੇ ਫ਼ਾਰਮ ਤਾਂ ਭਰ ਲਿਆ ਪਰ ਮੈਨੂੰ ਉੱਕਾ ਪਤਾ ਨਹੀਂ ਸੀ ਕਿ 'ਸਿਨੌਪਸਿਸ' ਕਿਸ ਬਲਾ ਦਾ ਨਾਂ ਹੈ, 'ਥੀਸਿਸ' ਕੀ ਹੁੰਦਾ ਹੈ ਤੇ ਖੋਜ ਕਿਵੇਂ ਤੇ ਕਿੱਥੋਂ ਸ਼ੁਰੂ ਕਰੀਦੀ ਹੈ। ਸ਼ੌਕ ਬੜਾ ਸੀ, ਮਜ਼ਮੂਨ ਮੇਰੇ ਮਨ-ਭਾਉਂਦਾ ਸੀ, ਮਿਹਨਤ ਲਈ ਮੈਂ ਤਿਆਰ ਸਾਂ ਤੇ ਬੇਕਾਰੀ ਹੋਣ ਕਰਕੇ, ਵਿਹਲ ਵੀ ਬੜੀ ਸੀ। ਮੈਂ ਉਨ੍ਹਾਂ ਨੂੰ ਕਰੀਬ-ਕਰੀਬ ਰੋਜ਼ ਮਿਲਦਾ। ਡਾਕਟਰ ਸਾਹਿਬ ਹਮਦਰਦੀ ਦੇ ਤਾਂ ਖੁੱਲ੍ਹੇ ਗੱਫ਼ੇ ਵਰਤਾਉਂਦੇ, ਪਰ ਕਿਸੇ ਰਸਤੇ ਉੱਤੇ ਨਹੀਂ ਸਨ ਪਾ ਰਹੇ। ਮੇਰੇ ਗੇੜੇ ਵਿਅਰਥ ਜਾਂਦੇ ਰਹੇ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਮੈਂ ਉਨ੍ਹਾਂ ਨੂੰ ਪਸਮਾਉਣ ਲਈ ਕੀ ਕਰਾਂ? ਉਹ ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਸਨ। ਸਾਰੇ ਪੰਜਾਬ ਵਿਚ ਪੰਜਾਬੀ ਦੀ ਡੀ.ਲਿਟ. ਡਿਗਰੀ ਵਾਲੇ ਉਹ ਇਕੱਲੇ ਬੰਦੇ ਸਨ। ਉਨ੍ਹਾਂ ਨੂੰ ਛੱਡ ਕੇ ਜਾਂਦਾ ਵੀ ਕਿਸ ਕੋਲ? ਉਨ੍ਹਾਂ ਪਾਸੋਂ ਮਦਦ ਤੇ ਅਗਵਾਈ ਦਾ ਅਣਟੁੱਟ ਭਰੋਸਾ ਮਿਲੀ ਜਾ ਰਿਹਾ ਸੀ, ਪਰ ਪਿੜ-ਪੱਲੇ ਕੁੱਝ ਪੈਂਦਾ ਦਿੱਸਦਾ ਤਾਂ, ਗੇੜਿਆਂ ਵਾਂਗ, ਆਸ ਦੀ ਤੰਦ ਵੀ ਕਾਇਮ ਰਹਿੰਦੀ, ਪਰ ਪੂਰੀ ਤਰ੍ਹਾਂ ਨਿਰਾਸ ਭਾਵੇਂ ਨਾ ਹੋਇਆ, ਮੈਨੂੰ ਮਹਿਸੂਸ ਹੋਣ ਲੱਗ ਪਿਆ ਕਿ ਇਨ੍ਹਾਂ ਤਿਲਾਂ ਵਿੱਚੋਂ ਤੇਲ ਕੱਢਣਾ ਬੜਾ ਹੀ ਔਖਾ ਕੰਮ ਹੋਵੇਗਾ।

ਏਨੇ ਨੂੰ ਮੇਰੀ ਨਿਯੁਕਤੀ ਦੋਆਬਾ ਕਾਲਜ, ਜਲੰਧਰ ਵਿਚ, ਪੰਜਾਬੀ ਦੇ ਲੈਕਚਰਾਰ ਵਜੋਂ ਹੋ ਗਈ। ਡਾਕਟਰ ਸਾਹਿਬ ਨੇ ਵਿਸ਼ਵਾਸ ਦਿਵਾਇਆ ਕਿ ਮੈਂ ਆਪਣੀ ਅਗਵਾਈ ਜਾਰੀ ਰੱਖਾਂਗਾ, ਹੌਸਲਾ ਢਾਹੁਣ ਦੀ ਲੋੜ ਨਹੀਂ। ਫ਼ੈਸਲਾ ਹੋਇਆ ਕਿ ਮੈਂ ਹਰ ਐਤਵਾਰ ਜਲੰਧਰ ਤੋਂ ਲਾਹੌਰ ਪਹੁੰਚਾਂਗਾ ਤੇ ਸਬਕ ਲੈ ਕੇ ਮੁੜ ਜਾਇਆ ਕਰਾਂਗਾ। ਉਦੋਂ ਉਹ ਕਪੂਰਥਲਾ ਨਾਂ ਦੇ ਫ਼ਲੈਟਾਂ ਵਿਚ ਪ੍ਰੋਫ਼ੈਸਰ ਅਬਦੁਲ ਮਜੀਦ ਖ਼ਾਨ ਦੇ ਗਵਾਂਢੀ ਸਨ। ਮੈਂ ਪਹਿਲੇ ਐਤਵਾਰ ਉਨ੍ਹਾਂ ਪਾਸ ਪਹੁੰਚਿਆ ਤਾਂ ਕਾਲਜ ਦਾ ਹਾਲ-ਚਾਲ ਪੁੱਛਦੇ ਰਹੇ। ਪ੍ਰੋ. ਸਾਹਿਬ ਸਿੰਘ ਬਾਰੇ ਵੀ, ਜਿਨ੍ਹਾਂ ਦੀ ਬੇਟੀ ਨਾਲ ਮੇਰਾ ਅਨੰਦ ਕਾਰਜ ਹੋਇਆ ਸੀ, ਪੁੱਛ-ਗਿੱਛ ਕੀਤੀ ਤੇ ਹੋਰ ਏਧਰ-ਓਧਰ ਦੀਆਂ ਟਰਪੱਲੀਆਂ ਮਾਰ ਕੇ ਹੌਸਲਾ ਬਨ੍ਹਾਉਂਦੇ ਰਹੇ ਕਿ ਪੀ-ਐਚ.ਡੀ. ਸਿਰਫ਼ ਦੋ ਮਹੀਨਿਆਂ ਦੀ ਮਾਰ ਹੈ, ਘਬਰਾਉਣ ਦੀ ਲੋੜ ਨਹੀਂ। ਪਹਿਲਾ ਸਬਕ ਖ਼ਤਮ ਹੋਣ ਉੱਤੇ ਮੈਂ ਜਲੰਧਰ ਮੁੜ ਆਇਆ।

ਅਗਲੇ ਐਤਵਾਰ ਫੇਰ ਲਾਹੌਰ ਪਹੁੰਚ ਕੇ ਡਾਕਟਰ ਸਾਹਿਬ ਦੀ ਹਾਜ਼ਰੀ ਭਰੀ। ਡਾਕਟਰ ਸਾਹਿਬ ਦੀ ਸੁਪਤਨੀ ਨੇ ਦਰਵਾਜ਼ਾ ਖੋਲ੍ਹਿਆ। ਮੈਂ ਡਾਕਟਰ ਸਾਹਿਬ ਨੂੰ ਮਿਲਣ ਦੀ ਇੱਛਾ ਪ੍ਰਗਟਾਈ। ਉਹ ਅੰਦਰ ਜਾ ਕੇ ਕੁੱਝ ਚਿਰ ਪਿੱਛੋਂ ਮੁੜ ਆਈ ਤੇ ਡਾਕਟਰ ਸਾਹਿਬ ਦੇ ਕਮਰੇ ਵੱਲ ਇਸ਼ਾਰਾ ਕਰ ਕੇ ਲੋਪ ਹੋ ਗਈ। ਡਾਕਟਰ ਸਾਹਿਬ ਦੇ ਕਮਰੇ ਵਿਚ ਵੜਦਿਆਂ ਹੀ ਮੇਰਾ ਨੱਕ ਤਮਾਕੂ ਦੇ ਧੂਏਂ ਦੀ ਬਦਬੂ ਨਾਲ ਸੜ ਗਿਆ। ਮੈਂ ਹੈਰਾਨ ਕਿ ਇਹ ਕੈਸਾ ਭਾਣਾ ਵਰਤ ਰਿਹਾ ਹੈ ? ਉਹ ਕਮਰੇ ਵਿਚ ਡੱਠੇ ਤਖ਼ਤਪੋਸ਼ ਉੱਤੇ ਲੇਟੇ ਹੋਏ ਸਨ। ਉਨ੍ਹਾਂ ਨੇ ਮੈਨੂੰ ਸਾਹਮਣੇ, ਕੰਧ ਨਾਲ ਪਈ ਕੁਰਸੀ ਉੱਤੇ ਬੈਠਣ ਦਾ ਇਸ਼ਾਰਾ ਕੀਤਾ। ਬੈਠਦੇ ਸਾਰ ਮੇਰੀ ਨਿਗਾਹ ਤਖ਼ਤਪੋਸ਼ ਦੇ ਥੱਲੇ ਖਿਸਕਾਈ ਸਿਗਰਟਾਂ ਦੀ ਗੋਲ ਟੀਨ ਦੀ ਡੱਬੀ ਉੱਤੇ ਪਈ। ਹੋਰ ਪਿਛਾਂਹ ਖਿਸਕਾਈ ਹੁੰਦੀ ਤਾਂ ਮੈਨੂੰ ਨਹੀਂ ਸੀ ਦਿੱਸਣੀ, ਪਰ ਡੱਬੀ ਨੇ ਕਮਰੇ ਵਿਚ ਖਿਲਰੇ ਹੋਏ ਧੂਏਂ ਦਾ ਪਾਜ ਉਘੇੜ ਦਿੱਤਾ। ਮੈਨੂੰ ਡਾਕਟਰ ਸਾਹਿਬ ਦੀ ਸ਼ਖ਼ਸੀਅਤ ਬਾਰੇ ਨਫ਼ਰਤ ਭਰਿਆ ਧੱਕਾ ਲੱਗਾ। ਮੇਰੇ ਪਾਸੋਂ ਧੂਏਂ ਵਿਚ ਬੈਠਾ ਨਾ ਜਾਏ। ਬਦਬੂ ਕੋਈ ਵੀ ਹੋਵੇ, ਮੈਂ ਝੱਲ ਨਹੀਂ ਸਕਦਾ, ਪਰ ਤਮਾਕੂ ਦੀ ਬੂ ਤਾਂ ਹੁੰਦੀ ਹੀ ਅਸਲੋਂ ਨਹਿਸ਼ ਹੈ। ਖੋਜ ਬਾਰੇ ਉਹ ਕੁੱਝ ਨਹੀਂ ਸਨ ਦੱਸ ਰਹੇ। ਗੱਪਾਂ ਮਾਰੀ ਜਾ ਰਹੇ ਸਨ। ਮੈਨੂੰ ਲੱਗਾ, ਮੇਰਾ ਵਕਤ ਖ਼ਰਾਬ ਹੋ ਰਿਹਾ ਹੈ, ਸੋ ਮੈਂ ਆਪ ਉਨ੍ਹਾਂ ਨੂੰ ਆਪਣੇ ਵਿਸ਼ੇ ਵੱਲ ਮੋੜਨ ਦੀ ਕੋਸ਼ਿਸ਼ ਕੀਤੀ। ਬੋਲੇ, "ਤੂੰ ਫ਼ਿਕਰ ਕਿਉਂ ਕਰਨੈਂ। ਥੀਸਿਸ ਦੀ ਮੈਂ ਤੈਨੂੰ ਡਿਕਟੇਸ਼ਨ ਦੇ ਦਿਆਂਗਾ, ਵੱਧ ਤੋਂ ਵੱਧ ਮਹੀਨੇ ਦੀ ਮਾਰ ਏ। ਤੂੰ ਇੰਝ ਕਰ, ਮੇਰੇ ਬਾਰੇ ਇਕ ਕਿਤਾਬ ਤਿਆਰ ਕਰ ਦੇ। ਇਸ ਤਰ੍ਹਾਂ ਦੀਆਂ ਕਿਤਾਬਾਂ ਲਈ ਫ਼ਰਾਂਸ ਵਾਲਿਆਂ ਨੇ ਇਕ ਨਵਾਂ ਸ਼ਬਦ ਘੜਿਐ, ਜਿਸ ਨੂੰ 'ਬ੍ਰੋਸ਼ੂਅ' (brochure) ਕਹਿੰਦੇ ਨੇ। ਇਸ ਵਿਚ ਵੱਖ-ਵੱਖ ਚੈਪਟਰ ਨਹੀਂ ਹੁੰਦੇ। ਲਗਾਤਾਰ ਲਿਖਤ ਹੁੰਦੀ ਏ। ਤੂੰ ਦੋ ਚਾਰ ਮਹੀਨੇ ਲਾ ਕੇ ਅੰਗਰੇਜ਼ੀ ਵਿਚ ਲਿਖ ਦੇ, ਫੇਰ ਆਪੇ ਪੰਜਾਬੀ ਵਿਚ ਕਰਦੇ ਰਹਾਂਗੇ। ਛਪਵਾਉਣ ਦਾ ਪ੍ਰਬੰਧ ਮੈਂ ਆਪੇ ਕਰ ਲਵਾਂਗਾ ਤੇ ਥੀਸਿਸ ਦਾ ਤੂੰ ਉੱਕਾ ਕੋਈ ਫ਼ਿਕਰ ਨਾ ਕਰ, ਉਹ ਮੈਂ ਤੈਨੂੰ ਹਫ਼ਤੇ ਵਿਚ ਹੀ ਡਿਕਟੇਟ ਕਰਵਾ ਦਿਆਂਗਾ; ਕੰਮ ਸਾਰਾ ਮੈਂ ਕੀਤਾ ਹੋਇਐ, ਬਸ ਬੈਠਣ ਦੀ ਹੀ ਦੇਰ ਏ।" ਮੇਰੇ ਲਈ ਉਹ ਦਿਨ ਸੱਚੀ-ਮੁੱਚੀ ਬੜਾ ਮਨਹੂਸ ਸੀ। ਇਕ ਤਾਂ ਸਮਝ ਆਈ ਕਿ ਡਾਕਟਰ ਸਾਹਿਬ ਦੀਆਂ ਸੱਜੇ ਅੰਗੂਠੇ ਦੇ ਨਾਲ ਦੀਆਂ ਦੋ ਉਂਗਲਾਂ ਧੁਆਂਖੀਆਂ ਕਿਉਂ ਹੁੰਦੀਆਂ ਹਨ ਤੇ ਸੱਜੀ ਤਲੀ ਦੇ ਵਿਚਕਾਰ ਧੂਏਂ ਦਾ ਗੋਲ ਜਿਹਾ ਲਾਲੀ-ਮਾਇਲ ਚਟਾਕ ਕਿਉਂ ਬਣਿਆ ਹੋਇਆ ਹੈ ਤੇ ਮੁੱਛਾਂ ਦੇ ਨੱਕ-ਥੱਲੇ ਦੇ ਹਿੱਸੇ ਉੱਤੇ ਤੇ ਸਾਹਮਣੇ ਦੇ ਦੰਦਾਂ ਉੱਤੇ, ਉਸੇ ਚਟਾਕ ਵਾਲਾ ਰੰਗ ਕਿਉਂ ਚੜ੍ਹਿਆ ਹੋਇਆ ਹੈ। ਮੇਰਾ ਪਿਛੋਕੜ ਮੈਨੂੰ ਡਾਕਟਰ ਸਾਹਿਬ ਵਰਗੇ ਨਾਮਵਰ ਸਿੱਖ ਬੁੱਧੀਮਾਨ ਨਾਲ ਸਿਗਰਟ ਦਾ ਸੇਵਨ ਜੋੜਨ ਨੂੰ ਤਿਆਰ ਨਹੀਂ ਸੀ ਪਰ ਹੱਡੀਂ ਵਾਪਰੀ ਨੂੰ ਕਿਵੇਂ ਨਕਾਰਦਾ ? ਦੂਜੇ, ਮੈਂ ਜਲੰਧਰ ਜਾਣ ਵਾਲੀ ਗੱਡੀ ਵਿਚ ਬੈਠਿਆਂ ਫ਼ੈਸਲਾ ਕੀਤਾ ਕਿ ਮੈਂ ਹੁਣ ਡਾ. ਮੋਹਨ ਸਿੰਘ ਪਾਸ ਪੀ-ਐਚ.ਡੀ. ਲਈ ਬਿਲਕੁਲ ਨਹੀਂ ਜਾਣਾ, ਬਲਕਿ ਇਸ ਡਿਗਰੀ ਦਾ ਖਹਿੜਾ ਹੀ ਛੱਡ ਦੇਣਾ ਹੈ। ਸੋ ਮੇਰੀ ਐਤਵਾਰ ਦੀ ਲਾਹੌਰ-ਫੇਰੀ ਬੰਦ ਹੋ ਗਈ। ਪਿੱਛੋਂ ਜਾ ਕੇ ਪਤਾ ਲੱਗਾ ਕਿ ਆਪਣੇ ਰਾਜ ਵਿਚ ਉਹ ਕਿਸੇ ਨੂੰ ਪੰਜਾਬੀ ਦਾ ਪੀ-ਐਚ.ਡੀ. ਦੀ ਡਿਗਰੀ ਨਾਲ ਸ਼ਿੰਗਾਰਿਆ ਨਹੀਂ ਸਨ ਵੇਖਣਾ ਚਾਹੁੰਦੇ।

ਇਕ ਸਾਲ ਪਿੱਛੋਂ ਮੈਂ ਲਾਹੌਰ, ਸਿੱਖ ਨੈਸ਼ਨਲ ਕਾਲਜ ਵਿਚ ਜਾ ਲੱਗਾ। ਉਥੇ ਡਾਕਟਰ ਸਾਹਿਬ ਨਾਲ ਮੁਲਾਕਾਤ ਦੇ ਕਈ ਮੌਕੇ ਬਣਦੇ ਰਹੇ। ਮੈਂ ਡਾਕਟਰ ਸਾਹਿਬ ਨਾਲ

ਨਿੱਘਹੀਨ ਸਤਿਕਾਰ ਨਾਲ ਬੋਲਦਾ ਤਾਂ ਰਿਹਾ ਪਰ ਨਾ ਕਦੀ ਪੀ-ਐਚ.ਡੀ. ਦੀ ਗੱਲ ਛੇੜੀ ਤੇ ਨਾ ਸੰਬੰਧਾਂ ਵਿਚ ਕੋਈ ਨੇੜ ਲਿਆਉਣ ਦਾ ਜਤਨ ਕੀਤਾ। ਇਸ ਰਸਮੀ ਸੰਬੰਧ ਵੇਲੇ ਦੀਆਂ ਕੁੱਝ ਨਿੱਕੀਆਂ-ਨਿੱਕੀਆਂ ਗੱਲਾਂ ਚੇਤੇ ਦੀ ਕਿੱਲੀ ਉੱਤੇ ਟੰਗੀਆਂ ਰਹਿ ਗਈਆਂ ਹਨ :

ਮੈਂ ਲਾਹੌਰ ਵਿਚ ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਦੇ ਬੋਰਡ ਔਵ ਸਟੱਡੀਜ਼ ਦਾ ਮੈਂਬਰ ਚੁਣਿਆ ਗਿਆ। ਡਾ. ਮੋਹਨ ਸਿੰਘ ਹੁਰੀਂ ਆਪਣੇ ਅਹੁਦੇ ਕਰਕੇ ਇਸ ਬੋਰਡ ਦੇ ਪੱਕੇ ਮੈਂਬਰ ਹੁੰਦੇ ਸਨ। ਭਾਈ ਜੋਧ ਸਿੰਘ ਅਹਿੱਲ ਪ੍ਰਧਾਨ ਬਣੇ ਹੋਏ ਸਨ। ਡਾਕਟਰ ਸਾਹਿਬ ਸਮਝਦੇ ਸਨ ਤੇ ਠੀਕ ਸਮਝਦੇ ਸਨ ਕਿ ਪੰਜਾਬੀ ਦੇ ਯੂਨੀਵਰਸਿਟੀ ਵਾਲੇ ਖੇਤਰ ਵਿਚ ਉਨ੍ਹਾਂ ਦੀ ਪ੍ਰਧਾਨਤਾ ਹੋਣੀ ਚਾਹੀਦੀ ਹੈ ਕਿਉਂਕਿ ਉਹ ਪੰਜਾਬੀ ਦੇ ਪ੍ਰਮੁੱਖ ਵਿਸ਼ੇਸ਼ੱਗ ਸਨ ਪਰ ਭਾਈ ਜੋਧ ਸਿੰਘ ਦੇ ਚੁਧਰੰਮੇ ਅੱਗੇ ਉਨ੍ਹਾਂ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਉਨ੍ਹਾਂ ਪਾਸੋਂ ਨਾ ਤਾਂ ਪੂਰੀ ਤਰ੍ਹਾਂ ਗੁੰਗੇ ਰਿਹਾ ਜਾਂਦਾ ਸੀ ਤੇ ਨਾ ਉਹ ਆਪਣੇ ਬੋਲਾਂ ਨੂੰ ਅਜਿਹੀ ਹੱਦ ਤਕ ਲਿਜਾਂਦੇ ਸਨ, ਜਿਥੋਂ ਭਾਈ ਜੋਧ ਸਿੰਘ ਦੀ ਸਹਿਣ-ਸ਼ਕਤੀ ਜਵਾਬ ਦੇਣਾ ਸ਼ੁਰੂ ਕਰ ਦੇਂਦੀ। ਭਾਈ ਜੀ ਯੂਨੀਵਰਸਿਟੀ ਦੀ ਸਿੰਡੀਕੇਟ ਦੇ ਵੱਡੇ ਰਜਵਾੜਿਆਂ ਵਿੱਚੋਂ ਸਨ। ਏਸ ਲਈ ਡਾਕਟਰ ਸਾਹਿਬ ਬੋਰਡ ਦੀਆਂ ਬੈਠਕਾਂ ਵਿਚ ਕੁੱਝ ਹੁੱਸੜੇ ਜਿਹੇ ਰਹਿੰਦੇ ਸਨ। ਡਾਕਟਰ ਦੀਵਾਨਾ ਬਾਰੇ ਭਾਈ ਜੀ ਨੇ ਰਾਏ ਬਣਾਈ ਹੋਈ ਸੀ ਕਿ ਇਹ ਬੰਦਾ ਦਿਮਾਗ਼ੀ ਤੌਰ 'ਤੇ ਚੁਸਤ ਹੈ ਪਰ ਨੈਤਿਕ ਅਸੂਲਾਂ ਦੀ ਪੈਰਵੀ ਵੱਲੋਂ ਢਿੱਲਾ ਹੈ। ਡਾ. ਮੋਹਨ ਸਿੰਘ ਦੇ ਤਿੱਖੇ ਦਿਮਾਗ਼ੀ ਪ੍ਰਤਿਕਰਮ ਦੀ ਇਕ ਮਿਸਾਲ ਯਾਦ ਆ ਰਹੀ ਹੈ। ਬੋਰਡ ਦੀ ਇਕ ਬੈਠਕ ਵਿਚ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ ਕਿਸੇ ਕਿਤਾਬ ਨੂੰ ਪਾਠ-ਕ੍ਰਮ ਵਿਚ ਲਾਉਣ ਦੇ ਵਿਰੁੱਧ ਡਾਕਟਰ ਸਾਹਿਬ ਡਟੇ ਹੋਏ ਸਨ। ਬਾਕੀ ਦੇ ਸਾਰੇ ਮੈਂਬਰ ਸ. ਗੁਰਬਖ਼ਸ਼ ਸਿੰਘ ਦੇ ਹੱਕ ਵਿਚ ਭੁਗਤ ਰਹੇ ਸਨ। ਡਾਕਟਰ ਸਾਹਿਬ, ਕਿਤਾਬ ਦੇ ਲੇਖਕ ਦੇ ਇਕ ਲਫ਼ਜ਼ ਦੀ ਵਰਤੋਂ ਨੂੰ ਫੜ ਕੇ ਉਸ ਦੀ ਬਣਤਰ ਉੱਤੇ ਇਤਰਾਜ਼ ਕਰੀ ਜਾ ਰਹੇ ਸਨ। ਮੈਂ ਆਪਣੇ ਪੱਖ ਦੇ ਹੱਕ ਵਿਚ ਫ਼ਾਰਸੀ ਮੁਹਾਵਰਾ ਵਰਤਿਆ, 'ਗ਼ਲਤੁਲ-ਆਮ ਸਹੀਹ ਬਾਸ਼ਦ' (ਜੇ ਕਿਸੇ ਸ਼ਬਦ ਦੀ ਗ਼ਲਤ ਵਰਤੋਂ ਆਮ ਹੋ ਜਾਏ ਤਾਂ ਉਸ ਨੂੰ ਠੀਕ ਹੀ ਮੰਨ ਲੈਣਾ ਚਾਹੀਦਾ ਹੈ)। ਡਾਕਟਰ ਸਾਹਿਬ ਇਕਦਮ ਬੋਲੇ, " 'ਗ਼ਲਤੁਲ-ਆਮ ਸਹੀਹ ਬਾਸ਼ਦ', ਲੇਕਿਨ 'ਗ਼ਲਤੁਲ-ਅਵਾਮ ਸਹੀਹ ਨ ਬਾਸ਼ਦ,' " (ਆਮ ਚੱਲ ਚੁੱਕੀ ਗ਼ਲਤੀ ਹੋਵੇ ਤਾਂ ਚਲੋ ਠੀਕ ਮੰਨ ਲਉ, ਪਰ ਗਾਮੇ-ਮਾਝੇ ਦੀ ਗ਼ਲਤ ਵਰਤੋਂ ਨੂੰ ਠੀਕ ਕਿਵੇਂ ਮੰਨ ਲਿਆ ਜਾਏ ?) ਮੈਂ ਉਨ੍ਹਾਂ ਦੀ ਸ਼ੋਖ਼ ਹਾਜ਼ਰ-ਜਵਾਬੀ ਦਾ ਕਾਇਲ ਹੋ ਗਿਆ। ਇਕ ਗੱਲ ਉਨ੍ਹਾਂ ਦੀ ਨੈਤਿਕ ਢਿਲਿਆਈ ਦੀ ਵੀ ਯਾਦ ਆ ਗਈ ਹੈ। ਇਹ ਗੱਲ ਵੀ ਲਾਹੌਰ ਦੀ ਹੀ ਹੈ।

ਬੋਰਡ ਵੱਲੋਂ ਨਵੀਆਂ ਕਿਤਾਬਾਂ ਲਾਈਆਂ ਜਾਣੀਆਂ ਸਨ। ਇਕ ਦਿਨ ਰਾਹ ਜਾਂਦਿਆਂ ਸੁਰਗਵਾਸੀ ਸ. ਹਰਕਿਸ਼ਨ ਸਿੰਘ, ਮਾਡਰਨ ਪਬਲੀਕੇਸ਼ਨਜ਼ ਵਾਲੇ ਮਿਲ ਪਏ। ਕਹਿਣ ਲੱਗੇ, "ਡਾ. ਮੋਹਨ ਸਿੰਘ ਤੁਹਾਡੇ ਨਾਲ ਮਿਲ ਕੇ ਪੰਜਾਬੀ ਵਾਰਤਕ ਦੀ ਇਕ ਚੋਣ ਸੰਪਾਦਿਤ ਕਰਨੀ ਚਾਹੁੰਦੇ ਹਨ। ਗਿਆਨੀ ਵਿਚ ਲੱਗ ਜਾਵੇਗੀ। ਪੈਸੇ ਅੱਧੋ-ਅੱਧ। ਛਾਪਾਂਗਾ ਮੈਂ।".....

ਮੈਂ ਉਨ੍ਹਾਂ ਨੂੰ ਟੋਕ ਕੇ ਕਿਹਾ, "ਪਰ ਨੇਮਾਂ ਅਨੁਸਾਰ ਬੋਰਡ ਦੇ ਮੈਂਬਰਾਂ ਦੀਆਂ ਕਿਤਾਬਾਂ ਲੱਗ ਨਹੀਂ ਸਕਦੀਆਂ।"

"ਇਸ ਦਾ ਬੰਦੋਬਸਤ ਡਾਕਟਰ ਸਾਹਿਬ ਨੇ ਕੀਤਾ ਹੋਇਐ। ਕਿਤਾਬ ਉੱਤੇ ਨਾਂ ਕਿਸੇ ਹੋਰ ਦਾ ਛਪੇਗਾ। ਤੁਸੀਂ ਪ੍ਰੋਪੋਜ਼ਲ ਲਈ ਹਾਂ ਕਰੋ।"

ਮੈਂ ਉਨ੍ਹਾਂ ਨੂੰ ਕਹਿ ਦਿੱਤਾ ਕਿ ਮੈਂ ਇਹ ਕੰਮ ਨਹੀਂ ਕਰਨਾ।

ਉਨ੍ਹਾਂ ਦਿਨਾਂ ਵਿਚ ਮੈਂ ਸਦਰ (ਛਾਉਣੀ) ਵਿਚ ਰਹਿੰਦਾ ਸਾਂ। ਉਥੇ ਮੇਰੀ ਪਤਨੀ ਦੇ ਫੁੱਫੜ ਜੀ ਨੇ ਇਕ ਵਾੜਾ ਖ਼ਰੀਦਿਆ ਹੋਇਆ ਸੀ, ਜਿਸ ਦਾ ਬਾਹਰ ਦਾ ਦਰਵਾਜ਼ਾ ਸਾਂਝਾ ਸੀ ਤੇ ਅੰਦਰ ਦਸ-ਪੰਦਰਾਂ ਕੱਚੇ ਕੋਠੜੇ-ਕੋਠੜੀਆਂ ਸਨ। ਨਲਕਾ ਸਾਰੇ ਵਾੜੇ ਦਾ ਸਾਂਝਾ ਸੀ। ਸਾਨੂੰ, ਬਾਹਰੋਂ ਅੰਦਰ ਵੜਦੇ ਸਾਰ, ਸੱਜੇ ਹੱਥ ਅੱਗੇ-ਪਿੱਛੇ ਉੱਸਰੇ ਹੋਏ ਦੋ ਕੋਠੜੇ ਮਿਲੇ ਹੋਏ ਸਨ। ਸਾਡੇ ਦਰਵਾਜ਼ੇ ਦੇ ਬਾਹਰਵਾਰ ਉੱਘੜ-ਦੁੱਘੜ ਲੱਗੀਆਂ ਇੱਟਾਂ ਦੇ ਫ਼ਰਸ਼ ਵਾਲਾ ਛੋਟਾ ਜਿਹਾ ਵੱਖਰਾ 'ਵਿਹੜਾ' ਸੀ, ਜਿਸ ਦੇ ਬਾਕੀ ਕੋਠੜੀਆਂ ਵਾਲੇ ਪਾਸੇ ਚਾਰ-ਪੰਜ ਇੱਟਾਂ ਦੀ ਹੱਦਬੰਦੀ ਕਰ ਕੇ ਅਣਛੱਤੀ ਰਸੋਈ ਬਣਾਈ ਹੋਈ ਸੀ। ਏਸ 'ਵਿਹੜੇ' ਵਿਚ, ਮੇਰੇ ਪਹਿਰੇ ਹੇਠ, ਮੰਜੀ ਦਾ ਉਹਲਾ ਕਰ ਕੇ, ਤੜਕੇ-ਤੜਕੇ, ਮੇਰੀ ਪਤਨੀ ਨਹਾ ਲੈਂਦੀ। ਕਦੀ ਇਸ ਮੰਜੀ ਦੇ ਉਹਲੇ ਵਿਚ ਤੇ ਬਹੁਤੀ ਵਾਰੀ ਇਸ ਉਹਲੇ ਤੋਂ ਬਿਨਾਂ, ਮੈਂ ਵੀ ਏਸੇ ਥਾਂ ਆਪਣੇ ਪਿੰਡੇ ਉੱਤੇ ਪਾਣੀ ਪਾ ਲੈਂਦਾ ਸਾਂ। ਵਾੜੇ ਦੇ ਅੰਦਰ ਵੱਸਦੇ ਸਾਡੇ ਗਵਾਂਢੀ, ਰੰਗ-ਰੰਗੀਲੇ ਬੰਦੇ ਸਨ—ਕੋਈ ਟਾਂਗੇ ਵਾਲੇ ਸੇਠ ਦਾ ਕੋਚਵਾਨ ਸੀ, ਕੋਈ ਰੱਦੀ ਖ਼ਰੀਦਣ ਤੇ ਵੇਚਣ ਦਾ ਕੰਮ ਕਰਦਾ ਸੀ, ਕੋਈ ਸੜਕ ਉੱਤੇ ਚਾਰ ਪੇਚਕਸ ਤੇ ਪੰਚਰ ਦਾ ਲੋਸ਼ਨ ਰੱਖ ਕੇ ਸਾਈਕਲਾਂ ਦਾ ਮਿਸਤਰੀ ਬਣ ਬੈਠਦਾ ਸੀ, ਪਰ ਸਭ ਤੋਂ ਵਿਲੱਖਣ ਸੀ ਇਕ ਖੁਸਰਾ। ਉਂਜ ਮੈਨੂੰ ਸਭ ਤੋਂ ਵੱਧ ਸੁਆਦਲਾ ਲੱਗਦਾ ਸੀ ਇਕ ਜੁਆਨ ਮੁੰਡਾ, ਜੋ ਕੁੜੀ ਦਾ ਭੇਸ ਧਾਰ ਕੇ ਵਿਆਹਾਂ-ਸ਼ਾਦੀਆਂ, ਮੇਲਿਆਂ-ਮੁਸਾਹਬਿਆਂ ਤੇ ਰਾਮ ਲੀਲ੍ਹਾ, ਆਦਿ ਵਰਗੇ ਤਿਹਵਾਰਾਂ ਉੱਤੇ ਨੱਚਣ-ਗਾਉਣ ਦਾ ਕੰਮ ਕਰਦਾ ਸੀ। ਅਸੀਂ ਦਸ ਰੁਪੈ ਮਹੀਨਾ ਕਿਰਾਇਆ ਦੇਂਦੇ ਸਾਂ, ਬਾਕੀ ਇਕ ਰੁਪਈਏ ਤੋਂ ਲੈ ਕੇ ਢਾਈ ਰੁਪਈਆਂ ਤਕ ਦੇਂਦੇ ਸਨ। ਕਿਹਾ ਜਾ ਸਕਦਾ ਹੈ ਕਿ ਸਾਡੀ ਸਭ ਨਾਲ ਬਣਦੀ ਸੀ ਕਿਉਂਕਿ ਸਾਨੂੰ ਉਨ੍ਹਾਂ ਦੇ ਵਿਚ ਬੈਠਣ ਜਾਂ ਉਨ੍ਹਾਂ ਦੇ ਆਪਸੀ ਝਗੜੇ ਰਫ਼ਾ-ਦਫ਼ਾ ਕਰਨ ਦੀ ਵਿਹਲ ਹੀ ਨਹੀਂ ਸੀ ਮਿਲਦੀ, ਪਰ ਬੱਚਿਆਂ ਦੀ ਕਾਵਾਂ-ਰੌਲੀ ਤੇ ਜ਼ਨਾਨੀਆਂ ਦੇ ਮਿਹਣੇ-ਮੁਕਾਬਲਿਆਂ ਦਾ ਸਦਾ-ਵਰਤ, ਜੋ ਬੜੀ ਵਾਰੀ ਗਾਲ੍ਹ-ਮੰਦੇ ਤੇ ਹਾਥਾਪਾਈ ਤਕ ਦੇ ਦ੍ਰਿਸ਼ ਵੀ ਪੇਸ਼ ਕਰਦਾ ਰਹਿੰਦਾ ਸੀ, ਨਿਰਵਿਘਨ ਵਰਤੀਂਦਾ ਹੀ ਰਹਿੰਦਾ ਸੀ।

ਇਹੋ ਜਿਹਾ ਸੀ ਮੇਰਾ ਗ਼ਰੀਬਖ਼ਾਨਾ ਜਿਸ ਦਾ ਅਤਾ-ਪਤਾ ਮੈਂ ਕਿਸੇ ਵਿਰਲੇ ਨੂੰ ਹੀ ਦੱਸਦਾ ਹੁੰਦਾ ਸਾਂ। ਇਕ ਦਿਨ, ਪਤਾ ਨਹੀਂ ਕਿਵੇਂ ਲੱਭ-ਲਭਾ ਕੇ, ਸਿਖਰ ਦੁਪਹਿਰੇ ਤਸ਼ਰੀਫ਼ ਲੈ ਆਏ ਸ. ਹਰਕਿਸ਼ਨ ਸਿੰਘ। ਮੈਂ ਕਾਲਜ ਦੀ ਡਿਊਟੀ ਭੁਗਤਾ ਕੇ ਸਾਈਕਲ ਉੱਤੇ ਆਪਣੇ 'ਘਰ' ਪਹੁੰਚਿਆ ਹੀ ਸਾਂ ਤੇ ਨਰਿੰਦਰ ਮੇਰੇ ਲਈ ਤੇ ਆਪਣੇ ਲਈ ਲਿੱਪੇ ਹੋਏ ਫ਼ਰਸ਼ ਉੱਤੇ ਦਸਤਰਖ਼ਾਨ ਸਜਾ ਰਹੀ ਸੀ। ਮੈਂ ਉਨ੍ਹਾਂ ਨੂੰ ਆਇਆ ਵੇਖ ਕੇ ਹੈਰਾਨ ਹੁੰਦਿਆਂ ਜੀ-ਆਇਆਂ ਕਿਹਾ। ਉਨ੍ਹਾਂ ਕੁਵੇਲੇ ਆਉਣ ਦੀ ਮਾਫ਼ੀ ਮੰਗੀ। ਮੈਂ ਰੋਟੀ ਦੀ ਸੁਲਹ ਮਾਰੀ ਪਰ ਉਨ੍ਹਾਂ ਨੇ ਕਾਹਲ ਦਾ ਬਹਾਨਾ ਬਣਾ ਕੇ ਮੈਨੂੰ ਕਿਤਾਬ ਵਾਲੀ ਗੱਲ ਚੇਤੇ ਕਰਵਾਈ ਤੇ ਕਿਹਾ, "ਉਹ ਕਿਤਾਬ ਛਪ ਗਈ ਏ ਤੇ ਮੈਂ ਯੂਨੀਵਰਸਿਟੀ ਵਿਚ ਸਬਮਿਟ ਵੀ ਕਰ ਆਇਆਂ। ਮੈਂ ਕੁੱਝ ਮੈਂਬਰਾਂ ਨੂੰ ਮਿਲ ਚੁੱਕਾਂ। ਡਾਕਟਰ ਸਾਹਿਬ ਨੇ ਮੈਨੂੰ ਤੁਹਾਡੇ ਵੱਲ ਉਚੇਚਾ ਭੇਜਿਐ। ਕਹਿੰਦੇ ਸਨ ਮੇਰੇ ਵੱਲੋਂ ਫ਼ਤਿਹ ਬੁਲਾ ਕੇ ਕਹਿਣਾ ਕਿ ਕਿਤਾਬ ਜ਼ਰੂਰ ਲਵਾਉਣੀ ਹੈ। ਉਹ ਆਪ ਵੀ ਤੁਹਾਨੂੰ ਮਿਲਣਗੇ। ਅੱਜਕੱਲ ਉਨ੍ਹਾਂ ਦਾ ਹੱਥ ਕੁੱਝ ਤੰਗ ਏ। ਇਸ ਕਿਤਾਬ ਨਾਲ ਉਨ੍ਹਾਂ ਦੀ ਕੁੱਝ ਮਦਦ ਹੋ ਜਾਏਗੀ।"

ਇਹ ਕਹਿ ਕੇ ਉਨ੍ਹਾਂ ਨੇ ਆਪਣੇ ਚਮੜੇ ਦੇ ਬੈਗ ਵਿੱਚੋਂ ਕਿਤਾਬ ਕੱਢ ਕੇ ਮੈਨੂੰ ਫੜਾਉਣ ਦੀ ਥਾਂ ਕੰਧ ਨਾਲ ਲੱਗੀ ਕੁਰਸੀ ਉੱਤੇ ਰੱਖ ਦਿੱਤੀ, ਇਕ ਵਾਰੀ ਫੇਰ ਮਾਫ਼ੀ ਮੰਗੀ ਤੇ "ਵਿਹਲੇ ਵੇਲੇ ਵੇਖ ਲੈਣਾ" ਕਹਿ ਕੇ ਤੁਰ ਗਏ।

ਮੈਂ ਰੋਟੀ ਖਾ ਕੇ ਕਿਤਾਬ ਚੁੱਕੀ ਤੇ ਫਰੋਲਣ ਲੱਗਾ ਤਾਂ ਵਿੱਚੋਂ ਇਕ ਲਿਫ਼ਾਫ਼ਾ ਥੱਲੇ ਡਿੱਗ ਪਿਆ। ਮੈਂ ਚੁੱਕ ਕੇ ਖੋਲ੍ਹਿਆ ਤਾਂ ਵਿਚ ਇਕ ਸੌ ਰੁਪੈ ਦਾ ਨੋਟ ਪਿਆ ਵੇਖਿਆ। ਉਦੋਂ ਸੌ ਰੁਪੈ ਬੜੀ ਵੱਡੀ ਰਕਮ ਹੁੰਦੀ ਸੀ। ਪਰ ਮੈਨੂੰ ਤਾਂ ਅੱਗ ਲੱਗ ਗਈ। ਹਰਕਿਸ਼ਨ ਸਿੰਘ ਨਾਲ ਮੇਰੇ ਸੰਬੰਧ ਵਾਹਵਾ ਹੀ ਸਨ। ਉਹ ਮੇਰੇ ਸੁਭਾ ਨੂੰ ਬਹੁਤਾ ਨਹੀਂ ਤਾਂ ਏਨਾ ਕੁ ਜ਼ਰੂਰ ਜਾਣਦਾ ਸੀ ਕਿ ਮੈਂ ਵਿਕਾਊ ਮਾਲ ਨਹੀਂ। ਹੋਵੇ ਨਾ ਤਾਂ ਇਹ ਸੁਝਾ ਡਾ. ਮੋਹਨ ਸਿੰਘ ਵੱਲੋਂ ਹੀ ਆਇਆ ਹੋਵੇਗਾ। ਮੈਨੂੰ ਏਨਾ ਕਹਿਰ ਚੜ੍ਹਿਆ ਕਿ ਮੈਂ ਉਸੇ ਵੇਲੇ, ਸਿਖਰ ਦੁਪਹਿਰੇ ਸਾਈਕਲ ਉੱਤੇ ਚਾਰ ਪੰਜ ਮੀਲ ਦਾ ਪੈਂਡਾ ਮਾਰ ਕੇ ਮਾਡਰਨ ਪਬਲੀਕੇਸ਼ਨਜ਼ ਦੇ ਨਿਸਬਤ ਰੋਡ ਦੇ ਸਿਰੇ ਉੱਤੇ ਵਾਕਿਆ ਦਫ਼ਤਰ ਪਹੁੰਚਿਆ। ਸਾਰਾ ਰਾਹ ਉੱਬਲਦਾ ਗਿਆ ਸਾਂ। ਮੈਂ ਗ਼ਰੀਬ ਸਹੀ, ਪਰ ਕੀ ਮੇਰੀ ਸ਼ੁਹਰਤ ਇਕ ਕਮੀਨੇ ਵੱਢੀਖ਼ੋਰ ਤੇ ਪੈਸਾ-ਪੂਜ ਬੰਦੇ ਵਾਲੀ ਹੈ ? ਅੱਜ ਮੈਂ ਦੁਹਾਂ ਦੀ ਚੰਗੀ ਖੁੰਬ ਠੱਪ ਕੇ ਮੁੜਾਂਗਾ ਤੇ ਦੱਸਾਂਗਾ ਕਿ ਕਿਸੇ ਸ਼ਰੀਫ਼ ਆਦਮੀ ਦੀ ਬੇਇੱਜ਼ਤੀ ਕਰਨ ਦਾ ਕੀ ਮਤਲਬ ਹੁੰਦਾ ਹੈ। ਪਰ ਜਦੋਂ ਖਿੜੇ ਹੋਏ ਗੁਰਮੁਖ ਮੱਥੇ ਨਾਲ ਹਰਕਿਸ਼ਨ ਸਿੰਘ ਹੁਰਾਂ ਮੈਨੂੰ ਜੀ-ਆਇਆਂ ਕਿਹਾ ਤਾਂ ਮੈਨੂੰ ਆਪਣੀ ਸੋਚੀ ਲੱਛੇਦਾਰ ਇਬਾਰਤ ਦਾ ਇਕ ਲਫ਼ਜ਼ ਵੀ ਚੇਤੇ ਨਾ ਰਿਹਾ ਤੇ ਮੈਂ ਉਨ੍ਹਾਂ ਨੂੰ ਲਿਫ਼ਾਫ਼ਾ ਫੜਾਉਂਦਿਆਂ ਬੱਸ ਏਨਾ ਹੀ ਕਹਿ ਸਕਿਆ, "ਕਿਤਾਬ ਖੋਲ੍ਹੀ ਤਾਂ ਵਿਚ ਇਹ ਲਿਫ਼ਾਫ਼ਾ ਪਿਆ ਸੀ। ਮੇਰੇ ਪਾਸੋਂ ਰਿਹਾ ਨਹੀਂ ਗਿਆ। ਰੋਟੀ ਖਾਣ ਤੋਂ ਪਹਿਲਾਂ ਵੇਖਦਾ ਤਾਂ ਪਹਿਲਾਂ ਆਉਂਦਾ, ਪਿੱਛੋਂ ਵੇਖਿਆ, ਇਸ ਲਈ ਦੇਰ ਹੋ ਗਈ। ਤੁਹਾਡੀ ਅਮਾਨਤ ਹਾਜ਼ਰ ਹੈ ?"

ਇਹ ਕਹਿ ਕੇ ਮੈਂ ਆਪਣਾ ਸਾਈਕਲ ਸਾਂਭਿਆ ਤੇ ਪੈਡਲ ਉੱਤੇ ਪੈਰ ਰੱਖਿਆ ਹੀ ਸੀ ਕਿ ਉਨ੍ਹਾਂ ਨੇ ਬਾਹਰ ਨਿਕਲ ਕੇ ਇਕ ਬੋਲ ਮੇਰੀ ਕੰਡ ਨੂੰ ਸੁਣਾਇਆ, "ਡਾਕਟਰ ਸਾਹਿਬ ਮੈਨੂੰ ਗੁੱਸੇ ਹੋਣਗੇ.....!"

## - 2-

ਦੇਸ ਦੀ ਵੰਡ ਹੋ ਗਈ, ਡਾਕਟਰ ਸਾਹਿਬ ਵੀ ਰੁਲੇ, ਅਸੀਂ ਵੀ ਰੁਲੇ। ਮੈਂ ਇਕ ਸਾਲ ਦਿੱਲੀ ਦੇ ਰਾਮਜਸ ਕਾਲਜ, ਹਿੰਦੂ ਕਾਲਜ ਤੇ ਕੁੜੀਆਂ ਦੇ ਇੰਦਰਪ੍ਰਸਥ ਕਾਲਜ ਵਿਚ ਪੰਜਾਬੀ ਦਾ ਸਾਂਝਾ ਲੈਕਚਰਾਰ ਲੱਗਾ ਰਿਹਾ, ਫੇਰ ਪੰਜਾਬ ਯੂਨੀਵਰਸਿਟੀ ਦੇ ਪਬਲੀਕੇਸ਼ਨ ਬਿਓਰੋ ਵਿਚ ਪੰਜਾਬੀ ਦੀਆਂ ਪ੍ਰਕਾਸ਼ਨਾਂ ਦਾ ਸੰਪਾਦਕ ਬਣ ਕੇ ਸ਼ਿਮਲੇ ਚਲਾ ਗਿਆ ਤੇ ਉਥੋਂ ਪਹਿਲੀ ਜੂਨ, 1950 ਨੂੰ ਮਹਿੰਦਰ ਕਾਲਜ ਵਿਚ ਪੰਜਾਬੀ ਦੇ ਪੋਸਟ-ਗ੍ਰੈਜੂਏਟ ਵਿਭਾਗ ਦੇ ਮੁਖੀ ਵਜੋਂ, ਪਟਿਆਲੇ ਆ ਸਥਾਪਿਤ ਹੋਇਆ। ਮੇਰੇ ਭਾਗਾਂ ਨੂੰ ਕੰਮ ਛੇਤੀ ਮਘ ਪਿਆ, ਸੋ ਚਾਰ ਪੰਜ ਸਾਲ ਬਾਅਦ ਕਾਲਜ ਦੇ ਨੇੜੇ ਹੀ ਮੈਂ ਇਕ ਅਧੂਰਾ ਜਿਹਾ ਮਕਾਨ ਵੀ ਖੜਾ ਕਰ ਲਿਆ। ਓਧਰ ਡਾ. ਮੋਹਨ ਸਿੰਘ ਬਲੀਆ (ਯੂ.ਪੀ.) ਵਿਚ ਪ੍ਰਿੰਸੀਪਲੀ ਦੀ ਡ੍ਯੂਟੀ ਲਾ ਕੇ ਆਪਣੀ ਪੰਜਾਬ ਯੂਨੀਵਰਸਿਟੀ ਵਾਲੀ ਅਸਾਮੀ ਉੱਤੇ ਵਾਪਸ ਆ ਲੱਗੇ। ਉਨ੍ਹਾਂ ਨੂੰ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਚੱਲ ਰਹੀਆਂ ਐਮ.ਏ. ਪੰਜਾਬੀ ਦੀਆਂ ਕਲਾਸਾਂ ਦੀ ਪੜ੍ਹਾਈ ਵਿਚ ਹੱਥ ਵਟਾਉਣ ਲਈ ਕਿਹਾ ਗਿਆ। ਇਸ ਤਰ੍ਹਾਂ, ਉਦੋਂ ਉਨ੍ਹਾਂ ਦਾ ਪੱਕਾ ਟਿਕਾਣਾ ਅੰਮ੍ਰਿਤਸਰ ਵਿਚ ਹੋ ਗਿਆ।

ਇਕ ਦਿਨ ਲੌਢੇ ਵੇਲੇ ਅਚਾਨਕ ਡਾਕਟਰ ਸਾਹਿਬ ਨੇ ਮੇਰੇ ਘਰ ਨੂੰ ਆ ਭਾਗ ਲਾਏ। ਹੱਥ ਵਿਚ ਇਕ ਨਿੱਕਾ ਜਿਹਾ ਬੁਚਕਾ ਸੀ। ਸਾਹਬ-ਸਲਾਮ ਹੋਈ, ਚਾਹ-ਪਾਣੀ ਦੇ ਦੌਰਾਨ ਬੋਲੇ, "ਤੂੰ ਇਕ ਕੰਮ ਹੁਣੇ ਕਰਨੈ। ਮੈਨੂੰ ਪਤਾ ਲੱਗੈ, ਅਰਜਨ ਸਿੰਘ ਸ਼ਾਂਤੇ ਤੇਰਾ ਦੋਸਤ ਏ। ਉਹ ਸੀ.ਈ.ਓ. (ਸਰਕਲ ਐਜੂਕੇਸ਼ਨ ਅਫ਼ਸਰ) ਲੱਗਾ ਹੋਇਐ। ਪ੍ਰਾਇਮਰੀ ਦੇ ਟੀਚਰਾਂ ਦੀਆਂ ਬਦਲੀਆਂ ਉਸੇ ਨੇ ਕਰਨੀਆਂ ਹੁੰਦੀਆਂ ਨੇ। ਤੂੰ ਉਸ ਨੂੰ ਜਾ ਕੇ ਕਹਿਣੈ, ਫ਼ਲਾਣਾ ਸਿੰਘ ਨੂੰ ਸੰਗਰੂਰ ਤੋਂ ਆਪਣੇ ਘਰ ਬੁਲਾ ਲਵੇ ਤੇ ਥਰੈੱਟ ਕਰੇ ਕਿ ਜਾਂ ਤਾਂ ਆਪਣੀ ਭੈਣ ਨੂੰ ਡਾਕਟਰ ਦੀਵਾਨਾ ਦੇ ਘਰ ਭੇਜ ਦੇਵੇ, ਨਹੀਂ ਤਾਂ ਨਾਰਨੌਲ ਵਾਲੇ ਪਾਸੇ, ਸਭ ਤੋਂ ਘਟੀਆ ਥਾਂ ਉੱਤੇ ਬਦਲੀ ਲਈ ਤਿਆਰ ਹੋ ਜਾਏ।"

ਮੈਂ ਕੰਬ ਗਿਆ। ਇਹ ਡਾਕਟਰ ਸਾਹਿਬ ਕੀ ਕਹਿ ਰਹੇ ਨੇ ? ਕੋਈ ਆਪਣੀ ਭੈਣ ਇਨ੍ਹਾਂ ਦੇ ਘਰ ਕਿਉਂ ਭੇਜ ਦੇਵੇ ? ਮੈਂ ਕਿਹਾ, "ਸ਼ਾਂਤੇ ਮੈਨੂੰ ਪੁੱਛੇਗਾ ਨਹੀਂ, ਕਿ ਕਿਸੇ ਦੀ ਧੀ-ਭੈਣ ਨੂੰ ਮੈਂ ਕਿਸ ਕਰਕੇ ਡਾਕਟਰ ਸਾਹਿਬ ਕੋਲ ਭਿਜਵਾ ਦਿਆਂ ?"

ਬੋਲੇ, "ਉਸ ਮਾਸਟਰ ਦੀ ਭੈਣ ਮੇਰੀ ਘਰਵਾਲੀ ਏ। ਰੁੱਸ ਕੇ ਉਸ ਕੋਲ ਆਈ ਬੈਠੀ ਏ। ਉਹ ਉਸ ਨੂੰ ਘਰ ਬਿਠਾ ਕੇ ਰੋਟੀ ਨਹੀਂ ਖਵਾ ਸਕਦਾ। ਮਗਰੋਂ ਲਾਹ ਕੇ ਖ਼ੁਸ਼ ਹੋਵੇਗਾ। ਉਸ ਦਾ ਭਰਾ ਇਸ ਵੇਲੇ ਫ਼ਲਾਣੀ ਥਾਂ ਲੱਗਾ ਹੋਇਐ, ਹੁਣ ਤੂੰ ਐਵੇਂ ਸਵਾਲ ਨਾ ਕਰੀ ਜਾ ਤੇ ਜਾ ਕੇ ਕੰਮ ਕਰ।"

ਮੈਨੂੰ ਓਰੀਐਂਟਲ ਕਾਲਜ ਦਾ ਹਰਨਾਮ ਸਿੰਘ ਗੁਜਰਾਲ ਨਾਂ ਦਾ ਕਲਰਕ ਯਾਦ ਆ ਗਿਆ, ਜਿਸ ਦੀ ਭੈਣ ਨੂੰ ਡਾਕਟਰ ਸਾਹਿਬ ਵੱਲੋਂ ਹਰ ਮਹੀਨੇ ਬੱਝੀ ਹੋਈ ਰਕਮ ਦਾ ਮਨੀਆਰਡਰ ਭੇਜਣਾ ਪੈਂਦਾ ਸੀ। ਲੱਗਦੈ ਇਸ ਦੂਜੀ ਸਵਾਣੀ ਨਾਲ ਵੀ ਮਾਮਲਾ ਤੋੜ-ਵਿਛੋੜੇ ਤਕ ਪਹੁੰਚ ਗਿਐ। ਮੇਰਾ ਅੰਦਰਲਾ, ਬਿਨਾਂ ਦੂਜੀ ਧਿਰ ਦੀ ਵਿਥਿਆ ਸੁਣੇ, ਡਾਕਟਰ ਸਾਹਿਬ ਦੀ ਆਗਿਆ ਉੱਤੇ ਫੁੱਲ ਚਾੜ੍ਹਨ ਤੋਂ ਹਿਚਕਿਚਾ ਰਿਹਾ ਸੀ। ਉਨ੍ਹਾਂ ਦੇ ਰੋਕਣ ਦੇ ਬਾਵਜੂਦ, ਮੈਂ ਪੁੱਛ ਲਿਆ, "ਜੇ ਸ਼ਾਂਤੇ ਹੁਰਾਂ ਬੀਬੀ ਜੀ ਦੇ ਰੋਸ ਦਾ ਕਾਰਨ ਪੁੱਛ ਲਿਆ ?"

ਡਾਕਟਰ ਸਾਹਿਬ ਦੇ ਤੌਰ-ਅਤਵਾਰ ਬਿਲਕੁਲ ਬਦਲ ਗਏ। ਜੇ ਕੋਈ ਕਾਰਨਾਂ ਦੀ ਤਫ਼ਤੀਸ਼ ਕਰਨ ਬੈਠ ਜਾਂਦਾ ਤਾਂ ਮੈਨੂੰ ਯਕੀਨ ਹੈ ਸਾਰੀ ਘਟਨਾ ਦੇ ਵਿੱਚੋਂ ਡਾਕਟਰ ਸਾਹਿਬ ਦੀ ਆਪਣੀ ਪਤਨੀ ਨਾਲ ਦੁਰਵਿਹਾਰ ਹੀ ਨਿਕਲਣਾ ਸੀ, ਪਰ ਆਪਣੇ ਚਲਨ ਜਾਂ ਲਿਖਤ ਦੀ ਕਿਸੇ ਤਰ੍ਹਾਂ ਦੀ ਆਲੋਚਨਾ, ਉਹ ਬਰਦਾਸ਼ਤ ਹੀ ਨਹੀਂ ਸਨ ਕਰ ਸਕਦੇ। ਸੋਭਾ ਹੋਵੇ ਤਾਂ ਠੀਕ; ਵਡਿਆਈ ਹੋਵੇ ਤਾਂ ਠੀਕ; 'ਬੇਮਿਸਾਲ ਸ਼ਖ਼ਸੀਅਤ' ਕਹੋ ਤਾਂ ਖ਼ੁਸ਼। ਪਰ ਜੇ ਕਿਤੇ ਕਿਸੇ ਕੋਲੋਂ ਉਨ੍ਹਾਂ ਦੇ ਸਨਮੁਖ ਉਨ੍ਹਾਂ ਦੀ ਘਰੋਗੀ ਅਣ-ਬਣ ਦੀ ਗੱਲ ਮੂੰਹੋਂ ਨਿਕਲ ਜਾਂਦੀ ਤਾਂ ਉਨ੍ਹਾਂ ਦਾ ਤੈਸ਼ ਅਝੱਲ ਹੁੰਦਾ ਸੀ। ਉਨ੍ਹਾਂ ਦੇ ਇਸ ਲੱਛਣ ਦਾ ਮੈਨੂੰ ਪਤਾ ਸੀ। ਡਾਕਟਰ ਸਾਹਿਬ ਨੇ ਇਕ ਝਟਕੇ ਨਾਲ ਆਪਣਾ ਬੁਚਕਾ ਚੁੱਕਿਆ ਤੇ ਮੂੰਹ ਸੁਜਾ ਕੇ, ਬਿਨਾਂ ਕੁੱਝ ਬੋਲੇ, ਕਮਰੇ ਤੋਂ ਬਾਹਰ ਨਿਕਲ ਗਏ। ਮੈਂ ਮਗਰੇ-ਮਗਰ ਨਿਕਲਿਆ, ਉਨ੍ਹਾਂ ਦੇ ਗ਼ੁੱਸੇ ਨੂੰ ਸ਼ਾਂਤ ਕਰ ਕੇ ਉਨ੍ਹਾਂ ਨੂੰ ਮੋੜ ਲਿਆਉਣ ਲਈ। ਉਹ ਪਲ ਭਰ ਰੁਕੇ ਤੇ ਪਿਛਾਂਹ ਮੁੜ ਕੇ ਰੁੱਖੀ ਜਿਹੀ ਅਵਾਜ਼ ਵਿਚ ਪੁੱਛਿਆ,

"ਸ਼ੇਰਗਿੱਲ ਕਿਥੇ ਰਹਿੰਦੈ ?"

ਕਾਲਜ ਵਿਚ ਦੋ ਸ਼ੇਰਗਿੱਲ ਸਨ, ਇਕ ਹਿਸਟਰੀ ਵਾਲੇ, ਦੂਜੇ ਅੰਗਰੇਜ਼ੀ ਵਾਲੇ। ਮੈਂ ਸ਼ੇਰਗਿੱਲ ਵਾਲੀ ਪੁੱਛ ਦਾ ਉੱਤਰ ਦੇਣ ਦੀ ਥਾਂ ਕਿਹਾ, "ਤੁਸੀਂ ਏਥੇ ਮੇਰੇ ਪਾਸ ਹੀ

ਟਿਕੋ। ਮੈਂ ਸ਼ਾਂਤੇ ਦਾ ਪਤਾ ਕਰਦਾਂ।" ਅੱਗੋਂ ਉਨ੍ਹਾਂ ਦੂਣੀ ਰੁੱਖੀ ਸੁਰ ਵਿਚ ਕਿਹਾ, "ਸ਼ੇਰਗਿੱਲ ਦਾ ਟਿਕਾਣਾ ਨਹੀਂ ਦੱਸੇਂਗਾ ? ਨਾ ਸਹੀ।" ਤੇ ਬਿਨਾਂ ਮੇਰੀ ਸੁਣੇ, ਤੇਜ਼ੀ ਨਾਲ ਘਰੋਂ ਬਾਹਰ ਨਿਕਲ ਗਏ।

ਅਗਲੇ ਤੋਂ ਅਗਲੇ ਜਾਂ ਖ਼ਬਰੇ ਅਗਲੇਰੇ ਦਿਨ ਸਟਾਫ਼-ਰੂਮ ਵਿਚ ਬੈਠਿਆਂ ਹਰਬਖ਼ਸ਼ ਤੋਂ ਪਤਾ ਲੱਗਾ ਕਿ ਡਾਕਟਰ ਸਾਹਿਬ ਸ਼ੇਰਗਿੱਲ ਕੋਲ ਪਹੁੰਚ ਗਏ ਸਨ ਤੇ ਸ਼ੇਰਗਿੱਲ ਉਨ੍ਹਾਂ ਨੂੰ ਸ਼ਾਂਤੇ ਪਾਸ ਲੈ ਗਿਆ ਸੀ। ਦਿਨ ਚੜ੍ਹੇ ਉਨ੍ਹਾਂ ਦੇ ਕਹਿਣ ਉੱਤੇ ਉਨ੍ਹਾਂ ਦੇ ਸਾਲੇ ਨੂੰ ਬੁਲਾਇਆ ਗਿਆ ਸੀ। ਉਸ ਨੇ ਆਪਣੀ ਭੈਣ ਨੂੰ ਸ਼ਾਂਤੇ ਦੇ ਦਫ਼ਤਰ ਵਿਚ ਲਿਆ ਖੜਾ ਕੀਤਾ। ਸ਼ਾਂਤੇ ਨੇ ਆਦਰ ਨਾਲ ਬਿਠਾ ਕੇ ਵਿਚਾਰੀ ਦੀ ਦੁਖਦੀ ਰਗ ਉੱਤੇ ਉਂਗਲ ਰੱਖੀ ਤਾਂ ਉਹ ਫਿੱਸ ਪਈ ਤੇ ਹਟਕੋਰਿਆਂ ਨਾਲ ਭਰੇ ਬੋਲਾਂ ਰਾਹੀਂ ਉਸ ਨੇ ਉਹ ਸਾਰੀ ਦੁਖਦਾਈ ਕਥਾ ਸੁਣਾਈ, ਜਿਸ ਤੋਂ ਡਾਕਟਰ ਸਾਹਿਬ ਦੇ ਸ਼ੱਕੀ, ਭਾਂਬੜੀ, ਗੁਸੈਲ, ਮਾਰ-ਖ਼ੋਰੇ, ਉੱਭੜਵਾਹ, ਆਪ-ਹੁਦਰੇ, ਈਰਖਾਲੂ, ਬੁੜ-ਸਬਰੇ ਬਲਕਿ ਕਮੀਨੇ ਸੁਭਾ ਦਾ ਪਤਾ ਲੱਗਦਾ ਸੀ। ਹਰਬਖ਼ਸ਼ ਦੀ ਦੱਸੀ ਹੋਈ ਸਾਰੀ ਕਹਾਣੀ ਮੈਨੂੰ ਭੁੱਲੀ ਨਹੀਂ ਤੇ ਨਾ ਭੁੱਲ ਸਕਦੀ ਹੀ ਹੈ, ਪਰ ਨਿਰਾ ਗੰਦ ਫਰੋਲ ਕੇ ਕੀ ਲੈਣਾ ਹੈ ? ਪਿੱਛੇ ਜਿਹੇ ਪੈਨਸ਼ਨਖ਼ੋਰਾਂ ਦੀ ਮੀਟਿੰਗ ਵਿਚ ਸ਼ਾਂਤੇ ਹੁਰੀਂ ਮਿਲੇ ਤੇ ਮੈਂ ਹਰਬਖ਼ਸ਼ ਦੀ ਦੱਸੀ ਦੁਖਦਾਈ ਕਥਾ ਦੀ ਤਸਦੀਕ ਚਾਹੀ ਤਾਂ ਬੋਲੇ, "ਪ੍ਰੀਤਮ ਸਿੰਘ, ਮੈਨੂੰ ਅਫ਼ਸੋਸ ਹੈ, ਮੈਂ ਉਸ ਸਵਾਣੀ ਦੀ ਦੱਸੀ ਕਥਾ ਉਸੇ ਵੇਲੇ ਟੇਪ-ਰੀਕਾਰਡ ਕਿਉਂ ਨਾ ਕੀਤੀ। ਉਹ ਤਾਂ ਨਿਰਾ ਲਿਟਰੇਚਰ ਬੋਲ ਰਹੀ ਸੀ ਤੇ ਬੋਲਦੀ ਬੋਲਦੀ ਬੇਹੋਸ਼ ਵੀ ਹੋ ਗਈ ਸੀ। ਕੁੱਝ ਨਹੀਂ, ਡਾਕਟਰ ਕੋਈ ਬੰਦਾ ਥੋੜਾ ਸੀ ?"

## - 3 -

ਡਾਕਟਰ ਸਾਹਿਬ ਜਿਸ ਉੱਤੇ ਦਿਆਲ ਹੋ ਜਾਂਦੇ ਜਾਂ ਇਉਂ ਕਹਿ ਲਈਏ ਕਿ ਜਿਹੜਾ ਉਨ੍ਹਾਂ ਨੂੰ ਖ਼ੁਸ਼ ਕਰ ਲੈਂਦਾ, ਉਸ ਉੱਤੇ, ਅਗਲੀਆਂ-ਪਿੱਛਲੀਆਂ ਸਾਰੀਆਂ ਭੁਲਾ ਕੇ, ਮਿਹਰਬਾਨੀਆਂ ਦਾ ਮੀਂਹ ਵਸਾ ਦੇਣ ਤਕ ਜਾਂਦੇ। ਪਰ ਜਿਸ ਨਾਲ ਕੁੱਝ ਦੁਜੈਗੀ ਹੋ ਜਾਂਦੀ, ਉਸ ਨਾਲ ਵੈਰ ਪੁਗਾਉਣ ਲਈ ਬੁਰੇ ਦੇ ਘਰ ਤਕ ਜਾਂਦੇ। ਡੀ.ਲਿਟ. ਡਿਗਰੀ ਲਈ ਪਰਵਾਨ ਹੋਏ ਡਾਕਟਰ ਸਾਹਿਬ ਦੇ ਥੀਸਿਸ 'A History of Panjabi Literature' (1933) ਦਾ ਰੀਵਿਊ ਕਲਕੱਤੇ ਤੋਂ ਛਪਦੇ ਰਿਸਾਲੇ 'The Indian Review' ਵਿਚ ਛਪਿਆ। ਰੀਵਿਊ ਕਰਨ ਵਾਲੇ ਸਨ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਪ੍ਰਸਿੱਧ ਵਿਦਵਾਨ ਪ੍ਰੋ. ਤੇਜਾ ਸਿੰਘ। ਪ੍ਰੋਫ਼ੈਸਰ ਸਾਹਿਬ ਦੇ ਰੀਵਿਊ ਦਾ ਰੁਖ਼ ਜੂੰਆਂ ਕੱਢਣ ਵੱਲ ਵਧੇਰੇ ਸੀ—ਜਿਵੇਂ, ਖੋਜਕਾਰ 'ਚੱਠਿਆਂ ਦੀ ਵਾਰ' ਨੂੰ 'ਚਿੱਠੀਆਂ ਦੀ ਵਾਰ' ਸਮਝੀ ਬੈਠਾ ਹੈ। ਉਸ ਰੀਵਿਊ ਛਪਣ ਦੇ ਦਿਨ ਤੋਂ ਡਾ. ਮੋਹਨ ਸਿੰਘ ਹੁਰਾਂ ਆਪਣੇ ਬੋਦਿਆਂ ਵਿਚ ਗੰਢ ਪਾ ਲਈ ਕਿ ਤੇਜਾ ਸਿੰਘ ਤਾਂ ਤੇਜਾ ਸਿੰਘ, ਉਸ ਦੇ ਪ੍ਰਸੰਸਕਾਂ, ਹਿਮਾਇਤੀਆਂ ਤੇ ਸ਼ਾਗਿਰਦਾਂ ਦਾ ਵੀ, ਵਾਹ-ਲੱਗਦੀ, ਭੱਠਾ ਬਿਠਾਉਣਾ ਹੈ। ਹੋਰ ਕੋਈ ਕਸੂਰ ਹੋਵੇ ਜਾਂ ਨਾਂਹ, ਕੀ ਇਹ ਕਸੂਰ ਕਾਫ਼ੀ ਨਹੀਂ ਸੀ ਕਿ ਉਹ ਤੇਜਾ ਸਿੰਘ ਦਾ ਸ਼ਾਗਿਰਦ ਹੈ ਜਾਂ ਪ੍ਰਸੰਸਕ ਹੈ ? ਉਨ੍ਹਾਂ ਦਿਨਾਂ ਵਿਚ ਤੇਜਾ ਸਿੰਘ ਹੁਰਾਂ ਦਾ ਇਕ ਉੱਭਰ ਰਿਹਾ ਸ਼ਾਗਿਰਦ ਸੀ ਗੋਪਾਲ ਸਿੰਘ, ਜਿਸ ਨੇ 'ਦਰਦੀ' ਆਪਣਾ ਤਖ਼ੱਲਸ ਰੱਖਿਆ ਹੋਇਆ ਸੀ। ਡਾਕਟਰ ਦੀਵਾਨਾ ਦੇ ਤੇਜਾ ਸਿੰਘ ਵੱਲ ਵਿਰੋਧੀ ਵਤੀਰੇ ਦੀ ਲੜੀ ਵਿਚ, ਬਲੀ ਦਾ ਪਹਿਲਾ ਬੱਕਰਾ 'ਦਰਦੀ' ਹੁਰਾਂ ਨੂੰ ਬਣਨਾ ਪਿਆ। ਮੌਕਾ ਇਉਂ ਬਣਿਆ ਕਿ ਗੋਪਾਲ ਸਿੰਘ

'ਗਿਆਨੀ' ਦਾ ਇਮਤਿਹਾਨ ਪਾਸ ਕਰ ਕੇ ਕਿਸੇ ਵੀ ਕਾਲਜ ਵਿਚ ਪੰਜਾਬੀ ਦਾ ਲੈਕਚਰਾਰ ਲੱਗ ਸਕਦਾ ਸੀ ਕਿਉਂਕਿ ਉਹ ਅੰਗਰੇਜ਼ੀ ਦੀ ਐਮ.ਏ. ਪਾਸ ਕਰ ਚੁੱਕਾ ਸੀ। ਪਰ ਸੈਕਿੰਡ ਡਿਵੀਯਨ ਨਾ ਲੈ ਸਕਣ ਕਾਰਨ ਉਹ ਅੰਗਰੇਜ਼ੀ ਦਾ ਲੈਕਚਰਾਰ ਨਹੀਂ ਸੀ ਲੱਗ ਸਕਦਾ। ਪੰਜਾਬੀ ਦੇ ਲੈਕਚਰਾਰ ਲਈ ਐਮ.ਏ./ਐਮ.ਐਸ-ਸੀ. ਦੇ ਨਾਲ ਗਿਆਨੀ ਪਾਸ ਹੋਣਾ ਕਾਫ਼ੀ ਸੀ, ਸੋ ਗੋਪਾਲ ਸਿੰਘ ਦਰਦੀ ਨੇ 'ਗਿਆਨੀ' ਦੇ ਇਮਤਿਹਾਨ ਵਿਚ ਬੈਠਣ ਦਾ ਫ਼ੈਸਲਾ ਕਰ ਲਿਆ। ਬਦਕਿਸਮਤੀ ਇਹ ਹੋਈ ਕਿ ਉਸ ਦੇ ਇਸ ਫ਼ੈਸਲੇ ਨੂੰ ਯਾਰ ਲੋਕਾਂ ਨੇ ਏਨਾ ਧੁਮਾ ਦਿੱਤਾ ਕਿ ਇਹ ਖ਼ਬਰ ਡਾ. ਮੋਹਨ ਸਿੰਘ ਜੀ ਦੇ ਕੰਨਾਂ ਤਕ ਵੀ ਪਹੁੰਚ ਗਈ। 'ਦਰਦੀ' ਦਾ ਨਤੀਜਾ ਨਿਕਲਿਆ ਤਾਂ ਉਹ ਫ਼ੇਲ੍ਹ ਸੀ। ਸਭ ਨੂੰ ਆਸ ਸੀ ਕਿ ਉਹ ਫ਼ਸਟ ਰਹੇਗਾ। ਇਹ ਅਨਹੋਣੀ ਕਿਵੇਂ ਵਾਪਰੀ ? ਸਭ ਹੈਰਾਨ, ਸਭ ਪਰੇਸ਼ਾਨ—ਦਰਦੀ ਦੀਆਂ ਰਚੀਆਂ ਕਿਤਾਬਾਂ ਪੜ੍ਹ ਕੇ ਹੀ ਤਾਂ ਮੁੰਡਿਆਂ-ਕੁੜੀਆਂ ਨੇ 'ਗਿਆਨੀ' ਦਾ ਇਮਤਿਹਾਨ ਪਾਸ ਕਰਨਾ ਹੁੰਦਾ ਸੀ! ਹੌਲੀ ਹੌਲੀ, ਲੋਕ-ਮਾਨਸ ਨੇ ਗੱਲ ਇਹ ਲੱਭੀ ਕਿ ਜਿਸ ਪਰਚੇ ਵਿਚ ਗੋਪਾਲ ਸਿੰਘ ਨੇ ਤਿੰਨ ਉੱਤਰ-ਪੱਤਰੀਆਂ ਵਰਤੀਆਂ ਹੋਈਆਂ ਸਨ, ਯੂਨੀਵਰਸਿਟੀ ਦੀ ਦੱਸ ਅਨੁਸਾਰ ਉਸ ਪਰਚੇ ਨਾਲ ਕੇਵਲ ਇੱਕੋ ਪੱਤਰੀ ਲੱਗੀ ਹੋਈ ਸੀ ਤੇ ਇਸ ਪੱਤਰੀ ਵਿਚ ਇੱਕੋ ਸਵਾਲ ਹੱਲ ਕੀਤਾ ਹੋਇਆ ਸੀ। ਸਵਾਲ ਦੇ ਨੰਬਰ ਠੀਕ ਤਾਂ ਲੱਗੇ ਹੋਏ ਸਨ ਪਰ ਪਾਸ ਕਰਾਉਣ ਜੋਗੇ ਨਹੀਂ ਸਨ। ਵਿਚਾਰੇ ਗੋਪਾਲ ਸਿੰਘ ਦਾ ਕੁੱਝ ਨਹੀਂ ਸੀ ਸੌਰ ਸਕਦਾ ਪਰ ਇਸ ਚਰਚਾ ਨੂੰ ਕੋਈ ਕਿਵੇਂ ਠੱਲ੍ਹ ਪਾ ਸਕਦਾ ਸੀ ਕਿ ਉਸ ਖੰਡਿਤ ਪਰਚੇ ਦਾ ਪਰੀਖਿਅਕ ਡਾ. ਮੋਹਨ ਸਿੰਘ ਜੀ ਦੀ ਮੁੱਛ ਦਾ ਵਾਲ ਸੂਰਤ ਸਿੰਘ ਸੀ ਤੇ ਉਨ੍ਹਾਂ ਦੀ ਸਿਫ਼ਾਰਸ਼ ਨਾਲ ਹੀ ਉਹ ਪਰੀਖਿਅਕ ਲੱਗਾ ਸੀ। ਇਹ ਸਾਖੀ ਤਾਂ ਏਥੇ ਮੁੱਕਦੀ ਲੱਗਦੀ ਹੈ, ਪਰ ਡਾਕਟਰ ਸਾਹਿਬ ਦਾ ਵੈਰ ਏਸ ਤੋਂ ਅੱਗੇ ਚੱਲਦਾ ਹੈ।

ਗੋਪਾਲ ਸਿੰਘ ਨੇ ਪੀ-ਐਚ.ਡੀ. ਦੀ ਡਿਗਰੀ ਵਾਸਤੇ ਥੀਸਿਸ ਤਿਆਰ ਕਰ ਕੇ ਯੂਨੀਵਰਸਿਟੀ ਨੂੰ ਪੇਸ਼ ਕਰ ਦਿੱਤਾ। ਸ਼ਾਇਦ ਵਿਸ਼ਾ ਸੀ 'ਪੰਜਾਬੀ ਭਾਸ਼ਾ ਤੇ ਸਾਹਿੱਤ ਉੱਤੇ ਅੰਗਰੇਜ਼ੀ ਦਾ ਪ੍ਰਭਾਵ'। ਜਦੋਂ ਢਾਕਾ ਯੂਨੀਵਰਸਿਟੀ ਦੇ ਅੰਗਰੇਜ਼ੀ ਦੇ ਪ੍ਰੋਫ਼ੈਸਰ ਡਾ. ਹਸਨ (?) ਵੱਲੋਂ, ਜਾਂ ਜੋ ਕੋਈ ਵੀ ਪਰੀਖਿਅਕ ਸੀ, ਉਸ ਵੱਲੋਂ ਗੋਪਾਲ ਸਿੰਘ ਦੇ ਥੀਸਿਸ ਦੇ ਮਿਆਰ ਨੂੰ ਪੀ-ਐਚ.ਡੀ. ਦੀ ਡਿਗਰੀ ਦੇ ਯੋਗ ਨਾ ਹੋਣ ਦੀ ਰਿਪੋਟ ਭੇਜ ਦਿੱਤੀ ਤਾਂ ਯਾਰ-ਲੋਕਾਂ ਵੱਲੋਂ ਇਸ ਦੁਰਘਟਨਾ ਪਿੱਛੇ ਵੀ ਡਾ. ਮੋਹਨ ਸਿੰਘ ਦਾ ਲੰਮਾ ਚੋਰ-ਹੱਥ ਤਤਪਰ ਹੋਇਆ ਵੇਖਿਆ ਗਿਆ। ਗੋਪਾਲ ਸਿੰਘ ਦੀ ਡਾਕਟਰੀ ਦੀ ਡਿਗਰੀ ਦੀ ਡਾਵਾਂ-ਡੋਲ ਬੇੜੀ ਨੂੰ ਭਾਈ ਜੋਧ ਸਿੰਘ, ਪ੍ਰੋ. ਤੇਜਾ ਸਿੰਘ ਤੇ ਡਾ. ਬਨਾਰਸੀ ਦਾਸ ਦੀ ਮਿਰਬਾਨ ਤ੍ਰਿਕੜੀ ਨੇ ਕਿਵੇਂ ਬੰਨੇ ਲਾਇਆ, ਇਹ ਇਕ ਵੱਖਰੀ ਕਹਾਣੀ ਹੈ। ਗੋਪਾਲ ਸਿੰਘ ਡਾ. ਗੋਪਾਲ ਸਿੰਘ ਬਣ ਹੀ ਗਿਆ ਪਰ ਇਸ ਸ਼ਰਤ ਨਾਲ ਕਿ ਉਹ ਆਪਣੇ ਥੀਸਿਸ, ਨੂੰ ਕਿਤਾਬੀ ਸੂਰਤ ਵਿਚ ਛਪਵਾਏਗਾ ਨਹੀਂ।

ਏਨਾ ਡੂੰਘਾ ਵੈਰ ਪਲਾਂ ਵਿਚ ਸੱਜਨਤਾਈ ਵਿਚ ਕਿਵੇਂ ਬਦਲਿਆ, ਇਹ ਕਹਾਣੀ ਮੈਨੂੰ ਡਾ. ਗੋਪਾਲ ਸਿੰਘ ਦਰਦੀ ਨੇ ਆਪ ਉਦੋਂ ਸੁਣਾਈ, ਜਦੋਂ ਅਸਾਂ ਦੁਹਾਂ ਪੰਜਾਬ ਯੂਨੀਵਰਸਿਟੀ ਦੀ ਇਕ ਮੀਟਿੰਗ ਵਿਚ ਹਾਜ਼ਰ ਹੋਣ ਲਈ ਦਿੱਲੀ ਤੋਂ ਜਲੰਧਰ ਤੇ ਜਲੰਧਰ ਤੋਂ ਦਿੱਲੀ ਦਾ ਸਫ਼ਰ ਇੱਕੋ ਟੈਕਸੀ ਵਿਚ ਇਕੱਠਿਆਂ ਕੀਤਾ ਸੀ। ਗੋਪਾਲ ਸਿੰਘ ਅਨੁਸਾਰ, ਇਕ ਦਿਨ ਦਿੱਲੀ ਦੇ ਕਨਾਟ ਸਰਕਸ ਦੇ ਬਰਾਂਡੇ ਵਿਚ ਤੁਰਦਿਆਂ ਡਾ. ਮੋਹਨ ਸਿੰਘ ਨਾਲ ਅਚਾਨਕ ਮੇਲ ਹੋ ਗਿਆ। ਮੇਰੇ ਅਖ਼ਬਾਰ 'ਲਿਬਰੇਟਰ' ਦਾ ਦਫ਼ਤਰ ਸਰਕਸ ਵਿਚ

ਹੀ ਹੁੰਦਾ ਸੀ, ਸੋ ਮੈਂ ਚਾਹ-ਪਾਣੀ ਦੀ ਸੁਲਹ ਮਾਰੀ। ਅੱਗੋਂ ਡਾਕਟਰ ਬੋਲਿਆ, 'ਚਾਹ ਵੀ ਕੋਈ ਪੀਣ ਵਾਲੀ ਸ਼ੈ ਹੁੰਦੀ ਏ, ਜਿਹੜੀ ਤੂੰ ਮੈਨੂੰ ਪਿਲਾਉਣੀ ਚਾਹੁਨੈਂ?'

ਮੈਂ ਕਿਹਾ, 'ਜਿਸ ਚੀਜ਼ ਦੀ ਇੱਛਾ ਤੁਹਾਡੇ ਅੰਦਰ ਇਸ ਵੇਲੇ ਜਾਗੀ ਹੋਈ ਏ, ਜੇ ਮੈਂ ਉਹ ਪਿਆ ਦਿਆਂ, ਫੇਰ?'

ਬੋਲੇ, 'ਝੂਠਾ ਵੈਦਾ ਨਾ ਕਰੀ ਜਾ, ਅੱਜ ਮੰਗਲਵਾਰ ਏ।'

'ਮੰਗਲ ਨੂੰ, ਤੁਹਾਨੂੰ ਪਤੈ, ਦਿੱਲੀ ਵਿਚ ਸ਼ਰਾਬਬੰਦੀ ਹੁੰਦੀ ਏ।' ਮੰਗਲਵਾਰ ਦੇ ਬਾਵਜੂਦ, ਮੈਂ ਉਨ੍ਹਾਂ ਦੀ ਤਰੇਹ ਮਿਟਾਉਣ ਦੀ ਆਪਣੀ ਪੇਸ਼ਕਸ਼ ਜਾਰੀ ਰੱਖੀ। ਉਦੋਂ ਫ਼ਲਾਣਾ ਰੈਸਤੋਰਾਂ ਨਵਾਂ ਨਵਾਂ ਖੁੱਲ੍ਹਿਆ ਸੀ ਤੇ ਉਸ ਦਾ ਮਾਲਕ ਮੇਰਾ ਦੋਸਤ ਸੀ। ਮੈਂ ਡਾਕਟਰ ਨੂੰ ਉਥੇ ਲੈ ਵੜਿਆ। ਅੰਦਰ ਜਾ ਕੇ ਮਾਲਕ ਦੇ ਕੰਨ ਵਿਚ ਫੂਕ ਮਾਰੀ। ਬੈਰੇ ਨੇ ਸਾਡੇ ਸਾਹਮਣੇ ਵ੍ਹਿਸਕੀ ਨਾਲ ਭਰੀ ਕੇਤਲੀ ਲਿਆ ਰੱਖੀ। ਮੰਗਲਵਾਰ ਵਾਲੇ ਦਿਨ ਚਾਹ ਦੇ ਪਿਆਲਿਆਂ ਵਿਚ ਡਾਕਟਰ ਨੂੰ ਮਨ-ਭਾਉਂਦਾ ਨਸ਼ਾ ਮਿਲ ਗਿਆ ਤਾਂ ਬਾਗ਼ੋ-ਬਾਗ਼ ਹੋ ਗਿਆ ਤੇ ਕਹਿਣ ਲੱਗਾ,

'ਓਏ ਭਾਪਿਆ! ਤੂੰ ਤਾਂ ਭਲਵਾਨਾਂ ਦੇ ਭੇੜ ਵਿਚ ਐਵੇਂ ਮਾਰਿਆ ਗਿਐਂ। ਅੱਜ ਤੂੰ ਮੈਨੂੰ ਨਿਹਾਲ ਕੀਤੈ, ਚੱਲ ਮੈਂ ਤੈਨੂੰ ਨਿਹਾਲ ਕਰਾਂ ਤੇ ਲਾਹ ਦਿਆਂ ਤੇਰੇ ਸਾਰੇ ਅਗਲੇ-ਪਿਛਲੇ ਉਲਾਹਮੇ। ਅੱਜ ਦੀ ਰਾਤ ਮੈਂ ਤੇਰੇ ਵਲ ਰਹਿਸਾਂ।'

ਓਸ ਰਾਤ ਮੈਂ ਡਾਕਟਰ ਨੂੰ ਆਪਣੀ ਕਿਤਾਬ *ਰੋਮਾਂਚਿਕ ਪੰਜਾਬੀ ਕਵੀ* ਦੀ ਦੂਜੀ ਐਡੀਸ਼ਨ ਬਾਰੇ ਕੁੱਝ ਸਤਰਾਂ ਲਿਖਣ ਲਈ ਕਿਹਾ ਤਾਂ ਉਸ ਨੇ ਡੇਹਰਾਦੂਨ ਵਿਚ ਲਿਖੀ ਗਈ ਦੱਸ ਕੇ ਅਗਲੀ ਸਵੇਰ ਮੈਨੂੰ ਜੋ ਕੁੱਝ ਲਿਖ ਕੇ ਫੜਾਇਆ, ਉਹ ਇਹ ਹੈ: "ਤੇ ਇਹ ਕਹਿ ਕੇ 'ਦਰਦੀ' ਹੁਰਾਂ ਆਪਣੀ ਕਿਤਾਬ ਵਿੱਚੋਂ ਭੂਮਿਕਾ ਵਾਲਾ ਸਫ਼ਾ ਖੋਲ੍ਹ ਕੇ ਮੇਰੇ ਸਾਹਮਣੇ ਕਰ ਦਿੱਤਾ। ਅੱਤ ਦੀ ਭਾਸ਼ਾ ਨਾਲ ਨੱਕੋ-ਨੱਕ ਭਰੀ ਹੋਈ ਇਹ ਸਾਰੀ ਭੂਮਿਕਾ ਤਾਂ ਕਿਤਾਬ ਵਿਚ ਛਪੀ ਹੋਈ ਵੇਖੀ ਜਾ ਸਕਦੀ ਹੈ, ਪਰ ਜਿਸ ਸ਼ਿੱਦਤ ਨਾਲ ਡਾ. ਮੋਹਨ ਸਿੰਘ ਜੀ ਨੇ ਗੋਪਾਲ ਸਿੰਘ ਨਾਲ ਵੈਰ ਕਮਾਇਆ ਸੀ, ਭੂਮਿਕਾ ਲਿਖਣ ਵੇਲੇ ਉਸੇ ਸ਼ਿੱਦਤ ਨਾਲ ਆਪਣੀ ਪ੍ਰਸੰਨਤਾ ਪ੍ਰਗਟਾਈ ਹੋਈ ਸੀ। ਕੀ ਇਹ ਅੱਗੇ ਦਿੱਤੇ ਸ਼ਬਦ ਚਾਹ ਦੀ ਪਿਆਲੀ ਵਿਚ ਸਮਾਏ ਹੋਏ ਵ੍ਹਿਸਕੀ ਦੇ ਸਾਗਰ ਵਿੱਚੋਂ ਨਹਾ ਕੇ ਨਹੀਂ ਨਿਕਲੇ ਹੋਏ:

ਮੈਨੂੰ ਇਹ ਕਹਿਣ ਵਿਚ ਰਤੀ ਵੀ ਝਿਜਕ ਨਹੀਂ, ਕਿ ਇਸ ਪੁਸਤਕ ਦਾ ਤੀਜਾ ਤੇ ਚੌਥਾ ਕਾਂਡ ਦਰਦੀ ਜੀ ਨੂੰ ਇਨ ਬਿਨ ਉੱਤੋਂ ਉਤਰੇ ਹਨ। ਵੇਖੋ, ਬੂਟਾ ਯੂਰਪ ਦਾ, ਪਰ ਇਕ ਭਾਰਤੀ ਕਲਾਕਾਰ ਉਸ ਨੂੰ ਮਾਨੋਂ ਆਪਣੇ ਹੱਥਾਂ ਉੱਤੇ ਰੱਖ ਕੇ ਸਾਡੇ ਸਾਹਮਣੇ ਉਸ ਦੀਆਂ ਬਾਰਾਂ ਜੜ੍ਹਾਂ, ਤ੍ਰੀਹ ਡਾਲ ਤੇ ਤਿੰਨ ਸੌ ਸੱਠ ਪੱਤੇ ਇਕ ਇਕ ਕਰਕੇ ਗਿਣਕੇ ਵਿਖਾਉਂਦਾ ਹੈ। ਇਹ ਲੋਹੜਾ ਨਹੀਂ, ਕਰਾਮਾਤ ਨਹੀਂ, ਪੂਰਣ ਨਖੇੜੂ ਸੂਝ ਨਹੀਂ, ਤਾਂ ਹੋਰ ਕੀ ਹੈ?[1]

## - 4 -

ਇਕ ਹੁਕਮ-ਅਦੂਲੀ ਮੈਂ ਡਾ. ਮੋਹਨ ਸਿੰਘ ਦੀ ਉਦੋਂ ਕੀਤੀ ਸੀ ਜਦੋਂ ਉਨ੍ਹਾਂ ਦੇ

---

1. ਡਾ. ਗੋਪਾਲ ਸਿੰਘ, *ਰੋਮਾਂਚਿਕ ਪੰਜਾਬੀ ਕਵੀ*, ਦੂਜੀ ਐਡੀਸ਼ਨ, 1950, ਨਵੀਂ ਦਿੱਲੀ, ਪੰਜਾਬੀ ਅਕਾਡਮੀ, ਸਫ਼ਾ 5.

ਕਹਿਣ ਦੇ ਬਾਵਜੂਦ ਮੈਂ ਉਨ੍ਹਾਂ ਦੀ ਸੁਪਤਨੀ ਨੂੰ ਮੁੜ ਆਪਣੇ ਘਰ ਅੰਮ੍ਰਿਤਸਰ ਜਾ ਵੱਸਣ ਮੁੜ ਜਾਣ ਉੱਤੇ ਮਜਬੂਰ ਕਰਨ ਲਈ ਆਪਣੇ ਮਿੱਤਰ ਅਰਜਨ ਸਿੰਘ ਸ਼ਾਂਤੇ ਕੋਲ ਨਹੀਂ ਸਾਂ ਗਿਆ। ਇਕ ਹੋਰ ਮੌਕੇ ਉੱਤੇ ਵੀ ਮੈਂ ਉਨ੍ਹਾਂ ਦੀ ਹੁਕਮ-ਅਦੂਲੀ ਕੀਤੀ ਸੀ, ਪਰ ਇਹ ਉਸ ਵੇਲੇ ਉਨ੍ਹਾਂ ਲਈ ਕਿੰਨੀ ਕੁ ਦੁਖਾਵੀਂ ਸਾਬਤ ਹੋਈ ਹੋਵੇਗੀ, ਮੈਂ ਨਹੀਂ ਕਹਿ ਸਕਦਾ। ਲਖਨਊ ਯੂਨੀਵਰਸਿਟੀ ਵਿਚ ਓਰੀਐਂਟਲ ਕਾਨਫ਼ਰੰਸ ਹੋਣੀ ਸੀ ਤੇ ਉਸ ਦੇ ਉਰਦੂ ਭਾਗ ਉੱਤੇ ਜਨਾਬ ਦੱਤਾਤ੍ਰੇਯ ਕੈਫ਼ੀ ਸਾਹਿਬ ਨੇ ਸਦਾਰਤ ਕਰਨੀ ਸੀ। ਖਾਓ-ਪੀਓ ਦਾ ਵੇਲਾ ਹੋਵੇਗਾ, ਜਦੋਂ ਮੈਂ ਕੁੱਝ ਦੇਰ ਟਹਿਲਣ ਲਈ ਆਪਣੇ ਕਮਰੇ ਵਿੱਚੋਂ ਬਾਹਰ ਨਿਕਲਿਆ। ਅੱਗੋਂ ਡਾ. ਮੋਹਨ ਸਿੰਘ ਹੁਰੀਂ ਲੰਘਦੇ ਵੇਖੇ। ਉਨ੍ਹਾਂ ਵੀ ਮੈਨੂੰ ਵੇਖ ਲਿਆ। ਬੋਲੇ, "ਚੱਲ ਤੈਨੂੰ ਪੰਡਤ ਦੱਤਾਤ੍ਰੇਯ ਜੀ ਦੇ ਦਰਸ਼ਨ ਕਰਾਵਾਂ।"

ਉੱਤਰ ਵਿਚ ਮੈਂ ਕਿਹਾ, "ਚਲੋ ਜੀ, ਬੜੀ ਮਿਹਰਬਾਨੀ।"

ਅਸੀਂ ਇਕੱਠੇ ਤੁਰ ਪਏ। ਰਾਹ ਵਿਚ ਕਹਿਣ ਲੱਗੇ, "ਬੜੇ ਅਦਬ-ਆਦਾਬ ਨਾਲ ਗੱਲ ਕਰਨੀ ਪੈਣੀ ਏਂ, ਐਵੇਂ ਪੰਜਾਬੀ ਢੱਗਿਆਂ ਵਾਲੇ ਹੱਲੇ-ਗੁੱਲੇ ਦਾ ਮਾਹੌਲ ਨਹੀਂ ਹੁੰਦਾ ਇਨ੍ਹਾਂ ਬਜ਼ੁਰਗ ਲੋਕਾਂ ਦੀ ਹਾਜ਼ਰੀ ਵਿਚ। ਇਹ ਬੜੇ ਸਲੀਕੇ ਵਾਲੇ ਤੇ ਖ਼ਾਨਦਾਨੀ ਬਜ਼ੁਰਗ ਨੇ। ਇਨ੍ਹਾਂ ਸੁਖ਼ਨਦਾਨਾਂ ਦੀ ਮਹਿਫ਼ਲ ਵਿਚ ਕੋਈ ਝੱਲ-ਵਲੱਲੀ ਨਾ ਮਾਰ ਦੇਈਂ।" ਮੈਂ ਚੁੱਪ-ਚਾਪ ਸੁਣਦਾ ਰਿਹਾ। ਮਹਿਫ਼ਲ ਦੇ ਰੰਗ ਅਨੁਸਾਰ ਸਤਿਕਾਰ ਦਾ ਕੁੱਝ ਨਾ ਕੁੱਝ ਵਲ ਤਾਂ ਮੈਂ ਜਾਣਦਾ ਹੀ ਸਾਂ, ਪਰ ਮੈਂ ਡਾਕਟਰ ਸਾਹਿਬ ਨੂੰ ਇਸ ਬਾਰੇ ਤਸੱਲੀ ਦੇਣ ਦੀ ਲੋੜ ਨਾ ਸਮਝੀ। ਕੈਫ਼ੀ ਜੀ ਜਿਸ ਕਮਰੇ ਵਿਚ ਠਹਿਰੇ ਹੋਏ ਸਨ, ਉਸ ਦੇ ਬਾਹਰ ਪਈਆਂ ਜੁੱਤੀਆਂ ਏਲਾਨ ਕਰ ਰਹੀਆਂ ਸਨ ਕਿ ਕੈਫ਼ੀ ਸਾਹਿਬ ਦੀ ਹਜ਼ੂਰੀ ਵਿਚ ਜੁੱਤੀਆਂ ਸਮੇਤ ਪ੍ਰਵੇਸ਼ ਦੀ ਮਨਾਹੀ ਹੈ।

ਮੈਂ ਤਾਂ ਬੜੇ ਚਿਰ ਤੋਂ ਗੁਰਗਾਬੀ ਹੀ ਪਾਉਂਦਾ ਸਾਂ, ਝੱਟ ਪੈਰੋਂ-ਵਾਹਣਾ ਹੋ ਗਿਆ, ਪਰ ਡਾਕਟਰ ਸਾਹਿਬ ਨੇ ਤਸਮਿਆਂ ਵਾਲੇ ਬੂਟ ਪਾਏ ਹੋਏ ਸਨ। ਖੱਬੇ ਹੱਥ ਨਾਲ ਮੇਰੀ ਬਾਂਹ ਫੜ ਕੇ ਕੋਡੇ ਹੋਏ ਤੇ ਸੱਜੇ ਹੱਥ ਨਾਲ ਇਕ ਇਕ ਕਰ ਕੇ ਆਪਣੇ ਤਸਮੇ ਖੋਲ੍ਹੇ ਤੇ ਬਿਨਾਂ ਖੜਕਾਏ ਦਰਵਾਜ਼ਾ ਖੋਲ੍ਹਦਿਆਂ ਮੇਰੇ ਕੰਨ ਵਿਚ ਕਿਹਾ, "ਮੈਂ ਤੈਨੂੰ ਫ਼ਾਰਸੀ ਦਾ ਪ੍ਰੋਫ਼ੈਸਰ ਦੱਸਾਂਗਾ।" ਮੈਂ ਹੈਰਾਨ, ਪਰ ਦਰਵਾਜ਼ਾ ਖੁੱਲ੍ਹ ਚੁੱਕਾ ਸੀ। ਅੰਦਰੋਂ ਅੱਖਾਂ ਨੂੰ ਚੁੰਧਿਆ ਦੇਣ ਵਾਲੀ ਸਫ਼ੈਦੀ ਦਾ ਲਿਸ਼ਕਾਰਾ ਵੱਜਾ। ਕਾਫ਼ੀ ਬੰਦੇ ਥੱਲੇ ਵਿਛੀਆਂ ਚਿੱਟੀਆਂ ਚਾਦਰਾਂ ਉੱਤੇ ਅਦਬ ਨਾਲ ਬੈਠੇ ਹੋਏ ਦਿੱਸੇ। ਸੱਜੇ ਵੱਲ ਇਕ ਤਖ਼ਤਪੋਸ਼ ਉੱਤੇ ਕੈਫ਼ੀ ਜੀ ਦੀ ਭਾਰੀ ਦੇਹ ਬਿਰਾਜਮਾਨ ਸੀ। ਬਿਲਕੁਲ ਚਿੱਟਾ ਲਖਨਵੀ ਚਿਕਨ-ਕੁਰਤਾ ਤੇ ਚਿੱਟਾ ਹੀ ਖੁੱਲ੍ਹਾ ਪਜਾਮਾ, ਚਿੱਟੇ ਕੇਸ, ਚਿੱਟੇ ਗਾਓ-ਤਕੀਏ ਨਾਲ ਢਾਸਣਾ ਲਾਈ, ਚਿੱਟੀ ਚਾਦਰ ਉੱਤੇ ਬੈਠੇ ਬਿਜਲੀ ਦੀ ਚਿੱਟੀ ਰੋਸ਼ਨੀ ਵਿਚ ਉਨ੍ਹਾਂ ਦਾ ਕਸ਼ਮੀਰੀ ਸੇਬ ਵਰਗਾ ਗੋਰਾ ਤੇ ਸੂਹਾ ਨੂਰਾਨੀ ਚਿਹਰਾ ਜਗਮਗਾ ਰਿਹਾ ਸੀ। ਡਾਕਟਰ ਸਾਹਿਬ ਨੇ ਅੱਗੇ ਵਧ ਕੇ ਫ਼ਰਸ਼ੀ ਸਲਾਮ ਕੀਤਾ, ਉਨ੍ਹਾਂ ਦੇ ਗੋਰੇ ਚਰਨਾਂ ਨਾਲ ਆਪਣੇ ਜੋੜੇ ਹੋਏ ਹੱਥ ਛੁਹਾਏ ਤੇ ਬੋਲੇ, "ਹਜ਼ੂਰ! ਬੰਦਾ 'ਦੀਵਾਨਾ' ਹੈ।"

ਕੈਫ਼ੀ ਜੀ ਨੇ ਆਪਣੀ ਸਦਭਾਵੀ ਮੁਸਕਾਨ ਨੂੰ ਹੋਰ ਫੈਲਾਉਂਦਿਆਂ ਫ਼ੁਰਮਾਇਆ, "ਮੈਂ ਜਾਨਤਾ ਹੂੰ। ਕੈਸੇ ਹੈਂ ਆਪ?"

"ਬੰਦਾ ਦੁਆਗੋ ਹੈ, ਜਨਾਬ!" ਤੇ ਮੈਨੂੰ ਉਨ੍ਹਾਂ ਦੇ ਅੱਗੇ ਪੇਸ਼ ਕਰਦਿਆਂ ਕਿਹਾ, "ਜਿਹ ਸਾਹਿਬ, ਜਨਾਬ! ਫ਼ਾਰਸੀ ਪੜ੍ਹਾਤੇ ਹੈਂ।"

ਮੈਂ ਅਦਬ ਨਾਲ ਹੱਥ ਜੋੜੀ ਤੇ ਥੋੜਾ ਜਿਹਾ ਸਿਰ ਨਿਵਾਈ ਖੜਾ ਉਨ੍ਹਾਂ ਦੀਆਂ ਵੱਡੀਆਂ ਵੱਡੀਆਂ ਅੱਖਾਂ ਵੱਲ ਵੇਖ ਰਿਹਾ ਸਾਂ। ਇਸ ਤੋਂ ਪਹਿਲਾਂ ਕਿ ਮੈਂ ਕੁੱਝ ਬੋਲਦਾ, ਕੈਫ਼ੀ ਸਾਹਿਬ ਨੇ ਮੇਰਾ ਗੁੱਟ ਫੜ ਲਿਆ ਤੇ ਬੋਲੇ, "ਅੱਛਾ, ਆਪ ਫ਼ਾਰਸੀ ਪੜ੍ਹਾਤੇ ਹੈਂ ?"

"ਜੀ ਨਹੀਂ, ਮੈਂ ਪੰਜਾਬੀ ਪੜ੍ਹਾਤਾ ਹੂੰ।"

ਡਾਕਟਰ ਸਾਹਿਬ ਸੰਗਤ ਵਿਚ ਥਾਂ ਲੱਭ ਕੇ ਬੈਠ ਚੁੱਕੇ ਸਨ। ਜਦੋਂ ਮੈਂ ਕਿਹਾ ਕਿ 'ਮੈਂ ਪੰਜਾਬੀ ਪੜ੍ਹਾਤਾ ਹੂੰ', ਤਾਂ ਕੈਫ਼ੀ ਜੀ ਨੇ ਮੈਨੂੰ ਖਿੱਚ ਕੇ ਆਪਣੀ ਬਗ਼ਲ ਵਿਚ ਲੈ ਲਿਆ। ਮੈਂ ਬੱਚਿਆਂ ਦੀ ਤਰ੍ਹਾਂ ਉਨ੍ਹਾਂ ਦੇ ਸਰੀਰ ਦਾ ਨਿੱਘ ਮਾਣ ਰਿਹਾ ਸਾਂ। ਉਹ ਫੇਰ ਬੋਲੇ, "ਅੱਛਾ ਤੋ ਆਪ ਪੰਜਾਬੀ ਪੜ੍ਹਾਤੇ ਹੈਂ ?"

ਮੈਂ ਜਵਾਬ ਵਿਚ ਅਰਜ਼ ਕੀਤੀ, "ਜੀ ਹਜ਼ੂਰ! ਮੈਂ ਪੰਜਾਬੀ ਪੜ੍ਹਾਤਾ ਹੂੰ।"

ਮੇਰੇ ਵੱਲੋਂ ਆਪਣਾ ਧਿਆਨ ਹਟਾ ਕੇ ਥੱਲੇ ਬੈਠੀ ਸੰਗਤ ਵੱਲ ਮੂੰਹ ਮੋੜਦਿਆਂ ਤੇ ਮੇਰੇ ਦੁਆਲੇ ਆਪਣੀ ਜੱਫ਼ੀ ਵਾਲੀ ਖੱਬੀ ਬਾਂਹ ਕੱਸਦਿਆਂ ਕੈਫ਼ੀ ਜੀ ਬੋਲੇ, "ਪੰਜਾਬੀ ਬਹੁਤ ਮੀਠੀ ਜ਼ਬਾਨ ਹੈ, ਹਮੇਂ ਬਹੁਤ ਅੱਛੀ ਲਗਤੀ ਹੈ। ਹਮ ਨੇ *ਕੈਫ਼ੀਅਹ* ਮੇਂ ਪੰਜਾਬੀ ਕਾ ਜ਼ਿਕਰ ਭੀ ਕੀਆ ਹੈ।"

*ਕੈਫ਼ੀਅਹ* ਉਨ੍ਹਾਂ ਦੀ ਕਿਤਾਬ ਸੀ, ਜੋ ਖ਼ੁਸ਼ਕਿਸਮਤੀ ਨਾਲ ਮੈਂ ਪੜ੍ਹੀ ਹੋਈ ਸੀ। ਵਾਪਸੀ ਉੱਤੇ ਡਾਕਟਰ ਸਾਹਿਬ ਮੇਰੇ ਕਮਰੇ ਤਕ ਮੇਰੇ ਨਾਲ ਤੁਰੇ ਆਏ ਪਰ ਬੋਲੇ ਕੁੱਝ ਨਾ। ਮੈਂ ਤਾਂ ਉਨ੍ਹਾਂ ਦੀ ਹੁਕਮ-ਅਦੂਲੀ ਕੀਤੀ ਸੀ, ਮੈਂ ਕੀ ਬੋਲਣਾ ਸੀ, ਪਰ ਕਮਰੇ ਵਿਚ ਬਿਸਤਰੇ ਉੱਤੇ ਲੇਟਿਆਂ ਮੈਂ ਇਹ ਸੋਚੇ ਬਿਨਾਂ ਨਾ ਰਹਿ ਸਕਿਆ ਕਿ ਡਾਕਟਰ ਸਾਹਿਬ ਪੰਜਾਬ ਵਿਚ ਪੰਜਾਬੀ ਦੇ ਸਭ ਤੋਂ ਉੱਚੇ ਆਸਣ ਉੱਤੇ ਸਜੇ ਹੋਏ ਹਨ; ਪੰਜਾਬ ਵਿਚ ਪੰਜਾਬੀ ਦੀ ਸਭ ਤੋਂ ਉੱਚੀ ਡਿਗਰੀ ਇਨ੍ਹਾਂ ਦੇ ਪਾਸ ਹੈ; ਪੰਜਾਬੀ ਪੜ੍ਹਾਉਣ ਦਾ ਪੇਸ਼ਾ ਉਨ੍ਹਾਂ ਨੇ ਆਪ ਚੁਣਿਆ ਹੈ; ਪੰਜਾਬੀ ਇਨ੍ਹਾਂ ਦੇ ਘਰ ਦਾ ਗੁਜ਼ਾਰਾ ਤੋਰਦੀ ਹੈ, ਫੇਰ ਉਨ੍ਹਾਂ ਨੂੰ ਗ਼ੈਰ-ਪੰਜਾਬੀ ਅਦੀਬਾਂ ਦੇ ਸਾਹਮਣੇ ਪੰਜਾਬੀ ਦਾ ਅਧਿਆਪਕ ਅਖਵਾਉਣ ਤੋਂ ਸੰਕੋਚ ਕਿਉਂ ਹੈ ? ਮੈਂ ਉਨ੍ਹਾਂ ਵਾਂਗ ਉਰਦੂ ਦਾ ਪੀ-ਐਚ.ਡੀ. ਨਹੀਂ, ਪੰਜਾਬੀ ਦਾ ਡੀ.ਲਿਟ. ਨਹੀਂ, ਉਨ੍ਹਾਂ ਵਰਗੀ ਅੰਗਰੇਜ਼ੀ ਨਹੀਂ ਲਿਖ ਸਕਦਾ, ਉਨ੍ਹਾਂ ਵਰਗੀ ਸ਼ਾਇਰੀ ਕਿਸੇ ਜ਼ਬਾਨ ਵਿਚ ਨਹੀਂ ਕਰ ਸਕਦਾ, ਪਰ ਮੈਨੂੰ ਪੰਜਾਬੀ ਦਾ ਅਧਿਆਪਕ ਅਖਵਾਉਣ ਵਿਚ ਰੱਤੀ ਮਾਤਰ ਵੀ ਸੰਕੋਚ ਨਹੀਂ ਹੁੰਦਾ। ਮੈਂ ਡਟ ਕੇ ਪੰਜਾਬੀ ਦਾ ਮੁਦਈ ਹਾਂ ਤੇ ਹੋਰ ਮਜ਼ਮੂਨਾਂ ਦੇ ਅਧਿਆਪਕਾਂ ਜਾਂ ਉੱਚ-ਦੁਮਾਲੀਏ ਅਦੀਬਾਂ ਦੇ ਇਕੱਠਾਂ ਵਿਚ ਮੈਨੂੰ ਪੰਜਾਬੀ ਭਾਸ਼ਾ ਤੇ ਸਾਹਿੱਤ ਨਾਲ ਆਪਣਾ ਸੰਬੰਧ ਦੱਸਦਿਆਂ ਨਾ ਕਦੀ ਸੰਕੋਚ ਹੋਇਆ ਹੈ ਤੇ ਨਾ ਕਮਤਰੀ ਦਾ ਇਹਸਾਸ ਹੀ ਹੰਢਾਉਣਾ ਪਿਆ ਹੈ। ਡਾਕਟਰ ਸਾਹਿਬ ਤਾਂ ਸਾਡੇ ਸਾਰਿਆਂ ਦੇ ਮੋਹਰੀ ਹੋਣੇ ਚਾਹੀਦੇ ਹਨ। ਰੂਹ ਦੀ ਕਿਹੜੀ ਭੁੱਖ ਅਤ੍ਰਿਪਤ ਪਈ ਹੋਈ ਹੈ, ਡਾਕਟਰ ਸਾਹਿਬ ਦੀ..... ?

ਮੇਰੀ ਸੋਚ ਦੀ ਇਹ ਲੜੀ ਨੀਂਦਰ ਨੇ ਅੱਧ-ਵਿਚਾਲਿਓਂ ਕਦੋਂ ਤੋੜ ਦਿੱਤੀ, ਮੈਨੂੰ ਪਤਾ ਹੀ ਨਾ ਲੱਗਾ।

## - 5 -

ਡਾਕਟਰ ਮੋਹਨ ਸਿੰਘ ਦੀ ਕਥਾ ਅਮੁੱਕ ਹੈ ਕਿਉਂਕਿ ਉਨ੍ਹਾਂ ਦੇ ਇੱਕੋ ਨਿਤਾਣੇ ਜਿਹੇ ਸਰੀਰ ਦੇ ਅੰਦਰ ਕਈ, ਇਕ ਦੂਜੇ ਤੋਂ ਅਸਲੋਂ ਉਲਟ, ਅਲੱਗ-ਥਲੱਗ, ਬਲਕਿ

ਇਕ ਦੂਜੇ ਨਾਲ ਖਹਿੰਦੇ ਮੋਹਨ ਸਿੰਘ ਵੱਸੇ ਹੋਏ ਸਨ। ਉਨ੍ਹਾਂ ਨਾਲ ਰਸਮੀ ਜਿਹੀ ਜਾਣਕਾਰੀ ਰੱਖਣ ਵਾਲੇ ਨੂੰ ਵੀ ਉਨ੍ਹਾਂ ਦੇ ਅੰਦਰ ਵੱਸਦੇ ਪਰਸਪਰ ਵਿਰੋਧੀ ਮੋਹਨ ਸਿੰਘਾਂ ਨਾਲ ਵਾਹ ਪੈ ਜਾਂਦਾ ਸੀ, ਜਿਸ ਕਰਕੇ ਹਰ ਬੰਦਾ ਕਹਿੰਦਾ ਸੁਣਿਆ ਜਾ ਸਕਦਾ ਸੀ ਕਿ ਮਿਲਣ ਜਾਉ ਤਾਂ ਡਾਕਟਰ ਸਾਹਿਬ ਦਾ ਕੋਈ ਪਤਾ ਨਹੀਂ, ਅੱਗੇ ਸ਼ੇਰ ਬੈਠਾ ਹੋਵੇ ਕਿ ਲੇਲਾ।

ਇਸ ਨੂੰ ਅਜੀਬ ਲੱਛਣ ਕਹਿ ਲਈਏ ਜਾਂ ਮਜ਼ੇਦਾਰ ਕਿ ਖ਼ੁਦ ਡਾਕਟਰ ਸਾਹਿਬ ਨੂੰ ਉਨ੍ਹਾਂ ਦੇ ਅੰਦਰ ਇਨ੍ਹਾਂ ਪਰਸਪਰ-ਵਿਰੋਧੀ ਸ਼ਖ਼ਸੀਅਤਾਂ ਦੇ ਸਹਿਵਾਸ ਵਿੱਚੋਂ ਕੋਈ ਵਿਰੋਧਾਭਾਸ ਉੱਭਰਦਾ ਪ੍ਰਤੀਤ ਨਹੀਂ ਸੀ ਹੁੰਦਾ। ਉਨ੍ਹਾਂ ਨੇ ਆਪਣੇ ਵਾਸਤੇ ਇਕ ਜੱਗੋਂ-ਬਾਹਰੀ ਨੈਤਿਕਤਾ ਘੜ ਲਈ ਹੋਈ ਸੀ, ਜਿਸ ਵਿਚ ਇੱਕੋ ਸ਼ਖ਼ਸੀਅਤ, ਇੱਕੋ ਵੇਲੇ, ਨੇਕ ਤੇ ਬਦ, ਸ਼ਰੀਫ਼ ਤੇ ਬਦਮਾਸ਼, ਚੋਰ ਤੇ ਚੌਧਰੀ, ਹਿਤੈਸ਼ੀ ਤੇ ਦੋਖੀ, ਸ਼ਰਧਾਲੂ ਤੇ ਨਾਬਰ, ਸਵਿਦ ਤੇ ਅਵਿਦ ਹੋ ਸਕਦੀ ਸੀ! ਅੰਮ੍ਰਿਤਸਰ ਵਿਚ ਜਿਹੜਾ ਧਨਾਢ ਵਪਾਰੀ ਨਿੱਤ ਆਪਣੇ ਪੱਲਿਓਂ ਉਨ੍ਹਾਂ ਦੇ ਨਸ਼ੇ-ਪਾਣੀ ਦਾ ਪ੍ਰਬੰਧ ਕਰ ਦਿਆ ਕਰਦਾ ਸੀ, ਉਸ ਦਾ ਰਿਣ ਚੁਕਾਉਣ ਲਈ ਉਸ ਦੀ ਪੀ-ਐਚ.ਡੀ. ਦਾ ਪੂਰੇ ਦਾ ਪੂਰਾ ਥੀਸਿਸ ਆਪ ਲਿਖ ਕੇ ਉਸ ਨੂੰ ਪੀ-ਐਚ.ਡੀ. ਦੀ ਡਿਗਰੀ ਦਿਵਾ ਦੇਣੀ ਉਨ੍ਹਾਂ ਦੀ ਨੈਤਿਕਤਾ ਵੱਲੋਂ ਕਿਵੇਂ ਜਾਇਜ਼ ਠਹਿਰਾਇਆ ਜਾ ਸਕਦਾ ਸੀ? ਤਮਾਕੂ ਸੇਵਨ ਦੇ ਵੈਰੀ, ਗੁਰੂ ਗੋਬਿੰਦ ਸਿੰਘ ਜੀ ਨੂੰ ਕਲਜੁਗ ਦਾ ਤਾਰਕ ਤੇ ਆਪਣੇ ਆਪ ਨੂੰ ਉਸ ਦਾ ਅਨਿੰਨ ਭਗਤ ਦੱਸ ਕੇ, ਅੰਦਰਖਾਤੇ ਸਿਗਰਟ-ਨੋਸ਼ੀ ਕਰੀ ਜਾਣ ਦੀ ਨੈਤਿਕਤਾ ਨੂੰ ਇੱਕੋ ਸੂਤਰ ਵਿਚ ਕਿਵੇਂ ਪਰੋਇਆ ਜਾ ਸਕਦਾ ਹੈ? ਕਿਹੜੇ ਨੈਤਿਕ ਪੈਮਾਨੇ ਨਾਲ, ਬਿਨਾਂ ਪੜ੍ਹੇ, ਐਮ.ਏ. (ਪੰਜਾਬੀ) ਦੇ ਪਰਚਿਆਂ ਦੇ ਨੰਬਰ ਲਾਉਣੇ ਨੂੰ ਜ਼ਿੰਮੇਵਾਰ ਆਚਾਰ ਮੰਨਿਆ ਜਾ ਸਕਦਾ ਹੈ। ਇਸੇ ਤਰ੍ਹਾਂ, ਕਿਸੇ ਸਿਫ਼ਾਰਸ਼ੀ ਕੁੜੀ ਜਾਂ ਮੁੰਡੇ ਨੂੰ, ਠੁੱਲ੍ਹੇ ਨੰਬਰ ਦਾਨ ਕਰਨ ਲਈ ਪਰਚਿਆਂ ਦੇ ਢੇਰ ਵਿੱਚੋਂ ਆਪਣਾ ਪਰਚਾ ਲੱਭ ਦੇਣ ਦਾ ਹੁਕਮ ਕਰਨਾ ਕਿਸ ਕਸਵੱਟੀ ਉੱਤੇ ਪਰਖ ਕੇ ਜਾਇਜ਼ ਠਹਿਰਾਇਆ ਜਾ ਸਕਦਾ ਹੈ? ਨਿਰੋਲ ਆਪ-ਹੁਦਰੀ, ਅਸਲੋਂ ਨਿਜੀ ਨੈਤਿਕਤਾ ਨਾ ਹੋਵੇ ਤਾਂ ਵੈਰ ਵੇਲੇ ਵੈਰੀ ਦੀ ਕਿਤਾਬ ਅਸਲੋਂ ਨਖਿੱਧ ਪਰ ਸੰਬੰਧ ਸੁਖਾਵੇਂ ਹੁੰਦੇ ਸਾਰ, ਭਾਵੇਂ ਉਹ ਛਿਨ-ਭੰਗਰੀ ਹੀ ਹੋਣ, ਉਸੇ ਕਿਤਾਬ ਨੂੰ ਕਿਹੜੀ ਈਮਾਨਦਾਰ ਸਾਹਿੱਤ ਆਲੋਚਨਾ 'ਅਰਸ਼ੋਂ-ਉਤਰੀ' ਬਣਾ ਸਕਦੀ ਹੈ? ਅਸਲ ਵਿਚ, ਆਪਣੇ ਲਈ ਲੋਕ-ਆਚਾਰ ਜਾਂ ਸਮਾਜਿਕ ਪਰੰਪਰਾ ਦੇ ਮਿਆਰਾਂ ਤੋਂ ਸੁਤੰਤਰ, ਬਿਲਕੁਲ ਪ੍ਰਾਈਵੇਟ ਵੰਨਗੀ ਦੀ ਆਚਾਰ-ਸੰਘਿਤਾ ਘੜ ਕੇ, ਉਸ ਤੋਂ ਆਪਣੀ ਹਰ ਸੋਚ ਤੇ ਆਪਣੇ ਹਰ ਕਾਰਜ ਦੀ ਪਰਵਾਨਗੀ ਲੈ ਲੈਣ ਵਾਲਾ ਇੱਕੋ-ਇਕ ਸੂਤਰ ਹੈ, ਜੋ ਡਾ. ਮੋਹਨ ਸਿੰਘ ਦੇ ਜ਼ਾਤੀ ਬਹੁਰੂਪਾਂ ਨੂੰ ਸਮਝਣ ਤੇ ਉਨ੍ਹਾਂ ਦੀ ਸ਼ਖ਼ਸੀਅਤ ਦਾ ਮੁਲੰਕਣ ਕਰਨ ਵਿਚ ਸਹਾਈ ਹੋ ਸਕਦਾ ਹੈ। ਵਰਨਾ, ਉਨ੍ਹਾਂ ਦੀ ਆਪਾ-ਵਿਰੋਧਾਂ ਨਾਲ ਪਰੁੱਚੀ ਸ਼ਖ਼ਸੀਅਤ ਨੂੰ ਸਮਝਣਾ ਅਸੰਭਵ ਹੈ। ਆਪਣੇ ਅੰਤਹਕਰਣ ਨੂੰ ਇਸ ਤਰ੍ਹਾਂ ਦੀ ਦੂਹਰੀ-ਤੀਹਰੀ ਜ਼ਿੰਦਗੀ ਦੀ ਰੂਹਾਨੀ ਖਿੱਚੋਤਾਣ ਤੋਂ ਸੁਰੱਖਿਅਤ ਰੱਖਣ ਵਿਚ ਡਾਕਟਰ ਮੋਹਨ ਸਿੰਘ ਹੁਰਾਂ ਦਾ ਨਿਰੋਲ ਜ਼ਾਤੀ ਕਿਸਮ ਦਾ ਸੂਤਰ ਸਫਲ ਸੀ ਕਿ ਅਸਫਲ, ਮੈਂ ਤਸਦੀਕੀ ਪੱਧਰ ਉੱਤੇ ਨਹੀਂ ਜਾਣਦਾ, ਕਥਨੀ ਤੇ ਕਰਨੀ ਵਿਚ, ਕਈ ਤਰ੍ਹਾਂ ਦੀ ਤੇ ਕਈ ਥਰਾਂ ਉੱਤੇ ਆਪਾ-ਵਿਰੋਧ ਤੋਂ ਉਪਜੀ ਮਾਨਸਿਕ ਕਸ਼ਮਕਸ਼ ਤੇ ਪਾਰੇ ਵਰਗੀ ਅਸ਼ਾਂਤ ਤਬੀਅਤ ਨੂੰ ਉਨ੍ਹਾਂ ਦਾ ਆਪ-ਘੜਿਆ ਸੂਤਰ ਸ਼ਾਂਤ ਤੇ ਅਡੋਲ ਕਰਨ ਵਿਚ ਪੂਰੀ ਤਰ੍ਹਾਂ ਸਫਲ ਹੋ ਸਕਿਆ ਸੀ ਕਿ ਨਹੀਂ, ਇਸ ਬਾਰੇ ਤਾਂ ਕੋਈ ਉਨ੍ਹਾਂ ਦਾ ਨੇੜਲਾ, ਤਜਰਬੇਕਾਰ ਪੇਸ਼ਾਵਰ ਮਨੋਰੋਗ-ਵਿਗਿਆਨੀ ਹੀ ਦੱਸ

ਸਕਦਾ ਹੈ, ਮੈਂ ਤਾਂ ਪੱਕ ਨਾਲ ਜਿਹੜੀ ਗੱਲ ਜਾਣਦਾ ਹਾਂ ਉਹ ਇਹ ਹੈ ਕਿ ਜਦੋਂ ਡਾ. ਮੋਹਨ ਸਿੰਘ ਨੂੰ ਉਨ੍ਹਾਂ ਦੇ ਕਿਸੇ ਪੱਖ ਨੂੰ ਪੂਰਦੀ, ਸੁਖਾਵੀਂ ਤੇ ਪ੍ਰਸੰਸਕ ਸੰਗਤ ਮਿਲ ਜਾਂਦੀ ਸੀ ਤਾਂ ਉਹ ਡੇਲੀਏ ਦੇ ਫੁੱਲ ਵਾਂਗ ਟਹਿਕ ਪੈਂਦੇ ਸਨ ਤੇ ਉਨ੍ਹਾਂ ਦੀ ਟਹਿਕ ਕਿਸੇ ਵੀ ਹਾਜ਼ਰ ਬੰਦੇ ਤੋਂ ਗੁੱਝੀ ਨਹੀਂ ਸੀ ਰਹਿੰਦੀ। ਦੂਜੇ ਸ਼ਬਦਾਂ ਵਿਚ, ਉਹ ਹੌਲੀ ਹੌਲੀ, ਮਹਿਫ਼ਲ ਦਾ ਧੁਰਾ ਬਣ ਜਾਂਦੇ ਸਨ। ਇਹ ਸਥਿਤੀ ਉਨ੍ਹਾਂ ਦੀ ਹੰਗਤਾ ਨੂੰ ਮਾਫ਼ਕ ਬੈਠਦੀ ਸੀ, ਇਸ ਲਈ ਉਹ ਨਿਰਾ ਰੇਸ਼ਮ ਹੁੰਦੇ, ਕੂਲਾ, ਸੁਖਾਵਾਂ ਤੇ ਲਿਫਾਇਮਾਨ। ਇਹ ਸੰਗਤ ਨਸ਼ਈਆਂ ਦੀ ਸੀ ਕਿ ਸ਼ਾਇਰਾਂ ਦੀ ਕਿ ਭਾਸ਼ਾ ਵਿਗਿਆਨੀਆਂ ਦੀ ਕਿ ਆਤਮ-ਰਸ ਦੇ ਅੰਤਰ-ਰਾਸ਼ਟਰੀ ਮਰਮੱਗਾਂ ਦੀ ਕਿ ਵਿਦਿਆਰਥੀਆਂ ਦੀ ਕਿ—ਗੁਰਦੁਆਰੀਏ ਗੁਰਮੁਖਾਂ ਦੀ ਕਿ ਯੋਗ ਦੇ ਸਾਧਕਾਂ ਦੀ, ਉਨ੍ਹਾਂ ਨੂੰ ਫ਼ਰਕ ਨਹੀਂ ਸੀ ਪੈਂਦਾ ਪਰ ਜਦੋਂ ਸੂਈ ਮੋਹਨ-ਮੁਖੀ ਰਹਿਣ ਦੀ ਥਾਂ ਸੱਜੇ-ਖੱਬੇ ਹੋਣੀ ਸ਼ੁਰੂ ਹੋ ਜਾਂਦੀ ਤਾਂ ਉਨ੍ਹਾਂ ਦੀ ਟਹਿਕ ਨੂੰ ਰੁੱਖੀ, ਬਲਕਿ ਕੰਡਿਆਲੀ ਬਣਦਿਆਂ ਦੇਰ ਨਹੀਂ ਸੀ ਲੱਗਦੀ।

## - 6 -

ਰਹੱਸਵਾਦ, ਰੂਹਾਨੀਅਤ ਤੇ ਯੋਗ ਡਾਕਟਰ ਮੋਹਨ ਸਿੰਘ ਹੁਰਾਂ ਦੇ ਮਨਪਸੰਦ ਵਿਸ਼ੇ ਸਨ। ਆਪਣੀ ਇਕ ਅੰਗਰੇਜ਼ੀ ਕਿਤਾਬ ਵਿਚ ਉਨ੍ਹਾਂ ਨੇ ਆਪਣੇ ਅਗੰਮ ਤੋਂ ਆਏ ਇਸ਼ਾਰਿਆਂ ਤੇ ਲਿਸ਼ਕਾਰਿਆਂ ਦੀ ਗਿਣਤੀ ਵੀ ਦਿੱਤੀ ਹੈ।[1] ਆਪਣੀ ਛੋਟੀ ਜਿਹੀ ਸ਼ਰਧਾਲੂ ਮੰਡਲੀ ਵਿਚ ਉਹ ਆਪਣੇ ਰੂਹਾਨੀ ਸਰੋਕਾਰਾਂ ਦੇ ਕਈ ਪੱਖਾਂ ਤੇ ਪੜਾਵਾਂ, ਅਨੁਭਵਾਂ ਤੇ ਅਨੁਭੂਤੀਆਂ, ਵਿਸ਼ੇਸ਼ ਕਰਕੇ ਯੋਗ-ਦਰਸ਼ਨ ਦੇ ਵਿਧੀ-ਵੇਰਵੇ, ਅਭਿਆਸ, ਸਾਧਨਾ ਤੇ ਸਿੱਧੀਆਂ ਅਤੇ ਮੰਤਰਾਂ-ਤੰਤਰਾਂ ਨਾਲ ਤਨੋਰੋਗ ਤੇ ਮਨੋਰੋਗ ਨਿਵਾਰਨ ਵਾਲੇ ਵਿਸ਼ੇਸ਼ੱਗ ਮੰਨੇ ਜਾਂਦੇ ਸਨ। ਬ੍ਰਹਮ-ਵਿਦਿਆ ਦੀਆਂ ਗਹਿਰਾਈਆਂ ਦੀ ਤਲਾਸ਼ ਵਿਚ ਉਹ ਸਾਧੂਆਂ ਤੇ ਸੰਤਾਂ; ਯੋਗੀਆਂ, ਸਿੱਧਾਂ ਤੇ ਹਰ ਪੱਧਤੀ ਦੇ ਮਹਾਤਮਾਵਾਂ ਦੀ ਚਰਨ-ਧੂੜ ਨਾਲ ਆਪਣੇ ਮੱਥੇ ਨੂੰ ਰੁਸ਼ਨਾਉਣ ਲਈ ਤਿਆਰ ਰਹਿੰਦੇ ਸਨ। ਇਕ ਵਾਰੀ ਛਿੜ ਪੈਂਦੇ ਤਾਂ ਗੱਲ ਭਾਵੇਂ ਰੂਹਾਨੀ ਮੰਡਲ ਦੇ ਕਿਸੇ ਦੂਰਲੇ ਗਵਾਂਢ ਦੀ ਹੀ ਹੁੰਦੀ, ਉਹ ਉਸ ਨੂੰ ਖਿੱਚ-ਧੂਹ ਕੇ ਆਪਣੇ ਮਨਪਸੰਦ ਅਖਾੜੇ ਵੱਲ ਲੈ ਆਉਂਦੇ, ਫੇਰ ਉਨ੍ਹਾਂ ਦੀ ਵਾਕ-ਸੱਤਾ ਦੇ ਮੂੰਹ-ਜ਼ੋਰ ਘੋੜੇ ਦੀ ਸਰਪਟ ਦੌੜ ਵੇਖਣਜੋਗ ਹੁੰਦੀ। ਵੇਰਵਿਆਂ ਦੀ ਗਹਿਰਾਈ ਤੇ ਫੈਲ ਬੜੀ ਵਾਰ ਚਕਾ-ਚੌਂਧ ਕਰਨ ਵਾਲੀ ਹੁੰਦੀ। ਕਿਸੇ ਲਈ ਵੀ ਇਸ ਵੇਗਮਈ ਗਿਆਨ ਦੀ ਝਾਲ ਝੱਲਣੀ ਸੌਖੀ ਨਹੀਂ ਸੀ। ਵੱਡੇ ਵੱਡੇ ਗਿਆਨੀਆਂ ਨੂੰ ਸਿਰ ਨਿਵਾਉਣਾ ਪੈ ਜਾਂਦਾ। ਇਨ੍ਹਾਂ ਗਿਆਨੀਆਂ ਵਿੱਚੋਂ ਹੀ ਇਕ ਹਨ ਡਾ. ਸਤਜਪਾਲ ਦੁੱਗਲ, ਜੋ ਪੂਰਬ ਤੇ ਪੱਛਮ ਦੀ ਉੱਚ ਸਿੱਖਿਆ ਦੇ ਕਈ ਤਰ੍ਹਾਂ ਦੇ ਸੰਜਮਾਂ ਵਿੱਚੋਂ ਲੰਘੇ ਹੋਏ ਵਿਦਵਾਨ ਹਨ। ਇਕ ਪਾਸੇ ਉਹ ਪ੍ਰਭਾਕਰ, ਸਾਹਿਤਜ-ਰਤਨ, ਵਿਗਿਆਨ-ਰਤਨ ਤੇ ਸਿਧਾਂਤ ਵਾਚਸਪਤਿ ਵਰਗੀਆਂ ਉਪਾਧੀਆਂ ਨਾਲ ਸ਼ਿੰਗਾਰੇ ਹੋਏ ਹਨ ਤੇ ਦੂਜੇ ਪਾਸੇ ਸੰਸਕ੍ਰਿਤ ਦੇ ਐਮ.ਏ.; ਵਿਸਕਾਨਸਨ ਯੂਨੀਵਰਸਿਟੀ ਦੇ ਐਮ.ਐਡ. ਤੇ ਮਿਸ਼ੀਗਨ ਯੂਨੀਵਰਸਿਟੀ ਦੇ ਪੀ-ਐਚ.ਡੀ. ਹਨ। ਇਨ੍ਹਾਂ ਦਾ ਕਾਫ਼ੀ ਨੇੜਲਾ ਤੇ ਅਡੋਲ ਸੰਬੰਧ ਡਾ. ਸਾਹਿਬ ਨਾਲ

1. Dr. Mohan Singh Oberoi Diwana, *My Spiritual Experiences,* Jullundur, No Date, A.S.C. Publications, Part I.

1959 ਤੋਂ ਸ਼ੁਰੂ ਹੋ ਕੇ ਉਨ੍ਹਾਂ ਦੇ 1984 ਵਿਚ ਦੇਹਾਂਤ ਤਕ ਨਿਰਵਿਘਨ ਕਾਇਮ ਰਿਹਾ। ਏਨਾ ਸਮਾਂ ਕਿਸੇ ਨੂੰ ਅੰਦਰੋਂ-ਬਾਹਰੋਂ ਜਾਣਨ ਲਈ ਕਾਫ਼ੀ ਹੁੰਦਾ ਹੈ। ਡਾ. ਮੋਹਨ ਸਿੰਘ ਜੀ ਦੇ ਜਿਸ ਤਰ੍ਹਾਂ ਦੇ ਬਾਹਰੀ ਪੱਖ ਨਾਲ ਮੇਰਾ ਵਾਹ ਪੈਂਦਾ ਰਿਹਾ, ਮੈਂ ਤਾਂ ਉਸੇ ਨੂੰ ਹੀ ਪੇਸ਼ ਕਰ ਸਕਦਾ ਸਾਂ ਪਰ ਡਾ. ਸਤਜਪਾਲ ਜੀ ਦਾ ਵਾਹ ਡਾ. ਮੋਹਨ ਸਿੰਘ ਦੀ ਸ਼ਖ਼ਸੀਅਤ ਦੇ ਜਿਸ ਪੱਖ ਨਾਲ ਪਿਆ ਅਤੇ ਜਿਸ ਤਰ੍ਹਾਂ ਦੇ ਪ੍ਰਭਾਵ ਡਾਕਟਰ ਦੀਵਾਨਾ ਦੀ ਸੰਗਤ ਨੇ ਉਨ੍ਹਾਂ ਉੱਤੇ ਛੱਡੇ, ਉਹ ਬਿਲਕੁਲ ਵੱਖਰੇ, ਬਲਕਿ ਮੇਰੇ ਪ੍ਰਭਾਵਾਂ ਨੂੰ ਕੱਟਣ ਵਾਲੇ ਸਨ। ਉਨ੍ਹਾਂ ਅਨੁਸਾਰ ਡਾਕਟਰ ਸਾਹਿਬ ਬੜੇ ਵੱਡੇ ਯੋਗੀ ਸਨ ਤੇ ਹਿੰਦੂ, ਬੋਧੀ, ਈਸਾਈ, ਇਸਲਾਮੀ ਤੇ ਸਿੱਖ ਰਹੱਸਵਾਦ ਦੇ ਹਰ ਮਰਮ ਦੇ ਗਹਿਰੇ ਗਿਆਤਾ ਸਨ। ਜਦੋਂ ਮੈਂ ਆਪਣੇ ਇਕ ਪੱਤਰ ਵਿਚ ਉਨ੍ਹਾਂ ਦਾ ਧਿਆਨ ਡਾ. ਮੋਹਨ ਸਿੰਘ ਜੀ ਦੇ ਸੁਭਾ ਦੇ ਕੁੱਝ ਉਨ੍ਹਾਂ ਪੱਖਾਂ ਵੱਲ ਖਿੱਚਿਆ ਜਿਨ੍ਹਾਂ ਦਾ ਦੀਵਾਨਾ ਸਾਹਿਬ ਦੀ ਕਥਿਤ ਰੂਹਾਨੀ ਉੱਚਤਾ ਦੇ ਬਿੰਬ ਨਾਲ ਮੈਨੂੰ ਅਨਜੋੜ ਲੱਗਦਾ ਸੀ ਤਾਂ ਉਨ੍ਹਾਂ ਨੇ ਡਾਕਟਰ ਸਾਹਿਬ ਦੀਆਂ ਰੂਹਾਨੀ ਸ਼ਕਤੀਆਂ ਤੇ ਪ੍ਰਾਪਤੀਆਂ ਉੱਤੇ ਆਪਣੀ ਅਨਿੰਨ ਸ਼ਰਧਾ ਬਾਰੇ ਪੁਨਰ-ਵਿਚਾਰ ਦੀ ਲੋੜ ਨਹੀਂ ਸੀ ਸਮਝੀ। ਉਨ੍ਹਾਂ ਨੇ ਡਾਕਟਰ ਦੀਵਾਨਾ ਦੀ ਉੱਚ ਰੂਹਾਨੀਅਤ ਵਿਚ ਵਿਸ਼ਵਾਸ ਕਾਇਮ ਰੱਖਦਿਆਂ, ਆਪਣੇ ਪੱਤਰ ਮਿਤੀ 5/6 ਮਾਰਚ, 1992 ਵਿਚ ਜੋ ਕੁੱਝ ਲਿਖਿਆ, ਉਸ ਵਿੱਚੋਂ ਅੰਸ਼-ਮਾਤਰ ਮੈਂ ਏਥੇ ਨਕਲ ਕਰ ਰਿਹਾ ਹਾਂ। (ਪਦ-ਜੋੜ ਉਨ੍ਹਾਂ ਦੇ ਆਪਣੇ ਹਨ):

2. .....ਅਪਨਾ ਧਰਮ ਉਨ੍ਹਾਂ ਦੇ ਨੁਕਸ ਕਢਨਾ ਨਹੀਂ ਸੀ, ਤੇ ਨ ਹੈ।.....

4. ਸ਼ਰੀਰ ਤੇ ਆਤਮ ਦੋ ਵਖਰੇ ਪੱਧਰ ਨੇ। ਕਿਤੇ ਵੀ ਦੋਨਾਂ ਦਾ ਮੇਲ ਨਹੀਂ। ਆਤਮਕ ਤੌਰ ਤੇ ਜੋ ਉਨ੍ਹਾਂ ਚ ਬਦਲ [ ੀ ] ਆਈ, ਸ਼ਰੀਰ ਨੇ ਓਸ ਵਿਚ ਥੋੜਾ ਸਾਥ ਦਿੱਤਾ। ਮਨ ਇੰਦਰਿਆਂ ਦੀ ਖਿੱਚ ਤੋਂ ਪਰਭਾਵਿਤ ਰਿਹਾ।

5. .....ਤੁਸੀਂ ਜੋ ਲਿਖਿਆ ਹੈ ਓਹ ਮੋਹਨ ਸਿੰਘ ਬਾਰੇ ਹੈ। ਓਸ ਸ਼ਰੀਰ ਅੰਦਰ ਜਿਸ ਅਧਿਆਤਮ ਦਾ ਲਸ਼ਕਾਰਾ ਭਾਵੇਂ ਕਿੰਨੀ ਥੋੜੀ ਜਾਂ ਜ਼ਿਆਦਾ ਦੇਰ ਰਿਹਾ, ਓਸ ਬਾਰੇ— ਓਸ ਗੁਰੂ/ਵੱਡੇ ਰੂਪ ਬਾਰੇ ਕੋਈ ਨਿੰਦਾ ਦੀ ਗੱਲ ਮੈਨੂੰ ਪਰਤੀਤ ਨਹੀਂ ਹੋਈ।

6. .....ਇਹ ਠੀਕ ਹੈ ਕਿ ਓਨ੍ਹਾਂ ਤੇ ਸ਼ਰੀਰ ਤੱਤ ਹਾਵੀ ਰਿਹਾ।

7. ਓਨ੍ਹਾਂ ਨੂੰ ਵੇਖ ਕੇ ਹੀ ਇਸ ਟੀਚੇ ਤੇ ਪੁੱਜਾ ਹਾਂ ਕਿ ਸ਼ਰੀਰ ਰਾਹੀਂ ਕੀਤਾ ਕੂੜਾ ਬੁਢਾਪੇ 'ਚ ਕਿੰਨਾ ਓਖਾ ਕਰਦਾ ਹੈ। ਜੋ ਯਮ ਨਿਯਮ ਜਾਂ ਸ਼ਯਮ ਦੇ ਵਿਵਹਾਰ ਦੀ ਲੋੜ ਨਹੀਂ ਸਮਝਦੇ। ਓਨ੍ਹਾਂ ਲਈ ਵਿਚਾਰਨ ਦਾ ਪ੍ਰਸ਼ਗ ਹੈ।

ਡਾ. ਸਤਜਪਾਲ ਜੀ ਡਾ. ਦੀਵਾਨਾ ਸਾਹਿਬ ਦੇ ਕੁੱਝ ਅਵੱਗਿਆਮਈ ਕਰਮਾਂ ਤੋਂ ਅਨਜਾਣ ਨਹੀਂ ਹਨ, ਪਰ ਇਨ੍ਹਾਂ ਨੂੰ ਉਨ੍ਹਾਂ ਦੇ ਸਰੀਰ ਦੇ ਚੋਜ ਸਮਝ ਕੇ, ਅੱਖੋਂ ਉਹਲੇ ਕਰਨ ਤੇ ਉਨ੍ਹਾਂ ਦੀਆਂ ਰੂਹਾਨੀ ਉਡਾਰੀਆਂ ਉੱਤੇ ਆਪਣਾ ਮਨ ਕੇਂਦ੍ਰਿਤ ਕਰਨ ਦੀ ਸਲਾਹ ਦੇਂਦੇ ਹਨ। ਕੀ ਇਹ ਨੈਤਿਕਤਾ ਦਾ ਉਹੀ ਸਿਧਾਂਤ ਨਹੀਂ ਬਣ ਜਾਂਦਾ, ਜੋ ਡਾਕਟਰ ਮੋਹਨ ਸਿੰਘ ਹੁਰਾਂ ਆਪਣੇ ਲਈ ਘੜਿਆ ਹੋਇਆ ਸੀ ਤੇ ਜਿਸ ਦਾ ਜ਼ਿਕਰ ਮੈਂ ਪਹਿਲਾਂ ਕਰ ਆਇਆ ਹਾਂ ?

ਡਾਕਟਰ ਮੋਹਨ ਸਿੰਘ ਜੀ ਦੀ ਰੂਹਾਨੀਅਤ ਦੀ ਅਨਿੰਨ ਭਗਤੀ ਕੇਵਲ ਅਬੋਹਰ ਦੇ ਡਾਕਟਰ ਦੁੱਗਲ ਜੀ ਤੇ ਚੰਡੀਗੜ੍ਹ ਦੇ ਡਾਕਟਰ ਏ.ਸੀ. ਜੁਲਕਾ ਵਰਗੇ ਦੇਸੀ ਵਿਦਵਾਨਾਂ ਤਕ ਹੀ ਸੀਮਿਤ ਨਹੀਂ ਸੀ, ਬਲਕਿ ਬਦੇਸ਼ਾਂ ਵਿਚ ਵੀ ਉਨ੍ਹਾਂ ਦੇ ਕਾਫ਼ੀ ਭਗਤ ਮੌਜੂਦ ਸਨ। ਮਸਲਨ, ਨਿਊਰਨਬਰਗ (ਜਰਮਨੀ) ਦੀ ਇਕ ਮਹਿਲਾ ਟੀਚਰ ਹੈਲਮਾ ਔੱਟ,

ਡਾ. ਮੋਹਨ ਸਿੰਘ ਜੀ ਦੇ ਯੋਗ ਬਾਰੇ ਡੂੰਘੇ ਗਿਆਨ ਦੀਆਂ ਸੂਖਮ ਪਰਤਾਂ ਦੀ ਜਾਣਕਾਰੀ ਪ੍ਰਾਪਤ ਕਰਨ ਦੀ ਲਗਾਤਾਰ ਇੱਛਕ ਰਹੀ। ਉਹ ਡਾਕਟਰ ਸਾਹਿਬ ਨੂੰ ਚਿੱਠੀਆਂ ਲਿਖਦੀ ਸੀ ਤੇ ਉੱਤਰ ਵਿਚ ਡਾਕਟਰ ਸਾਹਿਬ ਉਸ ਨੂੰ ਯੋਗ ਦੇ ਡੂੰਘੇ ਭੇਤਾਂ ਉੱਤੇ ਚਾਨਣ ਪਾਉਂਦੇ ਰਹਿੰਦੇ ਸਨ। ਉਸ ਨੇ ਟਿਕਟ ਭੇਜ ਕੇ ਡਾਕਟਰ ਸਾਹਿਬ ਨੂੰ ਇਕ ਮਹੀਨੇ ਲਈ ਆਪਣੇ ਪਾਸ ਬੁਲਾਇਆ ਤੇ ਉਨ੍ਹਾਂ ਦੇ ਗਿਆਨ ਤੋਂ ਲਾਭ ਉਠਾਉਂਦੀ ਰਹੀ। ਪ੍ਰਸ਼ਨੋਤਰ ਦਾ ਸਿਲਸਿਲਾ ਉਨ੍ਹਾਂ ਦੀ ਵਾਪਸੀ ਉਪਰੰਤ ਵੀ ਚੱਲਦਾ ਰਿਹਾ। ਇਹ ਮਹਿਲਾ ਭਾਰਤ ਵਿਚ ਆ ਕੇ ਡਾਕਟਰ ਸਾਹਿਬ ਨੂੰ ਮਿਲਣ ਲਈ ਉਨ੍ਹਾਂ ਦੇ ਪਾਸ ਵੀ ਰਹੀ ਸੀ ਤੇ ਉਨ੍ਹਾਂ ਪਾਸੋਂ ਪ੍ਰਸ਼ਨੋਤਰਾਂ ਦੀ ਕਿਤਾਬ ਛਾਪਣ ਦੀ ਆਗਿਆ ਲੈ ਗਈ ਸੀ। ਡਾ. ਮੋਹਨ ਸਿੰਘ ਹੁਰਾਂ ਕਿਤਾਬ ਦਾ ਨਾਂ ਸੁਝਾਇਆ ਸੀ : *Letters from Lotus*। ਡਾ. ਜਗਜੀਤ ਸਿੰਘ ਸਲੂਜਾ ਜੀ ਅਨੁਸਾਰ ਇਹ ਕਿਤਾਬ ਜਰਮਨ ਜ਼ਬਾਨ ਵਿਚ ਛਪ ਗਈ ਸੀ। ਡਾਕਟਰ ਸਾਹਿਬ ਦੇ ਕੁੱਝ ਅਜਿਹੇ ਸ਼ਰਧਾਲੂ ਵੀ ਸਨ, ਜੋ ਡਾਕਟਰ ਸਾਹਿਬ ਪਾਸੋਂ ਉਨ੍ਹਾਂ ਦਾ ਮੰਦਰਿਆ ਹੋਇਆ ਪਾਣੀ ਰੋਗ-ਮੁਕਤੀ ਲਈ, ਮੰਗਵਾਇਆ ਕਰਦੇ ਸਨ ਤੇ ਡਾਕਟਰ ਸਾਹਿਬ ਬੋਤਲਾਂ ਵਿਚ ਬੰਦ ਕਰ ਕੇ ਭੇਜਿਆ ਕਰਦੇ ਸਨ।

## - 7 -

ਰੂਹਾਨੀਅਤ ਜਾਂ ਰਹੱਸਵਾਦ ਜਾਂ ਯੋਗ ਵਾਂਗ, ਇਕ ਬੜਾ ਵਿਸ਼ਾਲ ਪਾਸਾ ਸੀ ਡਾ. ਮੋਹਨ ਸਿੰਘ ਦੀ ਵਿਦਵਤਾ ਦਾ। ਉਨ੍ਹਾਂ ਦੇ ਦੋਖੀ ਵੀ ਉਨ੍ਹਾਂ ਦੀ ਵਿਦਵਤਾ ਦੇ ਕਾਇਲ ਸਨ। ਐਮ.ਏ. ਉਨ੍ਹਾਂ ਨੇ ਅੰਗਰੇਜ਼ੀ ਭਾਸ਼ਾ ਦੀ ਕੀਤੀ ਹੋਈ ਸੀ। ਉਰਦੂ ਵਿਚ ਪੀ-ਐਚ.ਡੀ. ਤੇ ਪੰਜਾਬੀ ਵਿਚ ਡੀ.ਲਿਟ. ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ ਹੋਈਆਂ ਸਨ। ਡਿਗਰੀਆਂ ਤਾਂ ਹੋਰ ਵੀ ਕਈਆਂ ਕੋਲ ਹੁੰਦੀਆਂ ਹਨ ਪਰ ਡਾਕਟਰ ਸਾਹਿਬ ਵਰਗਾ ਗੁੜ੍ਹਿਆ ਹੋਇਆ ਵਿਦਵਾਨ ਕੋਈ ਵਿਰਲਾ ਹੀ ਹੁੰਦਾ ਹੈ। ਉਨ੍ਹਾਂ ਦੇ ਸੰਬੰਧ ਵਿਚ ਨਿਰਸੰਦੇਹ ਇਹ ਡਿਗਰੀਆਂ ਪ੍ਰਮਾਣਿਕ ਸਨਦਾਂ ਸਨ ਉਨ੍ਹਾਂ ਦੀ ਲਿਆਕਤ ਦੀਆਂ। ਉਨ੍ਹਾਂ ਦੀ ਯਾਦਦਾਸ਼ਤ ਬੜੀ ਤਿੱਖੀ ਸੀ, ਇਸ ਕਰਕੇ ਹਵਾਲੇ ਚੇਤੇ ਰਹਿੰਦੇ ਸਨ। ਚਾਹੇ ਵੇਦ ਸੀ, ਚਾਹੇ ਗੀਤਾ, ਓਲਡ ਟੈਸਟਾਮੈਂਟ ਸੀ ਜਾਂ ਨਿਊ ਟੈਸਟਾਮੈਂਟ, ਕੁਰਆਨ ਸ਼ਰੀਫ਼ ਸੀ ਚਾਹੇ ਮਸਨਵੀ ਮੌਲਾਨਾ ਰੂਮ, ਸ੍ਰੀ ਗੁਰੂ ਗ੍ਰੰਥ ਸਾਹਿਬ ਸੀ ਚਾਹੇ ਦਸਮ ਗ੍ਰੰਥ, ਗੋਰਖ ਬਾਣੀ ਸੀ ਕਿ ਕਬੀਰ ਬਾਣੀ, ਸੂਫ਼ੀਵਾਦ ਸੀ ਕਿ ਯੋਗ, ਰਾਮਾਇਣ ਸੀ ਕਿ ਮਹਾਭਾਰਤ, ਡਾ. ਸਾਹਿਬ ਨੂੰ ਇਨ੍ਹਾਂ ਦੇ ਸ਼ਾਬਦਿਕ ਤੇ ਗੁੱਝੇ ਜਾਂ ਅਧਿਆਤਮਕ ਅਰਥਾਂ, ਬੁਨਿਆਦੀ ਵਿਸ਼ਵਾਸਾਂ, ਅਕੀਦਿਆਂ ਅਤੇ ਇਨ੍ਹਾਂ ਦੇ ਪਰਸਪਰ ਭੇਦਾਂ ਬਾਰੇ ਬਿਨਾਂ ਤਿਆਰੀ ਬੋਲਣਾ ਪੈ ਜਾਂਦਾ ਜਾਂ ਕਲਮ-ਬਰਦਾਸ਼ਤਾ ਲਿਖਣਾ ਪੈ ਜਾਂਦਾ ਤਾਂ ਕੋਈ ਨਹੀਂ ਸੀ ਕਹਿ ਸਕਦਾ ਕਿ ਇਹ ਬਿਨਾਂ ਤਿਆਰੀ ਬੋਲ ਜਾਂ ਲਿਖ ਰਹੇ ਹਨ। ਧਰਮ, ਦਰਸ਼ਨ, ਸਾਹਿੱਤ, ਭਾਸ਼ਾ ਅਤੇ ਅਰਥਾਂ-ਪਰਮਾਰਥਾਂ ਦੇ ਪਿੜ ਵਿਚ ਉਹ ਰੁਸਤਮਿ-ਜ਼ਮਾਂ ਬਣ ਕੇ ਬੜੀ ਟੌਹਰ ਨਾਲ ਅਖਾੜੇ ਵਿਚ ਉਤਰਦੇ ਸਨ।

ਡਾ. ਜਗਜੀਤ ਸਿੰਘ ਸਲੂਜਾ, ਵ੍ਰਿੰਦਾਵਨ ਵਿਚ, ਜਿਥੇ ਡਾ. ਮੋਹਨ ਸਿੰਘ ਹੁਰੀਂ ਕੁੱਝ ਚਿਰ ਲਈ ਪ੍ਰੋਫ਼ੈਸਰ ਲੱਗੇ ਹੋਏ ਸਨ, ਪੀ-ਐਚ.ਡੀ. ਦੀ ਡਿਗਰੀ ਦੀ ਖ਼ਾਤਰ, ਉਨ੍ਹਾਂ ਦੀ ਨਿਗਰਾਨੀ ਵਿਚ ਖੋਜ ਕਰ ਰਹੇ ਸਨ। ਉਹ ਡਾ. ਮੋਹਨ ਸਿੰਘ ਦੀ ਵਿਦਵਤਾ ਤੋਂ ਬੜੇ ਪ੍ਰਭਾਵਿਤ ਸਨ। ਉਨ੍ਹਾਂ ਅਨੁਸਾਰ :

ਆਪ ਆਪਣੀ ਜਰਮਨ ਸ਼ਰਧਾਲਣ ਦੀ ਚਿੱਠੀ ਲੈਣ ਲਈ ਮੈਨੂੰ ਨਾਲ ਲੈ ਕੇ ਹਰ ਰੋਜ਼ ਡਾਕਖ਼ਾਨੇ ਪਹੁੰਚਿਆ ਕਰਦੇ ਸਨ। ਚਿੱਠੀ ਨਿੱਤ ਆਉਂਦੀ ਸੀ ਤੇ ਕਰੀਬ ਕਰੀਬ ਹਮੇਸ਼ਾ ਯੋਗ ਦੀਆਂ ਗੁੰਝਲਾਂ ਦੇ ਹੱਲ ਮੰਗਣ ਵਾਲੀ ਹੁੰਦੀ। ਡਾਕਟਰ ਸਾਹਿਬ ਉਸ ਦਾ ਜਵਾਬ ਡਾਕਖ਼ਾਨੇ ਦੇ ਬਰਾਂਡੇ ਵਿਚ ਖੜ੍ਹੇ-ਖੜੋਤਿਆਂ, ਮੈਨੂੰ ਲਿਖਵਾ ਕੇ ਡਾਕ ਵਿਚ ਪੁਆ ਦੇਂਦੇ ਸਨ। ਕਈ ਵਾਰ ਬੜੇ ਡੂੰਘੇ ਅਧਿਆਤਮਕ ਮਸਲੇ ਹੁੰਦੇ ਪਰ ਬਿਨਾਂ ਅੜੇ ਉਹ ਬੋਲੀ ਜਾਂਦੇ ਤੇ ਮੈਂ ਲਿਖੀ ਜਾਂਦਾ। ਇਸੇ ਤਰ੍ਹਾਂ ਉਨ੍ਹਾਂ ਨੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਉਪਰ ਅੰਗਰੇਜ਼ੀ ਵਿਚ ਕਿਤਾਬ ਲਿਖਣ ਦਾ ਮਨ ਬਣਾਇਆ ਤਾਂ ਉਹ ਮੇਰੇ ਕਮਰੇ ਦੀ ਬਾਹਰ ਵੱਲ ਖੁੱਲ੍ਹਦੀ ਖਿੜਕੀ ਦੇ ਸਾਹਮਣੇ ਬਹਿ ਜਾਂਦੇ, ਤੇ ਮੈਨੂੰ, ਲਗਾਤਾਰ ਤਿੰਨ-ਤਿੰਨ, ਚਾਰ-ਚਾਰ ਘੰਟੇ ਅਖੰਡ ਲਿਖਵਾਈ ਜਾਂਦੇ ਤੇ ਮੈਂ ਦਬਾ-ਦੱਬ ਲਿਖੀ ਜਾਂਦਾ। ਮੈਨੂੰ ਵਿੱਚੋਂ ਟੋਕਣ ਦੀ ਮਨਾਹੀ ਸੀ। ਬੜੇ ਉੱਚ ਪਾਏ ਦੀ ਇਸ ਕਿਤਾਬ ਦਾ ਖਰੜਾ, ਜੋ ਅਫ਼ਸੋਸ ਹੈ ਕਿਤੇ ਪੰਜਾਬੀ ਯੂਨੀਵਰਸਿਟੀ ਪਾਸ ਰੁਲ ਰਿਹਾ ਹੋਵੇਗਾ, ਜਦੋਂ ਕਿਤਾਬੀ ਰੂਪ ਵਿਚ ਛਪਿਆ ਤਾਂ ਵੇਖਣਾ ਡਾਕਟਰ ਸਾਹਿਬ ਦੀ ਵਿਦਵਤਾ, ਵਿਦਵਾਨਾਂ ਨੂੰ ਕਿਵੇਂ ਚੁੰਧਿਆਉਂਦੀ ਹੈ। ਇਹ ਉਹ ਕਿਤਾਬ ਹੈ ਜਿਸ ਉੱਤੇ ਨਜ਼ਰਸਾਨੀ ਕਰਨ ਵੇਲੇ ਇਕ ਲਫ਼ਜ਼ ਵੀ ਘਟਾਉਣ-ਵਧਾਉਣ ਦੀ ਲੋੜ ਨਹੀਂ ਸੀ ਪਈ। ਇਸੇ ਤਰ੍ਹਾਂ, ਅਮਰੀਕਾ ਦੇ ਇਕ ਪ੍ਰਕਾਸ਼ਕ ਵੱਲੋਂ ਯੋਗ ਬਾਰੇ ਇਕ ਕਿਤਾਬ ਦੀ ਮੰਗ ਆਈ ਤਾਂ ਪੂਰੀ ਕਿਤਾਬ ਕੁੱਝ ਹੀ ਦਿਨਾਂ ਵਿਚ ਲਿਖ ਕੇ ਭੇਜ ਦਿੱਤੀ। ਆਪਣੀ ਸੋਚ-ਧਾਰਾ ਨੂੰ ਉਨ੍ਹਾਂ ਨੇ ਏਨਾ ਸਾਧ ਲਿਆ ਸੀ ਕਿ ਉਨ੍ਹਾਂ ਨੂੰ ਆਪਣੇ ਲਿਖੇ ਦੀ ਕੱਟ-ਵੱਢ ਬਿਲਕੁਲ ਨਹੀਂ ਸੀ ਕਰਨੀ ਪੈਂਦੀ।

- 8 -

ਇਹ ਬਚਿੱਤਰ ਵਿਅਕਤੀ ਅੰਗਰੇਜ਼ੀ ਵਿਚ ਬੜੀਆਂ ਲਿਖਤਾਂ ਛੱਡ ਗਿਆ ਹੈ, ਜਿਨ੍ਹਾਂ ਦਾ ਕਿਸੇ ਨੇ ਨਾ ਸੰਕਲਨ ਕੀਤਾ ਹੈ ਨਾ ਸੰਪਾਦਨ। ਇਸੇ ਤਰ੍ਹਾਂ ਹਿੰਦੀ ਤੇ ਉਰਦੂ ਦੀਆਂ ਰਚਨਾਵਾਂ ਅਣਗੌਲੀਆਂ ਪਈਆਂ ਹਨ। ਸ਼ੁਕਰ ਹੈ ਕਿ ਪੰਜਾਬੀ ਯੂਨੀਵਰਸਿਟੀ ਨੇ ਉਨ੍ਹਾਂ ਦੀਆਂ ਪੰਜਾਬੀ ਲਿਖਤਾਂ ਦੇ ਸੰਕਲਨ ਤੇ ਸੰਪਾਦਨ ਵੱਲ ਗੰਭੀਰ ਧਿਆਨ ਦੇਣਾ ਸ਼ੁਰੂ ਕੀਤਾ ਹੋਇਆ ਹੈ। ਇਸ ਲੇਖਕ ਨੂੰ ਲਿਖਣਾ ਤਾਂ ਆਉਂਦਾ ਸੀ ਪਰ ਉਸ ਨੂੰ ਮਟਕਾਉਣਾ ਨਹੀਂ ਸੀ ਆਉਂਦਾ। ਉਨ੍ਹਾਂ ਦੀ ਇਕ ਵੀ ਕਿਤਾਬ ਆਪਣੀ ਸੁੰਦਰ ਦੱਖ ਕਰਕੇ ਸਾਂਭਣਜੋਗ ਨਹੀਂ ਹੈ। ਉਨ੍ਹਾਂ ਦੀਆਂ ਲਿਖੀਆਂ ਭੂਮਿਕਾਵਾਂ, ਰੀਵਿਊਆਂ ਜਾਂ ਲੇਖਾਂ ਦਾ ਹੈ। ਅਤਾ-ਪਤਾ ਖੋਜਣਾ ਬੜਾ ਔਖਾ ਕੰਮ ਹੈ। ਜਦੋਂ ਮੌਜ ਵਿਚ ਹੁੰਦੇ, ਉਦੋਂ ਇਹ ਨਹੀਂ ਸਨ ਵੇਖਦੇ ਕਿ ਜਿਸ ਕਿਤਾਬ ਦੀ ਭੂਮਿਕਾ ਲਿਖਣੀ ਹੈ, ਉਸ ਦਾ ਕੋਈ ਸਾਹਿਤਿਕ ਮੁੱਲ ਹੈ ਵੀ ਕਿ ਨਹੀਂ, ਲੇਖਕ ਨੇ ਉਨ੍ਹਾਂ ਨੂੰ ਫੁਲਾ ਕੇ ਜਾਂ ਉਨ੍ਹਾਂ ਦੇ ਦੋਖੀਆਂ ਦੀ ਨਿੰਦਿਆ ਕਰ ਕੇ ਉਨ੍ਹਾਂ ਨੂੰ ਪਸਮਾ ਲਿਆ ਤਾਂ ਸਮਝੋ ਭੂਮਿਕਾ ਲਿਖੀ ਗਈ ਤੇ ਉਹ ਵੀ ਪ੍ਰਸੰਸਕ। ਅਖ਼ਬਾਰ ਜਾਂ ਰਿਸਾਲਾ ਕਿਸ ਪਾਏ ਦਾ ਹੈ, ਨਹੀਂ ਸਨ ਗੌਲਦੇ, ਸੰਪਾਦਕ ਨੇ ਲੇਖ ਮੰਗਿਆ ਭੇਜ ਦਿੱਤਾ। ਇਸੇ ਕਰਕੇ ਉਨ੍ਹਾਂ ਦੇ ਫੁਟਕਲ ਲੇਖਾਂ, ਭੂਮਿਕਾਵਾਂ, ਰੀਵਿਊਆਂ, ਆਦਿ ਇਕ ਥਾਂ ਇਕੱਤਰ ਕਰਨਾ ਹੋਵੇ ਤਾਂ ਸਾਲ-ਹਾ-ਸਾਲ ਦੀ ਫਰੋਲ ਤੇ ਖੋਜ ਉਪਰੰਤ ਹੀ

ਸੰਭਵ ਹੈ। ਕਵਿਤਾ ਦੇ ਸੰਗ੍ਰਹਿਾਂ ਤੋਂ ਛੁੱਟ ਸਾਹਿੱਤ ਦੀ ਇਤਿਹਾਸਕਾਰੀ, ਸਾਹਿੱਤ ਦੀ ਪਰਖ ਤੇ ਮੁਲੰਕਣ, ਆਪ-ਬੀਤੀ, ਰੇਖਾ-ਚਿੱਤਰ, ਇਕਾਂਗੀ ਨਾਟਕ, ਕਹਾਣੀਆਂ, ਸੰਪਾਦਨ, ਅਨੁਵਾਦ, ਰੇਡੀਓ ਤੇ ਟੀ.ਵੀ. ਤੋਂ ਪ੍ਰਸਾਰੀਆਂ ਵਾਰਤਾਵਾਂ ਤੇ ਹੋਰ ਕਿੰਨਾ ਕੁੱਝ ਉਨ੍ਹਾਂ ਨੇ ਲਿਖਿਆ ਪਰ ਸੰਭਾਲਿਆ ਨਹੀਂ। ਪੰਜਾਬੀ ਵਿਚ ਲਿਖਣਾ ਸ਼ੁਰੂ ਕਰਨ ਤੋਂ ਪਹਿਲਾਂ ਉਹ ਅੰਗਰੇਜ਼ੀ, ਹਿੰਦੀ ਤੇ ਉਰਦੂ ਦੇ ਪੁਖ਼ਤਾ ਲੇਖਕ ਬਣ ਚੁੱਕੇ ਸਨ। ਜਦੋਂ ਪੰਜਾਬੀ ਵਿਚ ਲਿਖਣਾ ਸ਼ੁਰੂ ਕੀਤਾ ਤਾਂ ਉਨ੍ਹਾਂ ਦੀ ਆਲੋਚਨਾ ਤੇ ਵਾਰਤਕ ਵਿਚ ਨਾ ਕੋਈ ਵਿਸ਼ੇਸ਼ ਸ਼ੈਲੀ ਸੀ, ਨਾ ਦੇਸੀ ਪੰਜਾਬੀ ਮੁਹਾਵਰੇ ਤੇ ਸ਼ਬਦਾਵਲੀ ਉੱਤੇ ਪੂਰਾ ਅਧਿਕਾਰ ਸੀ। ਹਉਮੈ ਸੀ, ਕਿਸੇ ਵੀ ਵਿਸ਼ੇ ਜਾਂ ਸਾਹਿੱਤ ਦੀ ਵੰਨਗੀ ਨੂੰ ਪੰਜਾਬੀ ਵਿਚ ਸਭ ਤੋਂ ਪਹਿਲਾਂ ਜੂਠਾ ਕਰਨ ਦੀ; ਹੈਂਕੜੀ ਇਹਸਾਸ ਸੀ, ਪੰਜਾਬੀ ਸਾਹਿੱਤ ਦੀ ਸਾਰੀ ਸਲਤਨਤ ਦਾ ਸੁਲਤਾਨ ਹੋਣ ਦਾ ਪਰ ਲਿਖਤ ਵਿਚ ਰਵਾਨੀ ਆਈ ਕਾਫ਼ੀ ਪੱਛੜ ਕੇ।

- 9 -

ਇਹ ਤਾਂ ਠੀਕ ਹੈ ਕਿ ਦੁਨੀਆ ਵਿਚ ਕੋਈ ਕਿਸੇ ਵਰਗਾ ਨਹੀਂ ਹੁੰਦਾ, ਪਰ ਕੁੱਝ ਲੋਕ ਹੋਰਨਾਂ ਨਾਲੋਂ ਏਨੀ ਵੱਖਰੀ ਤਰ੍ਹਾਂ ਦੇ ਹੁੰਦੇ ਹਨ ਕਿ ਉਨ੍ਹਾਂ ਦੇ ਸਾਹਮਣੇ ਇਕ ਦੀ ਦੂਜੇ ਨਾਲੋਂ ਕੁਦਰਤੀ ਭਿੰਨਤਾ, ਸਮਾਨਤਾ ਲੱਗਣ ਲੱਗ ਪੈਂਦੀ ਹੈ। ਡਾ. ਮੋਹਨ ਸਿੰਘ ਇਹੋ ਜਿਹੇ ਵਿਰਲਿਆਂ ਵਿੱਚੋਂ ਹੀ ਇਕ ਸਿਰਕੱਢ ਹਸਤੀ ਸਨ। ਉਹ ਜਿਸ ਮਿੱਟੀ ਦੇ ਬਣੇ ਹੋਏ ਸਨ, ਉਸ ਦੇ ਵੱਖ ਵੱਖ ਕੀਮੀਆਈ ਤੱਤ ਇਕ ਦੂਜੇ ਦੇ ਕੱਟੜ ਵੈਰੀ ਸਨ, ਇਸ ਲਈ ਡਾਕਟਰ ਸਾਹਿਬ ਨੇ ਇਨ੍ਹਾਂ ਨੂੰ ਆਪਣੇ ਜ਼ਿਹਨ ਦੇ ਵੱਖ ਵੱਖ ਖ਼ਾਨਿਆਂ ਵਿਚ ਤਾੜ ਕੇ ਰੱਖਿਆ ਹੋਇਆ ਸੀ। ਉਨ੍ਹਾਂ ਨੂੰ ਜਿਸ ਖ਼ਾਨੇ ਦੀ ਲੋੜ ਪੈਂਦੀ, ਉਸੇ ਨੂੰ ਬਾਹਰ ਕੱਢ ਲੈਂਦੇ, ਬਾਕੀ ਦੇ ਆਪੋ-ਆਪਣੇ ਖ਼ਾਨਿਆਂ ਵਿਚ ਤੜੇ ਰਹਿੰਦੇ। ਮੈਂ ਆਪਣੀ ਜ਼ਿੰਦਗੀ ਵਿਚ ਅਜਿਹੀ ਜੀਵਨ-ਸ਼ੈਲੀ ਵਾਲੇ ਬੰਦੇ ਤਾਂ ਵੇਖੇ ਹਨ ਜੋ ਸੱਜਣ ਠੱਗ ਵਾਂਗ ਸਚੇਤ ਤੌਰ ਉੱਤੇ ਦੂਹਰਾ ਜੀਵਨ ਜੀਉਂਦੇ ਹਨ—ਇਕ ਆਪਣੇ ਲਈ, ਦੂਜਾ ਲੋਕਾਂ ਲਈ। ਪਰ ਨਹੀਂ ਵੇਖਿਆ ਕੋਈ ਡਾ. ਮੋਹਨ ਸਿੰਘ ਦੀ ਘਾੜਤ ਵਾਲਾ ਕੋਈ ਇਨਸਾਨ ਜੋ ਇਕ ਪਾਸੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਸ਼ਿਕਾਰੀ ਕੁੱਤਿਆਂ ਵਿੱਚੋਂ ਜਿਸ ਦੀ ਲੋੜ ਹੁੰਦੀ ਉਸ ਨੂੰ ਬੁਲਾ ਲੈਂਦੇ ਤੇ ਜਦੋਂ ਉਸ ਹਾਬੜੇ ਹੋਏ ਕੁੱਤੇ ਨਾਲ ਜੀ-ਪਰਚਾਵਾ ਪੁੱਗ ਜਾਂਦਾ, ਉਸ ਨੂੰ, ਅਗਲੀ ਝੁੱਟੀ ਤਕ, ਫੇਰ ਉਸ ਦੇ ਖ਼ਾਨੇ ਵਿਚ ਤਾੜ ਦੇਂਦੇ। ਵਿਚ ਵਿਚ ਉਹ ਯੋਗ-ਅਭਿਆਸ, ਤਸੱਵੁਫ਼ ਜਾਂ ਗੁਰਮਤਿ ਵਾਲੇ ਖ਼ਾਨਿਆਂ ਵਿਚ ਤੜੇ ਜੀਵਾਂ ਦੇ ਰੂ-ਬ-ਰੂ ਹੋ ਜਾਂਦੇ। ਹੋਰ ਖ਼ਾਨਿਆਂ ਵਿਚ ਡੱਕੇ ਹੋਏ ਜੀਵ-ਜੰਤੂ, ਜਿਵੇਂ ਵੈਰ-ਵਿਰੋਧ, ਈਰਖਾ, ਸਾੜਾ ਜਾਂ ਦੁਸ਼ਟਤਾ, ਲੋੜ ਅਨੁਸਾਰ ਖੁੱਲ੍ਹਦੇ ਤੇ ਬੰਦ ਹੁੰਦੇ ਰਹਿੰਦੇ ਅਤੇ ਇਸੇ ਤਰ੍ਹਾਂ ਪਿਆਰ, ਮਿਠਾਸ, ਦਿਆਲਤਾ, ਉਦਾਰਤਾ, ਉਪਕਾਰ, ਕਿਰਪਾ ਦੇ ਦੁਆਰ ਵੀ ਖੁੱਲ੍ਹਦੇ ਤੇ ਬੰਦ ਹੁੰਦੇ ਰਹਿੰਦੇ। ਘੜੀ ਮੇਂ ਤੋਲਾ, ਘੜੀ ਮੇਂ ਮਾਸਾ; ਹੁਣੇ ਪੁੰਨੀ, ਹੁਣੇ ਪਾਪੀ, ਹੁਣੇ ਅਰਸ਼ ਹੁਣੇ ਫ਼ਰਸ਼।

ਡਾਕਟਰ ਮੋਹਨ ਸਿੰਘ ਵਾਂਗ ਧਾਰਮਿਕ ਨਿਸ਼ੇਧਾਂ ਦੀਆਂ ਧੱਜੀਆਂ ਉਡਾ ਦੇਣ ਵਾਲਾ ਨਰਮਦਾਸ-ਗਰਮਦਾਸ, ਸਰੀਰਦਾਸ-ਆਤਮਾਦਾਸ, ਉਪਕਾਰਦਾਸ-ਅੱਤਿਆਚਾਰਦਾਸ, ਚਾਨਣਦਾਸ-ਹਨੇਰਦਾਸ, ਬੁੱਧੀਦਾਸ-ਭਾਵਨਾਦਾਸ, ਕਲਮਦਾਸ-ਨਸ਼ਤਰਦਾਸ ਤੇ ਹਉਮੈਦਾਸ-ਦਾਸਨਦਾਸ ਸਾਡੇ ਜੁਗ ਵਿਚ ਤਾਂ ਮੌਜੂਦ ਸੀ, ਪਰ ਕੀ ਕੋਈ ਇਹੋ ਜਿਹਾ ਪ੍ਰਾਣੀ ਕਿਸੇ ਅਗਲੇ ਜੁਗ ਵਿਚ ਵੀ, ਅਵਤਾਰ ਧਾਰ ਸਕੇਗਾ ? ਆਸ ਨਹੀਂ।

**ਅੰਤਿਕਾ** : ਡਾ. ਮੋਹਨ ਸਿੰਘ ਦੀਵਾਨਾ ਦਾ ਜਨਮ ਰਾਵਲਪਿੰਡੀ ਜ਼ਿਲ੍ਹੇ ਦੀ ਤਹਿਸੀਲ ਗੁੱਜਰਖ਼ਾਨ ਦੇ ਇਕ ਛੋਟੇ ਜਿਹੇ ਪਿੰਡ 'ਦੇਵੀ' ਵਿਚ ਮਿਤੀ 17-3-1899 ਨੂੰ ਹੋਇਆ। ਆਪ ਪੰਜਾਬ ਯੂਨੀਵਰਸਿਟੀ, ਲਾਹੌਰ ਵਿਚ ਉਦੋਂ ਦੇ ਪੰਜਾਬੀ ਵਿਭਾਗ ਦੀ ਸਭ ਤੋਂ ਵੱਡੀ ਆਸਾਮੀ ਉੱਤੇ ਸਜ ਕੇ ਪਹਿਲੇ ਮੁਖੀ ਬਣੇ। ਆਪਣੀ ਬਹੁਭਾਸ਼ੀ ਵਿਦਵਤਾ, ਉਨ੍ਹਾਂ ਨੂੰ ਪੰਜਾਬੀ ਤੋਂ ਛੁੱਟ ਹਿੰਦੀ, ਉਰਦੂ ਤੇ ਅੰਗਰੇਜ਼ੀ ਵੱਲ ਵੀ ਧੱਕਦੀ ਰਹਿੰਦੀ ਸੀ। ਆਪ ਨੇ ਨਿਰੋਲ ਸਾਹਿੱਤਿਕ ਰਚਨਾਵਾਂ ਤੋਂ ਇਲਾਵਾ ਅਧਿਆਤਮਿਕ ਖੇਤਰ ਵਿਚ, ਖ਼ਾਸ ਕਰਕੇ 'ਯੋਗ' ਬਾਰੇ ਕੀਤੇ ਕੰਮ ਨਾਲ, ਆਪਣੇ ਦੇਸ ਨਾਲੋਂ ਵੀ ਵੱਧ ਨਾਮਣਾ ਯੂਰਪੀ ਦੇਸ਼ਾਂ ਤੇ ਅਮਰੀਕਾ ਵਿਚ ਖੱਟਿਆ। ਆਪਣੇ ਦੇਸ ਦੇ ਅਨੇਕ ਅਖ਼ਬਾਰਾਂ, ਰਿਸਾਲਿਆਂ ਵਿਚ ਆਪ ਦੇ ਲੇਖ ਛਪਦੇ ਰਹਿੰਦੇ ਸਨ।

ਅੰਗਰੇਜ਼ੀ ਤੇ ਪੰਜਾਬੀ ਵਿਚ ਆਪ ਦੀਆਂ ਢੇਰ ਸਾਰੀਆਂ ਕਿਤਾਬਾਂ ਛਪੀਆਂ, ਜਿਨ੍ਹਾਂ ਵਿੱਚੋਂ ਕੁੱਝ ਇਹ ਹਨ :

**ਪੰਜਾਬੀ :**

*ਜਗਤ ਤਮਾਸ਼ਾ* (1942); *ਮਸਤੀ* (2 ਭਾਗ—1946, 49); *ਨਿਰੰਕਾਰੀ ਸਾਖੀਆਂ* (1943); *ਦੇਵਿੰਦਰ ਬਤੀਸੀ* (1950); *ਪਰਾਂਦੀ* (1955); *ਪੰਜਾਬੀ ਭਾਖਾ ਤੇ ਛੰਦਾਬੰਦੀ : 'ਜਪੁ' ਦੇ ਆਧਾਰ ਤੇ* (1937); *ਜਿਤਿੰਦਰ ਸਾਹਿੱਤ ਸਰੋਵਰ* (1950); *ਭਾਸ਼ਾ ਵਿਗਿਆਨ ਤੇ ਗੁਰਮਤਿ ਗਿਆਨ; ਬੁੱਲ੍ਹੇ ਸ਼ਾਹ* (1935); *ਸੂਫ਼ੀਆਂ ਦਾ ਕਲਾਮ* (1944); *ਕਲਾਮ ਸ਼ਾਹ ਹੁਸੈਨ* (ਸੰਨ ਨਹੀਂ ਦਿੱਤਾ ਹੋਇਆ); *ਹੀਰ ਵਾਰਿਸ* (ਸ਼ਾਹਮੁਖੀ)।

**ਅੰਗਰੇਜ਼ੀ :**

*A History of Punjabi Literature; A Brief Study of Reactions Between Life and Letter* (1933); *Gorakh Nath and Medieval Hindu Mysticism* (1946); *An Introduction to Panjabi Literature, with Translations From Original Panjabi Poetry and Prose* (1951).

# ਸੰਤ ਸਿੰਘ ਸੇਖੋਂ

ਮੈਨੂੰ ਇਹ ਦੱਸਣ ਵਿਚ ਕੋਈ ਸੰਕੋਚ ਨਹੀਂ ਕਿ ਪ੍ਰੋਫ਼ੈਸਰ ਸੰਤ ਸਿੰਘ ਸੇਖੋਂ ਦਾ ਸਨਮਾਨ ਵੱਡੀ ਪੱਧਰ ਉੱਤੇ ਕਰਨ ਦਾ ਸੁਝਾਉ ਮੇਰਾ ਸੀ। ਪੱਧਰ ਦੀ ਵਡਿੱਤਣ ਨਾਲ ਮੈਂ ਆਪਣੇ ਮਨ ਵਿਚ ਤਿੰਨ ਗੱਲਾਂ ਜੋੜੀਆਂ ਹੋਈਆਂ ਸਨ :

1. ਸੇਖੋਂ ਦੇ ਪੰਜਾਬੀ ਵਿਚ ਕੀਤੇ ਤੇ ਪੰਜਾਬੀ ਲਈ ਕੀਤੇ ਕੰਮ ਦੀ ਮਾਨਤਾ ਵਜੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਉਸ ਨੂੰ ਡੀ.ਲਿਟ. ਦੀ ਮਾਨ-ਅਰਥ ਡਿਗਰੀ ਨਾਲ ਸੁਸਜਿਤ ਕਰੇ।
2. ਪੰਜਾਬੀ ਬੁੱਧੀਜੀਵੀ, ਲੇਖਕ, ਅਧਿਆਪਕ ਤੇ ਵਿਦਿਆਰਥੀ ਰਲ ਕੇ, ਉਸ ਨੂੰ ਇਕ ਲੱਖ ਰੁਪੈ ਦੀ ਥੈਲੀ ਭੇਟ ਕਰਨ; ਤੇ
3. ਉਸ ਦੇ ਸਨਮਾਨ ਵਿਚ ਇਕ ਅੱਛੇ ਖ਼ਾਸੇ ਆਕਾਰ ਦਾ ਅਭਿਨੰਦਨ ਗ੍ਰੰਥ ਤਿਆਰ ਕੀਤਾ ਜਾਵੇ।

ਹੁਣ ਉਹ ਸਾਰਾ ਵੇਰਵਾ ਚਿਤਾਰਨ ਦੀ ਲੋੜ ਨਹੀਂ ਕਿ ਕਿਸ ਤਰ੍ਹਾਂ ਇਕ ਵੱਡੀ ਸਾਹਿੱਤਿਕ ਸੰਸਥਾ ਨੇ ਇਸ ਸੁਝਾਅ ਨੂੰ ਆਪ ਪਰਵਾਨ ਕਰਨ ਦੀ ਥਾਂ ਇਕ ਹੋਰ ਵੱਡੀ ਸੰਸਥਾ ਦੀ ਝੋਲੀ ਵਿਚ ਸੁੱਟਣ ਦੀ ਕੋਸ਼ਿਸ਼ ਕੀਤੀ ਤੇ ਅੱਗੋਂ ਉਸ ਨੇ ਕਿਵੇਂ ਇਕ ਹੋਰ ਸੰਸਥਾ ਨੂੰ ਟੋਹਣ ਦਾ ਅਣਮੰਗਿਆ ਮਸ਼ਵਰਾ ਦਿੱਤਾ। ਏਥੇ ਤਾਂ ਇਹੀ ਦੱਸਣ ਦੀ ਲੋੜ ਹੈ ਕਿ ਜਦੋਂ ਮੈਂ, ਆਪਣੀ ਸੱਖਣੀ ਬੁੱਘਣੀ ਨਾਲ ਤੇਜਵੰਤ ਮਾਨ ਤੇ ਜਗੀਰ ਸਿੰਘ ਜਗਤਾਰ ਕੋਲ ਲੱਖਾਂ ਦੀ ਵੰਗਾਰ ਪਾਉਣ ਵਾਲੇ ਸੁਝਾਉ ਦੀ ਗੱਲ ਛੇੜੀ, ਤਾਂ ਉਨ੍ਹਾਂ ਨੇ ਇਸ ਵੰਗਾਰ ਨੂੰ ਪਰਵਾਨ ਕਰਨ ਵਿਚ ਇਕ ਪਲ ਵੀ ਨਾ ਲਾਇਆ। ਉਨ੍ਹਾਂ ਦਾ ਸਾਂਝਾ ਉੱਤਰ ਸੀ, "ਸੇਖੋਂ ਦੀ ਸਾਹਿੱਤਿਕ ਦੇਣ ਬੜੀ ਗੌਰਵਮਈ ਹੈ, ਇਸ ਲਈ ਇਸ ਮਹਾਨ ਲੇਖਕ ਦਾ ਰਿਣ ਚੁਕਾਉਣਾ ਪੰਜਾਬ ਤੇ ਪੰਜਾਬੀਆਂ ਦਾ ਖ਼ੁਸ਼ਗਵਾਰ ਫ਼ਰਜ਼ ਬਣਦਾ ਹੈ। ਤੁਹਾਡਾ ਹੁਕਮ ਸਿਰ ਮੱਥੇ ਉੱਤੇ। ਤੁਸੀਂ ਸਾਡੇ ਨਾਲ ਹੋਵੋ, ਅਸੀਂ ਇਹ ਕੰਮ ਕਰਾਂਗੇ।"

ਇਸ ਕੰਮ ਨੂੰ ਵਿਵਾਦ ਤੋਂ ਉਪਰ ਰੱਖਣ ਲਈ ਉਨ੍ਹਾਂ ਆਪਣੀ 'ਕੇਂਦਰੀ ਪੰਜਾਬੀ ਲੇਖਕ ਸਭਾ' ਨੂੰ ਇਕ ਪਾਸੇ ਰੱਖ ਕੇ ਇਕ ਵੱਖਰੀ 'ਸੇਖੋਂ ਅਭਿਨੰਦਨ ਕਮੇਟੀ' ਦੀ ਅਗਵਾਈ ਵਿਚ ਕਾਰਜਸ਼ੀਲ ਹੋਣਾ ਮੰਨ ਲਿਆ। ਇਸ ਕਮੇਟੀ ਵਿਚ ਕਾਫ਼ੀ ਮੈਂਬਰ ਉਹ ਲਏ ਗਏ ਜੋ ਇਨ੍ਹਾਂ ਦੀ 'ਕੇਂਦਰੀ ਪੰਜਾਬੀ ਲੇਖਕ ਸਭਾ' ਦੇ ਸਮਰਥਕ ਨਹੀਂ ਸਨ, ਫੇਰ ਵੀ ਇਨ੍ਹਾਂ ਦੋਹਾਂ ਵੱਲੋਂ ਉਨ੍ਹਾਂ ਦੀ ਮੈਂਬਰੀ ਉੱਤੇ ਕੋਈ ਇਤਰਾਜ਼ ਨਾ ਕੀਤਾ ਗਿਆ। ਬਲਕਿ ਜਦੋਂ ਇਹ ਧਾਰਨਾ ਸਾਹਮਣੇ ਆਈ ਕਿ ਬਿਲਕੁਲ ਇਸੇ ਤਰ੍ਹਾਂ ਦਾ ਅਗਲਾ ਸਨਮਾਨ ਕਹਾਣੀਕਾਰ ਸੁਜਾਨ ਸਿੰਘ ਹੁਰਾਂ ਦਾ ਕੀਤਾ ਜਾਵੇ, ਜੋ ਉਸ ਵੇਲੇ ਇਨ੍ਹਾਂ ਦੇ ਮੁਕਾਬਲੇ ਦੀ 'ਕੇਂਦਰੀ ਪੰਜਾਬੀ ਲੇਖਕ ਸਭਾ (ਰਜਿਸਟਰਡ)' ਦੇ ਪ੍ਰਧਾਨ ਸਨ ਤਾਂ ਇਨ੍ਹਾਂ ਨੇ ਇਸ

ਸੁਝਾਅ ਨੂੰ ਵੀ ਜੀ-ਆਇਆਂ ਕਿਹਾ ਤੇ ਆਪਣੇ ਸਰਕੂਲਰਾਂ ਵਿਚ ਇਸ ਦਾ ਜ਼ਿਕਰ ਵੀ ਕੀਤਾ।

ਜਦੋਂ ਮਾਨ-ਜਗਤਾਰ ਜੁੱਟ ਨੇ ਜ਼ਿੰਮੇਵਾਰੀ ਸਾਂਭਣ ਲਈ ਹਾਮੀ ਭਰੀ ਤਾਂ ਇਕ ਵਾਰੀ ਤਾਂ ਮੈਨੂੰ ਲੱਗਿਆ ਜਿਵੇਂ ਇਹ ਦੋਵੇਂ ਭੋਲੇ ਪਾਤਸ਼ਾਹ ਆਪਣੇ ਮੂੰਹ ਨਾਲੋਂ ਕਿਤੇ ਵੱਡੇ ਸੇਬ ਨੂੰ ਚੱਕ ਮਾਰ ਬੈਠੇ ਹੋਣ, ਪਰ ਜਦੋਂ ਪਤਾ ਲੱਗਾ ਕਿ ਅਗਲੇ ਹੀ ਦਿਨ ਉਨ੍ਹਾਂ ਨੇ ਢੁੱਡੀਕੇ ਵਾਲੇ ਜਸਵੰਤ ਸਿੰਘ ਕੰਵਲ ਦੇ ਡੇਰੇ ਵਿਚ ਜਾ ਸ਼ਰਨ ਲਈ ਹੈ ਤੇ ਇਕ ਬਗਲੀ ਉਸ ਦੇ ਗਲ ਵਿਚ ਪਾ ਕੇ ਉਸ ਨੂੰ ਵੀ ਆਪਣੇ ਨਾਲ ਦਿੱਲੀ ਵੱਲ ਤੋਰ ਲਿਆ ਹੈ ਤਾਂ ਮੇਰੇ ਸਾਰੇ ਝਾਕੇ ਉੱਡ-ਪੁੱਡ ਗਏ। ਛੇਤੀ ਹੀ ਇਹ ਲਾਗ ਭਾਪਾ ਪ੍ਰੀਤਮ ਸਿੰਘ (ਦਿੱਲੀ); ਵਾਈਸ-ਚਾਂਸਲਰ ਹ.ਕ. ਮਨਮੋਹਨ ਸਿੰਘ, ਦਲੀਪ ਕੌਰ ਟਿਵਾਣਾ ਤੇ ਗੁਰਭਗਤ ਸਿੰਘ (ਪਟਿਆਲਾ); ਕੇਸਰ ਸਿੰਘ ਕੇਸਰ (ਚੰਡੀਗੜ੍ਹ) ਤੇ ਤੇਜਵੰਤ ਗਿੱਲ (ਅੰਮ੍ਰਿਤਸਰ) ਨੂੰ ਵੀ ਲੱਗ ਗਈ। ਇਹੀ ਨਹੀਂ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਲੈ ਕੇ ਇੰਟਰਨੈਸ਼ਨਲ ਸਾਹਿੱਤ ਸਭਾ, ਯੂ.ਕੇ. ਤਕ, ਸਭ ਨੇ, ਆਪੋ-ਆਪਣੇ ਤਿਲ-ਫੁੱਲ ਦਾ ਐਲਾਨ ਕਰਨਾ ਸ਼ੁਰੂ ਕਰ ਦਿੱਤਾ।

ਇਸ ਤਰ੍ਹਾਂ, ਇਕ ਛੋਟੇ ਬੰਦੇ ਦੇ ਵੱਡੇ ਸੰਕਲਪ ਨੂੰ ਜੋ ਫਲ ਲੱਗਾ, ਹੁਣ ਉਹ ਸਭ ਦੇ ਸਾਹਮਣੇ ਹੈ। ਮੇਰੇ ਤਿੰਨੇ ਸੰਕਲਪ, ਦੋਸਤਾਂ-ਮਿੱਤਰਾਂ, ਪੰਜਾਬ ਦੇ ਅੰਦਰ ਤੇ ਬਾਹਰ ਬੈਠੇ ਪ੍ਰੋਫ਼ੈਸਰ ਸੇਖੋਂ ਦੇ ਸ਼ਾਗਿਰਦਾਂ ਤੇ ਪ੍ਰਸ਼ੰਸਕਾਂ ਅਤੇ 'ਸੇਖੋਂ ਅਭਿਨੰਦਨ ਕਮੇਟੀ' ਦੇ ਉਤਸ਼ਾਹੀ ਮੈਂਬਰਾਂ ਦੇ ਸਹਿਯੋਗ ਨੇ ਸਿਰੇ ਚਾੜ੍ਹ ਦਿੱਤੇ ਹਨ :

1. ਡੀ.ਲਿਟ. ਦੀ ਮਾਨ-ਅਰਥ ਡਿਗਰੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ 1991 ਦੀ ਕਨਵੋਕੇਸ਼ਨ ਵਿਚ ਪ੍ਰੋਫ਼ੈਸਰ ਸੇਖੋਂ ਨੂੰ ਪ੍ਰਦਾਨ ਕੀਤੀ ਜਾ ਚੁੱਕੀ ਹੈ। ਹੁਣ ਉਸ ਨੂੰ, ਹੱਕੀ ਤੌਰ 'ਤੇ ਪ੍ਰੋਫ਼ੈਸਰ ਜਾਂ ਪ੍ਰਿੰਸੀਪਲ ਦੀ ਥਾਂ 'ਡਾਕਟਰ ਸੇਖੋਂ' ਕਹਿ ਕੇ ਬੁਲਾਇਆ ਜਾ ਸਕਦਾ ਹੈ।
2. ਇਕ ਲੱਖ ਦੀ ਰਕਮ, ਅੱਜਕੱਲ ਭਾਵੇਂ ਕੋਈ ਬਹੁਤੇ ਅਰਥ ਨਹੀਂ ਰੱਖਦੀ, ਪਰ ਉਹ ਸੇਖੋਂ ਸਾਹਿਬ ਨੂੰ ਅਰਪਿਤ ਹੋ ਚੁੱਕੀ ਹੈ ਤੇ ਜਿਵੇਂ ਲਾਹੌਰ ਤੋਂ ਸਿਬਤੁਲ ਹਸਨ ਜ਼ੈਗ਼ਮ ਨੇ ਲਿਖਿਆ ਹੈ, ਇਹ ਰਕਮ ਹੁਣ ਤਕ ਹਿੰਦ-ਪਾਕਿਸਤਾਨ ਦੀ ਕਿਸੇ ਸਰਕਾਰੀ ਜਾਂ ਗ਼ੈਰ-ਸਰਕਾਰੀ ਸੰਸਥਾ ਵੱਲੋਂ ਕਿਸੇ ਵੀ ਪੰਜਾਬੀ ਸਾਹਿੱਤਕਾਰ ਦੇ ਚਰਨਾਂ ਉੱਤੇ ਟਿਕਾਈ ਸਭ ਤੋਂ ਵੱਡੀ ਰਕਮ ਹੈ।
3. ਅਭਿਨੰਦਨ ਗ੍ਰੰਥ ਆਪ ਦੇ ਹੱਥਾਂ ਵਿਚ ਹੈ।

## - 2 -

ਸੇਖੋਂ ਦੇ ਅਭਿਨੰਦਨ ਵਾਲਾ ਯੱਗ ਨਿਰਵਿਘਨ ਸੰਪੂਰਨ ਹੋ ਗਿਆ, ਸਮਝੋ ਪ੍ਰਬੰਧਕਾਂ ਨੂੰ ਲੱਖ ਖ਼ੁਸ਼ੀਆਂ ਤੇ ਲੱਖ ਪਾਤਸ਼ਾਹੀਆਂ ਮਿਲ ਗਈਆਂ, ਪਰ ਇਨ੍ਹਾਂ ਨੂੰ, ਇਸ ਯੱਗ ਦੇ ਦੌਰਾਨ, ਕੁੱਝ ਅਜਿਹੇ ਤਜਰਬਿਆਂ ਵਿੱਚੋਂ ਵੀ ਲੰਘਣਾ ਪਿਆ, ਜਿਨ੍ਹਾਂ ਦੀ ਸਾਂਝ ਆਪਣੇ ਸਨੇਹੀਆਂ ਨਾਲ ਪਾ ਲੈਣੀ ਉਚਿਤ ਹੈ।

ਅਸੀਂ ਲੋਕ ਜੋ ਸੇਖੋਂ ਦੇ ਸਨਮਾਨ ਦਾ ਟੀਚਾ ਲੈ ਕੇ ਇਕ-ਮੁੱਠ ਹੋਏ ਸਾਂ, ਉਸ ਦੇ ਸ਼ਾਗਿਰਦ ਜਾਂ ਪ੍ਰਸ਼ੰਸਕ ਸਾਂ ਤੇ ਸਾਨੂੰ ਕਦੀ ਖ਼ਿਆਲ ਵੀ ਨਹੀਂ ਸੀ ਆਇਆ ਕਿ ਸਾਡੀ

ਇਸ ਨਿਰਸੁਆਰਥ ਕਾਰਵਾਈ ਦਾ ਕਿਸੇ ਦੇ ਮਨ ਵਿਚ ਕੋਈ ਪ੍ਰਤਿਪੱਖ ਵੀ ਉੱਘੜ ਸਕਦਾ ਹੈ। ਅਭਿਨੰਦਨ ਕਮੇਟੀ ਵੱਲੋਂ ਕਿਸੇ ਅਹੁਦੇਦਾਰ ਜਾਂ ਮੈਂਬਰ ਨੇ ਅਖ਼ਬਾਰਾਂ, ਇਸ਼ਤਿਹਾਰਾਂ ਜਾਂ ਲੇਖਾਂ ਰਾਹੀਂ ਸੇਖੋਂ-ਸਨਮਾਨ ਦੇ ਕਾਰਜ-ਕ੍ਰਮ ਬਾਰੇ ਜਾਂ ਫ਼ੰਡ ਇਕੱਤਰ ਕਰਨ ਲਈ ਕਿਸੇ ਤਰ੍ਹਾਂ ਦੀ ਪ੍ਰਚਾਰ-ਮੁਹਿੰਮ ਨਹੀਂ ਸੀ ਚਲਾਈ ਤਾਂ ਜੋ ਇਹ ਨਾ ਕਿਹਾ ਜਾ ਸਕੇ ਕਿ ਫ਼ਲਾਣਾ ਸੇਖੋਂ ਦੀ ਆੜ ਹੇਠ ਆਪਣਾ ਪ੍ਰਚਾਰ ਕਰ ਰਿਹਾ ਹੈ। ਪੈਸੇ ਦੇ ਮਾਮਲੇ ਵਿਚ ਵੀ ਵੱਧ ਤੋਂ ਵੱਧ ਸੁੱਚਾ ਰਹਿਣ ਦਾ ਜਤਨ ਕੀਤਾ ਗਿਆ, ਤਾਂ ਜੋ ਕੋਈ ਦੂਸ਼ਣੀ ਉਂਗਲ ਕਮੇਟੀ ਦੇ ਕਿਸੇ ਮੈਂਬਰ ਵੱਲ ਨਾ ਉੱਠ ਸਕੇ, ਪਰ ਜੋ ਵਾਪਰਿਆ ਉਸ ਦੇ ਕਿਸੇ ਨੂੰ ਚਿਤ-ਚੇਤਾ ਵੀ ਨਹੀਂ ਸੀ ਤੇ ਸੱਚੀ ਗੱਲ ਇਹ ਹੈ ਕਿ ਹੋ ਵੀ ਨਹੀਂ ਸੀ ਸਕਦਾ।

ਹੋਇਆ ਇਹ ਕਿ ਸੇਖੋਂ ਸਾਹਿਬ ਦੇ ਆਪਣੇ ਇਲਾਕੇ ਦੀ ਇਕ ਪੇਂਡੂ ਸਭਾ ਦੇ ਨਾਂ ਉੱਤੇ, ਕਿਸੇ ਨੌਜਵਾਨ ਨੇ, ਇਕ ਕਾਰਡ ਛਪਵਾ ਕੇ ਡਾਕ ਰਾਹੀਂ ਵੰਡਣੇ ਸ਼ੁਰੂ ਕਰ ਦਿੱਤੇ। ਇਸ ਸਭਾ ਦਾ ਨਾਂ ਬੜੇ ਬੱਬਰਪੰਥੀ ਦਮਗਜੇ ਵਾਲਾ ਸੀ। ਚੇਤੇ ਨਹੀਂ 'ਸੇਖੋਂ ਅਭਿਨੰਦਨ ਵਿਰੋਧੀ ਦਲ' ਸੀ ਜਾਂ ਇਹੋ ਜਿਹਾ ਕੋਈ ਹੋਰ। ਕਾਰਡ ਉੱਤੇ ਛਪੀ ਲਿਖਤ ਦਾ ਸਾਰ ਇਹ ਸੀ ਕਿ ਸੇਖੋਂ ਰੱਜਿਆ-ਪੁੱਜਿਆ ਜ਼ਿਮੀਂਦਾਰ ਹੈ, ਇਸ ਲਈ ਕਿਸੇ ਅੱਗੇ ਹੀ ਰੱਜੇ ਹੋਏ ਲੇਖਕ ਨੂੰ ਹੋਰ ਰਜਾਈ ਜਾਣਾ ਕਿਥੋਂ ਦਾ ਇਨਸਾਫ਼ ਤੇ ਕਿਥੋਂ ਦੀ ਸਿਆਣਪ ਹੈ ? ਜੇ ਲੱਖ ਰੁਪੈ ਜੋੜਨੇ ਹੀ ਹਨ ਤਾਂ ਘਰੋਂ ਕੱਸੇ ਤੇ ਊਣੇ ਲੇਖਕਾਂ ਲਈ ਜੋੜੋ; ਰੋਗੀ ਲੇਖਕਾਂ ਦੇ ਇਲਾਜ ਲਈ ਵਰਤੋ; ਜਿਨ੍ਹਾਂ ਨੌਜਵਾਨਾਂ ਪਾਸ ਕਿਤਾਬਾਂ ਦੇ ਖਰੜੇ ਤਿਆਰ ਹਨ, ਪਰ ਛਪਵਾਉਣ ਦੀ ਮਾਇਕ ਸਮਰੱਥਾ ਨਹੀਂ ਹੈ, ਉਨ੍ਹਾਂ ਨੂੰ ਸਮਰੱਥ ਬਣਾਉਣ ਉੱਤੇ ਲਾਉ.....।

ਦਲ ਦੀ ਸਥਾਪਤੀ ਨੇ ਸਾਡੇ ਇਰਾਦੇ ਤਾਂ ਨਾ ਡੁਲਾਏ ਪਰ ਘਟਨਾ ਅਸਲੋਂ ਸੁੱਟ ਪਾਉਣ ਵਾਲੀ ਨਹੀਂ ਸੀ, ਇਸ ਲਈ ਮੈਂ ਦਲ ਦੇ ਆਗੂ ਨੂੰ ਤਿੰਨ-ਨੁਕਾਤੀ ਚਿੱਠੀ ਲਿਖੀ। ਪਹਿਲੀ ਦਾ ਸੰਬੰਧ ਸੇਖੋਂ ਦੀ ਜ਼ਾਤ ਨਾਲ ਸੀ। ਮੈਂ ਸਪੱਸ਼ਟ ਕੀਤਾ ਕਿ ਸੇਖੋਂ ਕੋਈ ਧਨਾਢ ਭੂਮੀ-ਪਤੀ ਨਹੀਂ। ਉਸ ਦੀ ਜੱਦੀ ਜਾਇਦਾਦ ਤਾਂ ਉਸ ਦੀ ਦੋ ਵੇਲੇ ਦੀ ਰੋਟੀ ਵੀ ਨਹੀਂ ਸੀ ਤੋਰ ਸਕਦੀ, ਜਿਸ ਕਾਰਨ ਉਸ ਨੂੰ ਨੌਕਰੀ ਕਰ ਕੇ ਜਾਂ ਕਲਮ ਵਾਹ ਕੇ ਆਪਣਾ ਗੁਜ਼ਾਰਾ ਤੋਰਨ ਉੱਤੇ ਮਜਬੂਰ ਹੋਣਾ ਪਿਆ ਸੀ। ਉਤੋਂ ਘਰ ਵਿਚ ਕੁੜੀਆਂ ਦਾ ਛਾਬੇ ਦਾ ਛਾਬਾ ਸੀ, ਜਿਸ ਦੇ ਹੱਥ ਸਫ਼ੈਦਪੋਸ਼ਾਂ ਵਾਂਗ ਪੀਲੇ ਕਰਨੇ ਪੈਣੇ ਸਨ। ਸੋ, ਪੈਸੇ ਦੇ ਜੁੜਨ ਦੀ ਸੰਭਾਵਨਾ ਨਹੀਂ ਸੀ। ਫੇਰ ਵੀ, ਜੇ ਤੁਹਾਨੂੰ ਪ੍ਰਤੀਤ ਹੁੰਦਾ ਹੈ ਕਿ ਉਸ ਦੀ ਤੰਗਦਸਤੀ ਨੇ ਕੁੱਝ ਸੁਖਾਵਾਂ ਮੋੜ ਕੱਟ ਲਿਆ ਹੈ ਤਾਂ ਤੁਹਾਨੂੰ ਸ਼ੁਕਰ ਕਰਨਾ ਚਾਹੀਦਾ ਹੈ ਕਿ ਇਕ ਲੇਖਕ, ਕਿਸੇ ਦੀ ਤਰਸ-ਭਾਵਨਾ ਨੂੰ ਜਗਾ ਕੇ ਦਾਨ ਦਾ ਪਾਤਰ ਬਣਨ ਤੋਂ ਬਿਨਾਂ, ਨਿਰੋਲ ਆਪਣੀ ਘਾਲ ਨਾਲ, ਗ਼ਰੀਬੀ ਦੀ ਰੇਖਾ ਤੋਂ ਉਪਰ ਉੱਠਣ ਜੋਗਾ ਹੋ ਰਿਹਾ ਹੈ।

ਦੂਜੇ ਨੁਕਤੇ ਰਾਹੀਂ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਸਾਧਨਹੀਨ ਲੇਖਕਾਂ ਲਈ ਜਿਸ ਵਿਆਪਕ ਹਮਦਰਦੀ ਨੇ ਉਨ੍ਹਾਂ ਨੂੰ ਸੇਖੋਂ-ਅਭਿਨੰਦਨ ਦੇ ਵਿਰੋਧ ਲਈ ਪ੍ਰੇਰਿਆ ਹੈ, ਉਹ ਆਪਣੀ ਥਾਂ ਧੰਨ ਹੈ ਤੇ ਲੋੜੀਂਦੀ ਵੀ ਹੈ ਪਰ ਉਸ ਨੂੰ ਅਮਲ ਵਿਚ ਲਿਆਉਣ ਲਈ ਇਹ ਜ਼ਰੂਰੀ ਨਹੀਂ ਕਿ ਜਿੰਨਾ ਚਿਰ ਪੰਜਾਬੀ ਦਾ ਕੋਈ ਵੀ ਛੋਟਾ ਜਾਂ ਵੱਡਾ ਲੇਖਕ ਰੋਗ-ਗ੍ਰਸਤ ਹੈ ਜਾਂ ਕੋਈ ਵੀ ਅਣਪਰਖਿਆ ਖਰੜਾ ਛਪਣ ਖੁਣੋਂ ਪਿਆ ਹੋਇਆ ਹੈ ਜਾਂ ਇਕ ਵੀ ਲੇਖਕ ਖ਼ੁਸ਼ਹਾਲੀ ਦੀ ਕਲਪਿਤ ਰੇਖਾ ਤੋਂ ਥੱਲੇ ਰਹਿ ਰਿਹਾ ਹੈ, ਓਨੀ ਦੇਰ ਪੰਜਾਬੀ ਦੇ ਕਿਸੇ ਲੇਖਕ ਦੀ ਕਲਮੀ ਸੇਵਾ ਨੂੰ, ਚਾਹੇ ਉਹ ਕਿੰਨੀ ਵੀ ਮਹਾਨ ਕਿਉਂ ਨਾ ਹੋਵੇ, ਸਮਾਗਮੀ ਮਾਨਤਾ ਦੇਣ ਉੱਤੇ ਬੰਦਸ਼ ਲੱਗੀ ਰਹੇ ਜਾਂ ਉਸ ਨੂੰ ਸਨਮਾਨਿਤ ਕਰਨ ਦੇ ਸਾਰੇ ਕਾਰਜ-ਕ੍ਰਮ ਪੂਰੀ ਤਰ੍ਹਾਂ ਠੱਪ ਰਹਿਣ।

ਸਾਡੇ ਸਮਝਣ ਵਾਲੀ ਗੱਲ ਇਹ ਹੈ ਕਿ ਇਹ ਦੋ ਸੁਤੰਤਰ ਕਾਰਜ ਹਨ। ਇਨ੍ਹਾਂ ਦੀ ਵੱਖ ਵੱਖ ਪ੍ਰਕਿਰਤੀ ਹੈ; ਇਹ ਇਕ ਦੂਜੇ ਨੂੰ ਕੱਟਦੇ ਨਹੀਂ, ਸੋ ਇਹ ਨਾਲੋ-ਨਾਲ ਚੱਲ ਸਕਦੇ ਹਨ। ਜਿਵੇਂ ਸੇਖੋਂ ਅਭਿਨੰਦਨ ਕਮੇਟੀ ਦੇ ਮੈਂਬਰ, ਭਾਪਾ ਪ੍ਰੀਤਮ ਸਿੰਘ ਨੇ, ਪੰਜਾਬੀ ਲੇਖਕਾਂ ਦੀ ਸਹਾਇਤਾ ਲਈ ਜਿਹੜਾ ਫ਼ੰਡ ਜਾਰੀ ਕੀਤਾ ਹੋਇਆ ਹੈ, ਉਸ ਵਿੱਚੋਂ ਕਈ ਲੋੜਵੰਦ ਲੇਖਕਾਂ ਨੂੰ ਸਹਾਇਤਾ ਦਿੱਤੀ ਜਾ ਚੁੱਕੀ ਹੈ ਤੇ ਸਾਡੇ ਵਿੱਚੋਂ ਜਿਹੜੇ ਲੇਖਕ ਭਾਸ਼ਾ ਵਿਭਾਗ ਦੇ ਸਲਾਹਕਾਰ ਹਨ, ਉਨ੍ਹਾਂ ਰਾਹੀਂ ਵੀ, ਰੋਗੀ ਲੇਖਕਾਂ ਦੇ ਇਲਾਜ ਤੇ ਅਣਛਪੇ ਖਰੜਿਆਂ ਦੇ ਛਾਪਣ ਲਈ ਸਹਾਇਤਾ ਦੇ ਪ੍ਰੋਗਰਾਮ ਵਿਚ ਯੋਗ ਹਿੱਸਾ ਪਾਇਆ ਜਾਂਦਾ ਰਿਹਾ ਹੈ। ਤੇ ਤੀਜੀ ਗੱਲ, ਜਿਸ ਨੂੰ ਦ੍ਰਿੜ੍ਹ ਕਰਾਉਣ ਦੀ ਕੋਸ਼ਿਸ਼ ਕੀਤੀ, ਇਹ ਸੀ ਕਿ ਕਿਸੇ ਵੀ ਭਾਸ਼ਾ ਤੇ ਉਸ ਦੇ ਭਾਸ਼ੀਆਂ ਦੇ ਸੱਭਿਆਚਾਰਕ ਗੌਰਵ ਦਾ ਨਿਵਾਸ, ਆਮ ਤੌਰ ਉੱਤੇ, ਉਸ ਦੇ ਸਾਹਿੱਤਕਾਰਾਂ ਦੀ ਵਡਿਆਈ ਵਿਚ ਇਸਥਿਤ ਹੁੰਦਾ ਹੈ, ਸੋ ਜਿੰਨੀ ਕਿਸੇ ਸਾਹਿੱਤਕਾਰ ਦੀ ਵਡਿਆਈ ਤੇ ਸੋਭਾ ਵਧਦੀ ਜਾਵੇਗੀ, ਉਨੀ ਹੀ ਉਸ ਦੀ ਭਾਸ਼ਾ ਤੇ ਉਸ ਦੇ ਭਾਸ਼ੀਆਂ ਦੀ ਸੋਭਾ ਵੀ ਵਧਦੀ ਜਾਵੇਗੀ। ਜਿਨ੍ਹਾਂ ਦਿਨਾਂ ਵਿਚ ਅੰਗਰੇਜ਼ੀ ਰਾਜ ਉੱਤੇ ਸੂਰਜ ਕਦੇ ਵੀ ਅਸਤ ਨਹੀਂ ਸੀ ਹੁੰਦਾ, ਓਦੋਂ ਇਕ ਤਿੱਖੀ ਸੋਝੀ ਵਾਲੇ ਅੰਗਰੇਜ਼ ਅਦੀਬ ਨੇ ਲਿਖਿਆ ਸੀ ਕਿ ਜੇ ਸਾਡੀ ਸਾਰੀ ਸਲਤਨਤ, ਤੱਕੜੀ ਦੇ ਇਕ ਛਾਬੇ ਵਿਚ ਪਈ ਹੋਵੇ ਤੇ ਦੂਜੇ ਛਾਬੇ ਵਿਚ ਇਕੱਲਾ ਸ਼ੇਕਸਪੀਅਰ ਟਿਕਾ ਕੇ ਸਾਨੂੰ ਪੁੱਛਿਆ ਜਾਵੇ, ਬਈ ਤੁਹਾਨੂੰ ਕਿਹੜਾ ਛਾਬਾ ਚਾਹੀਦਾ ਹੈ ਤਾਂ ਅੰਗਰੇਜ਼ ਕੌਮ ਮੁਕਤ ਕੰਠ ਨਾਲ ਕਹੇਗੀ, "ਸ਼ੇਕਸਪੀਅਰ ਵਾਲਾ।" ਪੰਜਾਬ ਵਿਚ ਅਜੇ ਅਸੀਂ, ਕੌਮੀ ਪੱਧਰ ਉੱਤੇ, ਆਪਣੇ ਲੇਖਕਾਂ, ਕਲਾਕਾਰਾਂ ਤੇ ਬੁੱਧੀਮਾਨਾਂ-ਵਿਦਵਾਨਾਂ ਉੱਤੇ ਇਸ ਤਰ੍ਹਾਂ ਦਾ ਮਾਣ ਕਰਨਾ ਨਹੀਂ ਸਿੱਖਿਆ। ਕਿੱਡਾ ਵੱਡਾ ਵਿਅੰਗ ਹੈ ਕਿ ਅਸੀਂ, ਸ਼ਬਦ ਨੂੰ ਪੂਜਣ ਵਾਲੇ ਲੋਕ, ਸ਼ਬਦਾਂ ਤੇ ਭਾਵਨਾਵਾਂ ਦੇ ਅਦੁੱਤੀ ਬੋਣਿਆਂ ਤੇ ਸੁਹਜ-ਸੰਸਾਰ ਦੇ ਦਰ ਖੋਲ੍ਹਣ ਵਾਲੇ ਆਪਣੇ ਹੁਨਰਕਾਰ ਤੋਂ ਟੁੱਟੇ ਪਏ ਹਾਂ। ਇਸ ਲਈ, ਅੱਵਲ ਤਾਂ ਕੋਈ ਪੰਜਾਬੀ ਸਭਾ ਜਾਂ ਵਿਅਕਤੀ, ਵੱਡੇ ਤੋਂ ਵੱਡੇ ਸਾਹਿੱਤਕਾਰ ਲਈ ਵੀ, ਉਹੋ ਜਿਹੀ ਪੱਧਰ ਦੇ ਮਾਣ-ਸਤਿਕਾਰ ਦੇ ਸੰਕਲਪ ਕਲਪਣ ਦੀ ਦਲੇਰੀ ਨਹੀਂ ਕਰਦਾ, ਜਿਸ ਦਾ ਕਿ ਸਾਹਿੱਤਕਾਰ ਹੱਕਦਾਰ ਹੁੰਦਾ ਹੈ, ਪਰ ਜੇ ਭੁੱਲ-ਭੁਲੇਖੇ ਇਸ ਦਾ ਸੰਕਲਪ ਕਰਨ ਦੀ ਦਲੇਰੀ ਕਿਸੇ ਪਾਸੋਂ ਹੋ ਹੀ ਜਾਵੇ ਤਾਂ ਕੀ ਜ਼ਰੂਰੀ ਹੈ ਕਿ ਇਸ ਉੱਤੇ ਹੋਣ ਵਾਲੇ ਅਮਲ ਨੂੰ ਰੋਕਣ ਲਈ ਝੱਟਪੱਟ 'ਸਾਹਿੱਤ-ਪ੍ਰੇਮੀ' ਨੌਜਵਾਨਾਂ ਦੀ ਇਕ 'ਸਰਫ਼ਰੋਸ਼' ਫ਼ੌਜ ਭਰਤੀ ਕੀਤੀ ਜਾਵੇ ? ਕੀ ਸੇਖੋਂ ਦਾ ਸਨਮਾਨ ਸਚਮੁੱਚ ਹੀ ਇਕ ਬਹੁਤ ਵੱਡੀ ਨਾਮੋਸ਼ੀ ਵਾਲਾ ਕੰਮ ਹੈ ? ਇਸ ਉੱਦਮ ਪ੍ਰਤਿ ਕਿਸੇ ਸਮੂਹਿਕ ਵਿਰੋਧ ਦਾ ਖ਼ਿਆਲ ਹੀ, ਨੌਜਵਾਨਾਂ ਦੀ ਉਸ ਦਿਸ਼ਾਹੀਨ ਤੇ ਨਕਾਰਾਤਮਕ ਮਾਨਸਿਕਤਾ ਦਾ ਸੂਚਕ ਹੈ, ਜੋ ਪੰਜਾਬ ਨੂੰ ਇਸ ਵੇਲੇ ਰੋਗ ਵਾਂਗ ਚੰਬੜੀ ਹੋਈ ਹੈ। ਸੋ, ਮੇਰੇ ਨੌਜਵਾਨ ਵੀਰੋ! ਕਿਸੇ ਨਾ ਕਿਸੇ ਬਹਾਨੇ, ਆਪਣੀ ਚੋਟੀ ਦੇ ਲੇਖਕਾਂ ਦੀਆਂ ਲੱਤਾਂ ਖਿੱਚਣ, ਉਨ੍ਹਾਂ ਨੂੰ ਆਸਣੋਂ ਲਾਹੁਣ ਅਤੇ ਹੋਰ ਕੁੱਝ ਨਹੀਂ ਤਾਂ ਕਾਢਿਆਂ ਦੇ ਭੌਣ ਉੱਤੇ ਬਿਠਾ ਕੇ ਆਪਣੀ ਸ਼ੱਕੀ ਸਫਲਤਾ ਉੱਤੇ ਬਾਘੀਆਂ ਪਾਉਣ ਦੀ ਥਾਂ, ਜੇ ਹੋ ਸਕੇ ਤਾਂ ਇਨ੍ਹਾਂ ਦੇ ਬਿੰਬ ਉਜਾਗਰ ਕਰਨ ਤੇ ਉਨ੍ਹਾਂ ਨੂੰ ਹੋਰ ਭਾਸ਼ਾਵਾਂ ਦੇ ਲੇਖਕਾਂ ਦੇ ਮੁਕਾਬਲੇ ਵਿਚ ਉਚ-ਦੁਮਾਲੜੇ ਸਿੱਧ ਕਰਨ ਵਿਚ ਨਹੀਂ, ਤਾਂ ਘੱਟੋ-ਘੱਟ ਉਨ੍ਹਾਂ ਦੇ ਬਰਾਬਰ ਦੇ ਸਾਬਤ ਕਰਨ ਵਿਚ ਤਾਂ ਹੱਥ ਵਟਾਉ।

ਚੰਗੀ ਗੱਲ ਇਹ ਹੋਈ ਕਿ ਨਿਸ਼ਾਨਾ ਗੁਲਜ਼ਰੀ ਵਿਚ ਵੱਜਾ ਤੇ ਵਿਰੋਧ ਸ਼ਾਂਤ ਹੋ

ਗਿਆ। ਮੇਰਾ ਤਰਕ ਨੌਜਵਾਨਾਂ ਨੇ ਪਰਵਾਨ ਕਰ ਲਿਆ ਹੋਵੇਗਾ, ਸ਼ਾਇਦ ਇਸੇ ਲਈ ਉਨ੍ਹਾਂ ਨੇ ਆਪਣੇ ਜੋਸ਼ ਨੂੰ ਹੋਸ਼ ਦੀ ਲਗਾਮ ਦੇ ਲਈ, ਜਿਸ ਲਈ ਉਨ੍ਹਾਂ ਦਾ ਧੰਨਵਾਦ ਹੈ।

- 3 -

ਨੌਜਵਾਨ ਨਿਰਮਲ ਤੇ ਨਿਰਦ੍ਵੈਖ ਸਨ, ਮੰਨ ਗਏ, ਪਰ ਉੱਡਦੀ ਚਿੜੀ ਖ਼ਬਰ ਲਿਆਈ ਕਿ ਸਾਂਭਣ ਦੀ ਲੋੜ ਹੈ ਵੱਡੀਆਂ ਮੱਛੀਆਂ ਨੂੰ। "ਅਖੇ ਸਨਮਾਨ ਲਈ ਸੇਖੋਂ ਨੂੰ ਹੀ ਕਿਉਂ ਚੁਣਿਆ ਗਿਆ ਹੈ ?" ਰੱਬ ਝੂਠ ਨਾ ਬੁਲਾਏ, ਮੇਰੇ ਪਾਸ ਕਿਸੇ ਇਕ ਵੀ ਵੱਡੇ ਲੇਖਕ ਨੇ ਇਹੋ ਜਿਹੀ ਸ਼ਿਕਾਇਤ ਨਹੀਂ ਸੀ ਕੀਤੀ ਕਿ ਸੇਖੋਂ ਦੀ ਥਾਂ ਉਸ ਦਾ ਆਪਣਾ ਜਾਂ ਕਿਸੇ ਹੋਰ ਦਾ ਸਨਮਾਨ ਪਹਿਲਾਂ ਚਾਹੀਦਾ ਸੀ ਤੇ ਸਾਡੀ ਕਮੇਟੀ ਦੇ ਕਿਸੇ ਹੋਰ ਮੈਂਬਰ ਪਾਸ ਵੀ ਕਿਸੇ ਨੇ ਇਹੋ ਜਿਹਾ ਗਿਲਾ ਨਹੀਂ ਸੀ ਕੀਤਾ, ਪਰ ਮਨ ਦੀ ਝੀਣੀ ਤੋਂ ਝੀਣੀ ਧੁਨੀ ਨੂੰ ਵੀ ਚੰਗੀ ਤਰ੍ਹਾਂ ਸੁਣ ਸਕਣ ਦਾ ਦਾਅਵਾ ਕਰਨ ਵਾਲੇ ਮਿਹਰਬਾਨਾਂ ਦੀ ਸੂਚਨਾ ਦੇ ਸੱਚ-ਝੂਠ ਨੂੰ ਨਿਤਾਰੇ ਬਿਨਾਂ, ਇਸ ਗੱਲ ਦਾ ਜਵਾਬ ਦੇਣਾ ਤਾਂ ਬਣਦਾ ਹੀ ਹੈ ਕਿ ਸੇਖੋਂ ਦੀ ਥਾਂ ਅੰਮ੍ਰਿਤਾ ਪ੍ਰੀਤਮ, ਕਰਤਾਰ ਸਿੰਘ ਦੁੱਗਲ, ਬਲਵੰਤ ਗਾਰਗੀ, ਹਰਿਭਜਨ ਸਿੰਘ, ਪ੍ਰੀਤਮ ਸਿੰਘ ਸਫ਼ੀਰ, ਸੁਜਾਨ ਸਿੰਘ, ਨਰਿੰਦਰਪਾਲ ਸਿੰਘ, ਜਸਵੰਤ ਸਿੰਘ ਨੇਕੀ, ਅਜੀਤ ਕੌਰ ਜਾਂ ਜਸਵੰਤ ਸਿੰਘ ਕੰਵਲ ਨੂੰ ਇਸ ਉੱਚ ਸਨਮਾਨ ਲਈ ਕਿਉਂ ਨਹੀਂ ਚੁਣਿਆ ਗਿਆ ? ਇਹ ਲੋਕ ਸੇਖੋਂ ਤੋਂ ਕਿਸ ਗੱਲੋਂ ਊਣੇ ਹਨ ?

ਸਵਾਲ ਤਾਂ ਲਾਜਵਾਬ ਕਰਨ ਵਾਲਾ ਹੈ ਕਿਉਂਕਿ ਇਹ ਉਹ ਨਾਂ ਹਨ ਜਿਨ੍ਹਾਂ ਦੀ ਕਲਮੀ ਸੇਵਾ ਉੱਤੇ ਪੰਜਾਬੀ ਲੋਕ ਸਦਾ ਮਾਣ ਕਰਦੇ ਰਹਿਣਗੇ। ਅੰਮ੍ਰਿਤਾ ਪ੍ਰੀਤਮ ਜੋ ਜੀਉਂਦੇ-ਜੀ ਇਕ ਲੈਜੈਂਡ ਬਣ ਚੁੱਕੀ ਹੈ; ਕਰਤਾਰ ਸਿੰਘ ਦੁੱਗਲ, ਜਿਸ ਦਾ ਨਾਂ ਉਸ ਦੀ ਕਹਾਣੀ ਕਹਿਣ ਦੀ ਕਲਾ ਨੇ ਚਹੁੰ ਕੂਟੀਂ ਗੁੰਜਾ ਦਿੱਤਾ ਹੈ; ਬਲਵੰਤ ਗਾਰਗੀ, ਜਿਸ ਨੇ ਆਪਣੀ ਕਲਮ ਨੂੰ ਹੁਨਰਮੰਦ ਕਸਬੀਆਂ ਦੇ ਸੰਦਾਂ ਵਰਗੀ ਕਾਰਜ-ਕੁਸ਼ਲਤਾ ਸਿਖਾਈ ਹੋਈ ਹੈ; ਹਰਿਭਜਨ ਸਿੰਘ ਜਿਸ ਦੀ ਹਰ ਲਿਖਤ ਇਨਾਮੀ ਪੱਧਰ ਦੀ ਹੁੰਦੀ ਹੈ; ਪ੍ਰੀਤਮ ਸਿੰਘ ਸਫ਼ੀਰ, ਜੋ ਪਿਛਲੀ ਅੱਧੀ ਸਦੀ ਤੋਂ ਬੁੱਧੀ ਮੰਡਲ ਦੇ ਉਪਰ ਦੀ, 'ਵਲਵਲੇ ਦੇ ਦੇਸ' ਨਾਲ ਯਾਰੀ ਪਾਲਣ ਵਿਚ ਇਕ-ਰਸ ਲੱਗਾ ਹੋਇਆ ਹੈ ਤੇ ਇਸੇ ਤਰ੍ਹਾਂ ਬਾਕੀ ਦੇ ਸਾਰੇ ਆਦਰਜੋਗ ਲੇਖਕ, ਖੜੇ-ਖੜੋਤੇ, ਹਰ ਉੱਚੇ ਸਨਮਾਨ ਦੇ ਯੋਗ ਹਨ, ਪਰ ਜਦੋਂ ਅਨਾਰ ਹੋਵੇ ਇਕ ਤੇ ਬੀਮਾਰ ਹੋਣ ਸੌ ਤਾਂ ਜਿਸ ਉੱਤੇ ਵੀ ਗੁਣਾ ਪਵੇਗਾ ਉਸ ਨੂੰ ਛੱਡ ਕੇ ਬਾਕੀ ਸਾਰਿਆਂ ਨੂੰ ਮਜਬੂਰਨ ਆਪਣੀ ਵਾਰੀ ਉਡੀਕਣੀ ਹੀ ਪੈਣੀ ਹੈ। ਸਨਮਾਨ ਦੇ ਪਾਤਰ ਦੀ ਚੋਣ ਸਰਬਸੰਮਤੀ ਨਾਲ ਹੁੰਦੀ ਹੈ ਕਿ ਵੋਟਾਂ ਨਾਲ, ਕਿਸੇ ਬੱਚੇ ਪਾਸੋਂ ਪਰਚੀ ਚੁਕਾ ਕੇ ਕੀਤੀ ਜਾਂਦੀ ਹੈ ਜਾਂ ਕਿਸੇ ਵਜ਼ੀਰ ਸਾਹਿਬ ਦੇ ਹੁਕਮ ਨਾਲ, ਜਿਵੇਂ ਕਦੀ ਪੰਜਾਬ ਦੇ ਭਾਸ਼ਾ ਵਿਭਾਗ ਵਿਚ ਹੁੰਦਾ ਸੀ—ਇਸ ਦਾ ਕੋਈ ਫ਼ਰਕ ਨਹੀਂ ਪੈਂਦਾ, ਕਿਉਂਕਿ ਇਕ ਨੂੰ ਛੱਡ ਕੇ ਬਾਕੀ ਸਾਰਿਆਂ ਨੂੰ ਉਡੀਕਵਾਨਾਂ ਦੀ ਪੰਗਤ ਵਿਚ ਬੈਠਣਾ ਹੀ ਪੈਂਦਾ ਹੈ। ਸੇਖੋਂ-ਸਨਮਾਨ ਦੇ ਫ਼ੈਸਲੇ ਪਿੱਛੇ ਤਾਂ ਨਾ ਵੋਟਾਂ ਦਾ ਜ਼ੋਰ ਸੀ ਨਾ ਪਰਚੀ ਵਾਲੀ ਕਿਸਮਤ-ਅਜ਼ਮਾਈ ਦਾ ਤੇ ਨਾ ਕਿਸੇ ਵਜ਼ੀਰ ਦੀ ਹਾਕਮਾਨਾ ਸਿਫ਼ਾਰਸ਼ ਦਾ। ਮੈਂ ਦੱਸ ਆਇਆ ਹਾਂ ਕਿ ਇਸ ਦਾ ਮੂਲ ਖ਼ਿਆਲ ਮੇਰੇ ਮੱਥੇ ਵਿਚ ਉੱਗਿਆ, ਕੁੱਝ ਹਮ-ਖ਼ਿਆਲ ਦੋਸਤਾਂ

ਨੇ ਇਸ ਨੂੰ ਚੁੱਕ ਲਿਆ ਤੇ ਜਦੋਂ ਉਹ ਲੋਕਾਂ ਵਿਚ ਗਏ ਤਾਂ ਪਤਾ ਲੱਗਾ ਕਿ ਇਸ ਉੱਦਮ ਦਾ ਸੁਆਗਤ ਕਰਨ ਵਾਲੇ ਤਾਂ ਗਲੀ ਗਲੀ ਵਿਚ ਮੌਜੂਦ ਹਨ।

ਸੋ ਗੱਲ ਮੁੜ-ਘਿੜ ਕੇ ਏਥੇ ਆ ਖੜੋਂਦੀ ਹੈ ਕਿ ਮੈਨੂੰ ਸੇਖੋਂ ਦੇ ਸਨਮਾਨ ਦਾ ਖ਼ਿਆਲ ਹੀ ਕਿਉਂ ਆਇਆ, ਕਿਸੇ ਹੋਰ ਦੇ ਸਨਮਾਨ ਦਾ ਕਿਉਂ ਨਹੀਂ ਆਇਆ ? ਇਸ ਦੇ ਉੱਤਰ ਵਿਚ ਮੈਂ ਪਹਿਲੀ ਗੱਲ ਇਹ ਕਹਿਣੀ ਹੈ ਕਿ ਸੇਖੋਂ ਮੇਰਾ ਉਸਤਾਦ ਰਿਹਾ, ਭਾਵੇਂ ਥੋੜੀ ਦੇਰ ਲਈ ਹੀ, ਪਰ ਰਿਹਾ ਸਹੀ। ਜੇ ਕਿਤੇ ਪ੍ਰੋ. ਤੇਜਾ ਸਿੰਘ ਹੁਰੀਂ ਜੀਉਂਦੇ ਹੁੰਦੇ ਤਾਂ ਮੈਨੂੰ ਸੇਖੋਂ ਤੋਂ ਪਹਿਲਾਂ ਉਨ੍ਹਾਂ ਦੇ ਸਨਮਾਨ ਦਾ ਖ਼ਿਆਲ ਆਉਂਦਾ—ਉਹ ਵੀ ਮੇਰੇ ਉਸਤਾਦ ਸਨ ਤੇ ਪੰਜਾਬੀ ਦੇ ਸੇਵਕ ਤਾਂ ਖ਼ੈਰ ਹੈ ਹੀ ਸਨ। ਮੈਂ ਉਨ੍ਹਾਂ ਦਾ ਪ੍ਰਭਾਵ ਕਬੂਲਿਆ ਹੈ ਤੇ ਹੋਰਨਾਂ ਵਾਂਗ ਉਨ੍ਹਾਂ ਦੇ ਸ਼ਖ਼ਸੀ ਗੁਣਾਂ ਤੋਂ ਛੁੱਟ, ਉਨ੍ਹਾਂ ਦੀ ਸਰਲ ਵਿਦਵਤਾ ਤੇ ਜਜ਼ਬਾਤੀ ਅਧਿਆਪਨ ਦੀ ਲਾਗ ਤੋਂ ਵਰੋਸਾਇਆ ਹੋਇਆ ਵੀ ਹਾਂ। ਪ੍ਰੋ. ਗੁਰਬਚਨ ਸਿੰਘ ਤਾਲਿਬ ਮੇਰੇ ਇਕ ਹੋਰ ਪੰਜਾਬੀ ਲਿਖਣ ਵਾਲੇ ਪ੍ਰੋਫ਼ੈਸਰ ਸਨ, ਜੋ ਕਲਾਸ ਵਿਚ ਲੈਕਚਰ ਕਰਦੇ ਤਾਂ ਅਸੀਂ, ਉਨ੍ਹਾਂ ਦੇ ਵਿਦਿਆਰਥੀ, ਇਕ ਵਿਸ਼ਾਲ ਤੇ ਨਿਰੰਤਰ ਵਗਦੀ ਸ਼ਾਬਦਿਕ ਆਬਸ਼ਾਰ ਦਾ ਅਨੁਭਵ ਹੰਢਾ ਕੇ ਕਮਰੇ ਵਿੱਚੋਂ ਬਾਹਰ ਨਿਕਲਦੇ, ਪਰ ਜ਼ਿੰਦਗੀ ਦੇ ਕੁੱਝ ਮੁੱਢਲੇ ਤਜਰਬਿਆਂ ਤੇ ਵਰਿਆਮ ਸਿੰਘ ਸੇਖੋਂ ਦੇ ਕਟਾਖਾਂ ਨੇ ਤਾਲਿਬ ਸਾਹਿਬ ਨੂੰ ਏਨਾ ਸਨਕੀ ਤੇ ਅਨਿਸਥਿਰ ਬਣਾ ਦਿੱਤਾ ਸੀ ਕਿ ਮੈਂ ਉਨ੍ਹਾਂ ਦੀ ਇੱਜ਼ਤ ਤਾਂ ਉਨ੍ਹਾਂ ਦੇ ਅਖ਼ੀਰਲੇ ਦਮ ਤਕ ਕਰਦਾ ਰਿਹਾ ਤੇ, ਜਿਥੇ ਜਿਥੇ ਮੇਰਾ ਵੱਸ ਚੱਲਿਆ, ਉਨ੍ਹਾਂ ਦੀ ਬਾਹੁੜੀ ਵੀ ਕੀਤੀ, ਪਰ ਜੇ ਉਹ ਜੀਉਂਦੇ ਹੁੰਦੇ ਤਾਂ ਇਹੋ ਜਿਹੇ ਕਿਸੇ ਸਨਮਾਨ ਲਈ ਉਨ੍ਹਾਂ ਦਾ ਨਾਂ ਮੇਰੇ ਜ਼ਿਹਨ ਵਿਚ ਸੁਭਾਵਿਕ ਤੌਰ ਉੱਤੇ ਨਹੀਂ ਸੀ ਆ ਸਕਣਾ। ਇਕ ਤਾਂ ਇਸ ਕਰਕੇ ਕਿ ਉਨ੍ਹਾਂ ਦਾ ਪੰਜਾਬੀ ਵਿਚ ਕੀਤਾ ਕੰਮ, ਆਕਾਰ ਤੇ ਕਦਰ-ਕੂਤ ਵੱਲੋਂ, ਸੇਖੋਂ ਦੇ ਤੁੱਲ ਨਹੀਂ ਸੀ, ਦੂਜੇ ਇਸ ਕਰਕੇ ਕਿ ਉਹ ਤੇਜਾ ਸਿੰਘ ਹੁਰਾਂ ਵਾਂਗ ਘੁਲੇ ਹੋਏ ਨਹੀਂ ਸਨ। ਕਹਿਣ ਨੂੰ ਗੁਰਦਿਆਲ ਸਿੰਘ ਹੁਰੀਂ ਵੀ ਸਾਡੇ ਇਕ ਪ੍ਰੋਫ਼ੈਸਰ ਸਨ—ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਵਾਲੇ ਦੇ ਸੱਕੇ ਭਰਾ, ਪਰ ਸਵੇਰੇ ਤੇਲ ਮਲ ਕੇ ਡੰਡ-ਬੈਠਕਾਂ ਕੱਢਣ, ਔਖੇ-ਸੌਖੇ ਆਪਣੇ ਪੀਰੀਅਡ ਭੁਗਤਾਉਣ ਤੇ ਛਕਣ-ਛਕਾਉਣ ਜਾਂ ਆਰਾਮ ਫ਼ਰਮਾਉਣ ਪਿੱਛੋਂ ਉਨ੍ਹਾਂ ਪਾਸ ਲਿਖਣ-ਪੜ੍ਹਨ ਜੋਗਾ ਵਕਤ ਹੀ ਕਿਥੇ ਬਚਦਾ ਸੀ ? ਮੇਰੀ ਸਨਮਾਨ-ਸੂਚੀ ਵਿਚ ਉਨ੍ਹਾਂ ਦਾ ਨਾਂ ਮੌਜੂਦ ਨਹੀਂ ਸੀ ਹੋ ਸਕਦਾ। ਇਨ੍ਹਾਂ ਤੋਂ ਇਲਾਵਾ ਬਲਵੰਤ ਸਿੰਘ ਆਨੰਦ ਹੁਰੀਂ ਵਲੈਤੋਂ ਨਵੇਂ ਨਵੇਂ ਆ ਕੇ ਸਾਨੂੰ ਪੜ੍ਹਾਉਣ ਲੱਗੇ ਸਨ। ਸੁਹਣੇ-ਸੁਨੱਖੇ, ਗੋਰੇ ਤੇ ਖ਼ੁਸ਼ਪੋਸ਼ ਪਰ ਆਪਣੀ ਚੀਕਵੀਂ ਅਵਾਜ਼ ਤੋਂ ਆਪਣੇ ਅਧਿਆਪਨ ਦੀ ਸਫਲਤਾ ਦੀ ਢਾਰਸ ਤੇ ਪ੍ਰੌੜ੍ਹਤਾ ਭਾਲਦੇ, ਪੰਜਾਬੀ ਦੇ ਗਿਆਨ ਵੱਲੋਂ ਉਹ ਵੀ ਗੁਰਦਿਆਲ ਸਿੰਘ, ਅਡਵਾਨੀ ਤੇ ਐਨ.ਐਨ. ਚੈਟਰਜੀ ਵਾਂਗ, ਉਦੋਂ ਤਕ ਅਸਲੋਂ ਕੋਰੇ ਸਨ।

ਸੋ ਮੇਰੇ ਉਸਤਾਦਾਂ ਵਿੱਚੋਂ ਤਾਂ ਲੈ ਦੇ ਕੇ, ਸੇਖੋਂ ਸਾਹਿਬ ਹੀ ਸਨ ਜਿਨ੍ਹਾਂ ਦਾ ਬਿੰਬ, ਚਾਲੂ ਪ੍ਰਸੰਗ ਵਿਚ, ਮੇਰੇ ਜ਼ਿਹਨ ਵਿਚ ਉੱਭਰ ਸਕਦਾ ਸੀ। ਮੈਨੂੰ ਉਨ੍ਹਾਂ ਪਾਸੋਂ ਏਨੀ ਥੋੜੀ ਦੇਰ ਪੜ੍ਹਨ ਦਾ ਮੌਕਾ ਮਿਲਿਆ ਕਿ ਮੇਰੇ ਚੇਤੇ ਉੱਤੇ ਉਨ੍ਹਾਂ ਨੇ ਆਪਣੇ ਅਧਿਆਪਨ ਦਾ ਕੋਈ ਖ਼ਾਸ ਡੂੰਘਾ ਪ੍ਰਭਾਵ ਨਹੀਂ ਛੱਡਿਆ। ਪਰ ਸੇਖੋਂ ਦੇ ਅੰਦਰ ਆਪਣੇ ਵਿਦਿਆਰਥੀਆਂ ਨਾਲ ਨਿੱਘੇ ਸੰਬੰਧ ਜੋੜਨ ਵਾਲੀ ਇਕ ਚੁੰਬਕ ਲੱਗੀ ਹੋਈ ਸੀ। ਉਹ ਆਪਣੇ ਹਰ ਸ਼ਾਗਿਰਦ ਨਾਲ, ਮੇਲ ਦੇ ਪਹਿਲੇ ਪਲ ਤੋਂ ਹੀ, ਬੇਤਕੱਲੁਫ਼ ਹੋ ਜਾਂਦਾ ਸੀ, ਜਿਵੇਂ ਢੇਰ

ਪੁਰਾਣੀ ਦੋਸਤੀ ਹੋਵੇ—ਹਰ ਤਰ੍ਹਾਂ ਦੇ ਪਰਸਪਰ ਫ਼ਾਸਲੇ ਦੀ ਚੇਤਨਾ ਜਾਂ ਓਪਰੇਸ਼ਨ ਤੋਂ ਬਿਲਕੁਲ ਮੁਕਤ। ਇਸ ਪਾਰੋਂ ਸੇਖੋਂ ਦੇ ਵਿਦਿਆਰਥੀਆਂ ਦਾ ਉਸ ਨਾਲ, ਆਮ ਤੌਰ ਉੱਤੇ, ਮੋਹਕ ਸੰਬੰਧ ਬਣ ਜਾਂਦਾ ਸੀ।

ਪਰ ਇਹ ਤਾਂ ਹੋਇਆ ਇਕ ਅਸਲੋਂ ਜ਼ਾਤੀ ਜਿਹਾ ਸਬੱਬ ਕਿ ਸੇਖੋਂ ਹੁਰੀਂ ਮੇਰੇ ਪ੍ਰੋਫ਼ੈਸਰ ਰਹੇ ਤੇ ਬਾਅਦ ਵਿਚ ਵੀ, ਸਾਡੇ ਦੋਹਾਂ ਦੇ, ਸਿੱਖਿਆ ਦੇ ਖੇਤਰ ਵਿਚ ਸੰਬੰਧਿਤ ਹੋਣ ਕਾਰਨ, ਚੰਗੇ ਸੰਬੰਧ ਬਣੇ ਰਹੇ, ਪਰ ਨਿਰਾ ਇਹੋ ਸਬੱਬ ਤਾਂ ਉਨ੍ਹਾਂ ਨੂੰ ਉਸ ਸਨਮਾਨ ਦੇ ਯੋਗ ਨਹੀਂ ਬਣਾ ਦੇਂਦਾ, ਜਿਸ ਦੇ ਉਹ ਪਾਤਰ ਬਣਾਏ ਗਏ ਹਨ। ਇਸ ਯੋਗਤਾ ਦਾ ਆਧਾਰ ਤਾਂ ਸਰਪਰ ਉਸ ਦੇਣ ਦੇ ਗੌਰਵ ਨੇ ਹੀ ਬਣਨਾ ਸੀ, ਜੋ ਲੇਖਕ-ਸੇਖੋਂ ਦੀ ਕਲਮ ਪੰਜਾਬੀ ਸਾਹਿੱਤ ਨੂੰ ਦੇ ਸਕੀ ਹੈ। ਉਸ ਦੀ ਸਮੁੱਚੀ ਦੇਣ ਨੂੰ ਜੋਖਣ ਉਪਰੰਤ ਹੀ ਇਹ ਨਿਰਣਾ ਕੀਤਾ ਜਾ ਸਕਦਾ ਹੈ ਕਿ ਸਨਮਾਨ ਵਿਚ ਸੇਖੋਂ ਨੂੰ ਹੋਰ ਚੋਟੀ ਦੇ ਪੰਜਾਬੀ ਲੇਖਕਾਂ ਤੋਂ ਪ੍ਰਥਮਤਾ ਦੇਣੀ ਵਾਜਬ ਸੀ ਕਿ ਨਹੀਂ।

## - 4 -

ਮੇਰਾ ਯਕੀਨ ਹੈ, ਤੇ ਅਭਿਨੰਦਨ ਕਮੇਟੀ ਦੇ ਸਾਰੇ ਮੈਂਬਰ ਮੇਰੇ ਨਾਲ ਸਹਿਮਤ ਹਨ, ਕਿ ਇਸ ਆਪਣੀ ਕਿਸਮ ਦੇ ਪਹਿਲੇ ਸਨਮਾਨ ਲਈ ਸੇਖੋਂ ਦੀ ਚੋਣ ਕਰਨ ਵੇਲੇ ਕਿਸੇ ਤਰ੍ਹਾਂ ਦੀ ਰਿਆਇਤ ਨਹੀਂ ਵਰਤੀ ਗਈ ਤੇ ਫ਼ੈਸਲੇ ਦਾ ਨਿਰਣਾ ਹੱਕ-ਸੱਚ ਤੇ ਨਿਆਂ ਦੇ ਆਧਾਰ ਉੱਤੇ ਹੀ ਹੋਇਆ ਹੈ। ਲੋਕ-ਮੱਤ ਅਨੁਸਾਰ ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਹੁੰਦੀ, ਫੇਰ ਵੀ ਜਿਸ ਕਲਪਿਤ ਦਾਅਵੇ ਵੱਲ ਇਸ ਲੇਖ ਦੇ ਪਿਛਲੇ ਭਾਗ ਦੇ ਆਰੰਭ ਵਿਚ ਇਸ਼ਾਰਾ ਕੀਤਾ ਗਿਆ ਹੈ, ਉਸ ਨੂੰ ਮੁੰਦਾਵਣੀ ਨਾਲ ਢਕਣ ਲਈ ਕੇਵਲ ਤਿੰਨ ਨੁਕਤੇ ਪਾਠਕਾਂ ਦੇ ਧਿਆਨ ਗੋਚਰੇ ਕਰਨੇ ਜ਼ਰੂਰੀ ਸਮਝਦਾ ਹਾਂ :

(ੳ) ਪਹਿਲਾ ਇਹ ਕਿ ਸੇਖੋਂ ਦੀ ਦੇਣ ਪੰਜਾਬੀ ਸਾਹਿੱਤ ਦੇ ਭੰਡਾਰ ਨੂੰ ਚੋਖੀ, ਬਹੁ-ਪ੍ਰਕਾਰੀ ਤੇ ਨਿੱਗਰ ਹੈ। ਉਹ ਕਵਿਤਾ, ਕਹਾਣੀ, ਇਕਾਂਗੀ, ਪੂਰੇ ਨਾਟਕ, ਨਾਵਲ, ਸ੍ਵੈ-ਜੀਵਨੀ, ਸਾਹਿੱਤ-ਆਲੋਚਨਾ, ਸਾਹਿੱਤ-ਇਤਿਹਾਸ, ਪੰਜਾਬੀ ਭਾਸ਼ਾ ਦੇ ਵਿਕਾਸ, ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀਆਂ ਲਈ ਮੌਲਿਕ ਤੇ ਸੰਪਾਦਿਤ ਪਾਠ-ਸਾਮਗਰੀ ਅਤੇ ਪੰਜਾਬੀ ਤੋਂ ਅੰਗਰੇਜ਼ੀ ਤੇ ਅੰਗਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਵਰਗੇ ਵਿਸ਼ਿਆਂ ਉੱਤੇ ਹੱਥ ਅਜ਼ਮਾ ਚੁੱਕਾ ਹੈ। ਆਪਣੇ ਸਮਾਜ ਦੇ ਭਾਈਚਾਰੇ, ਧਰਮਚਾਰੇ, ਦਰਸ਼ਨਚਾਰੇ, ਅਰਥਚਾਰੇ, ਰਾਜਚਾਰੇ ਤੇ ਸਾਹਿੱਤਚਾਰੇ ਬਾਰੇ ਅਨੇਕ ਲੇਖ ਇਨ੍ਹਾਂ ਤੋਂ ਇਲਾਵਾ ਹਨ।

ਸੇਖੋਂ ਸਾਹਿਬ ਨੇ ਬਹੁਤ ਲਿਖਿਆ ਹੈ, ਪਰ ਪੰਜਾਬੀ ਵਿਚ ਉਨ੍ਹਾਂ ਤੋਂ ਵੱਧ ਲਿਖਣ ਵਾਲੇ ਲੇਖਕ ਮੌਜੂਦ ਹਨ। ਅੰਮ੍ਰਿਤਾ, ਦੁੱਗਲ ਤੇ ਨਰਿੰਦਰਪਾਲ ਦੀਆਂ ਮਿਸਾਲਾਂ ਹੀ ਕਾਫ਼ੀ ਹਨ ਪਰ ਨਾਲ ਹੀ ਮੈਂ ਉਸ ਦੀ ਰਚਨਾ ਦੀ ਬਹੁ-ਪ੍ਰਕਾਰਤਾ ਦਾ ਜ਼ਿਕਰ ਵੀ ਕੀਤਾ ਹੈ ਤੇ ਮੈਨੂੰ ਲੱਗਦਾ ਹੈ ਕਿ ਜੇ ਪੰਜਾਬੀ ਦੇ ਸਾਰੇ ਪੁਰ-ਨਵੀਸ ਲੇਖਕਾਂ ਦੇ ਵਿਸ਼ਿਆਂ ਦੀ ਇਕ ਤੁਲਨਾਤਮਕ ਸਾਰਣੀ ਤਿਆਰ ਕੀਤੀ ਜਾਵੇ ਤਾਂ ਕਿਸੇ ਵਿਚ ਇਕ ਤੇ ਕਿਸੇ ਵਿਚ ਦੂਜੀ ਵਿਧਾ ਅਜਿਹੀ ਨਿਕਲ ਪਵੇਗੀ, ਜੋ ਸੇਖੋਂ-ਸਾਹਿੱਤ ਵਿਚ ਤਾਂ ਹੈ, ਪਰ ਹੋਰਨਾਂ ਪਾਸੋਂ ਅਣਛੂਹ ਰਹਿ ਗਈ ਹੈ।

ਪੰਜਾਬੀ ਨੂੰ ਬਹੁ-ਰਚਨੇਈ, ਬਹੁ-ਪ੍ਰਕਾਰੀ ਤੇ ਨਿੱਗਰ ਦੇਣ ਨਾਲ ਨਿਹਾਲ ਕਰਨ ਵਾਲਾ ਪਹਿਲਾ ਨੁਕਤਾ ਹੈ, ਜਿਸ ਨੇ ਮੈਨੂੰ ਸੇਖੋਂ ਦੀ ਪ੍ਰਥਮਤਾ ਪ੍ਰਵਾਨ ਕਰਨ ਲਈ ਪ੍ਰੇਰਿਆ।

(ਅ) ਦੂਜਾ ਨੁਕਤਾ ਕੁੱਝ ਵਧੇਰੇ ਗੌਰਵਮਈ, ਬੁਨਿਆਦੀ ਤੇ ਦੂਰ-ਪ੍ਰਭਾਵੀ ਹੈ ਤੇ ਇਸ ਦਾ ਠੀਕ ਪ੍ਰਸੰਗ ਸਮਝਣ ਲਈ ਇਸ ਨੂੰ ਪਿਛੋਕੜ ਤੋਂ ਚੁੱਕਣ ਦੀ ਲੋੜ ਹੈ।

ਸੇਖੋਂ ਦੇ ਲਿਖਣਾ ਸ਼ੁਰੂ ਕਰਨ ਤੋਂ ਪਹਿਲਾਂ ਸੋਵੀਅਤ ਰੂਸ ਦੇ ਮੱਟ ਵਿੱਚੋਂ ਨਿਕਲੇ ਹੋਏ ਮਾਰਕਸਵਾਦ ਦੀ ਲਾਲੀ, ਤਕਰੀਬਨ ਸਾਰੇ ਸੰਸਾਰ ਦੇ ਚੋਟੀ ਦੇ ਬੁੱਧੀਮਾਨਾਂ ਤੇ ਸਾਹਿੱਤਕਾਰਾਂ ਦੀ ਦ੍ਰਿਸ਼ਟੀ ਉੱਤੇ ਆਪਣਾ ਕੁੱਝ ਨਾ ਕੁੱਝ ਰੰਗ ਚਾੜ੍ਹ ਚੁੱਕੀ ਸੀ। ਮਾਰਕਸਵਾਦੀਆਂ ਅਨੁਸਾਰ ਬ੍ਰਹਿਮੰਡਾਂ ਦਾ ਸਚੇਤ ਕਰਤਾ ਕੋਈ ਨਹੀਂ, ਇਹ ਸਭ ਪੰਜਾਂ ਤੱਤਾਂ ਦੀ ਜਾਂ ਪਦਾਰਥ ਦੀ ਖੇਡ ਹੈ। ਸਮਸਤ ਪ੍ਰਕਿਰਤੀ ਦੀ ਲੀਲ੍ਹਾ ਦੀ ਬੁਨਿਆਦ ਇੱਕਤਾ ਉੱਤੇ ਨਹੀਂ, ਦ੍ਵੰਦ ਉੱਤੇ ਟਿਕੀ ਹੋਈ ਹੈ। ਮਨੁੱਖੀ ਸਮਾਜ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਹੈ। ਮਜ਼ੂਰਾਂ ਤੇ ਕਿਰਸਾਣਾਂ ਦਾ ਕੰਮ ਹੈ ਹੇਠਲੀ ਨੂੰ ਉੱਤੇ ਲਿਆਉਣਾ ਤੇ ਰਾਜ ਦੀ ਸੱਤਾ ਨੂੰ ਹਥਿਆ ਕੇ ਪਿਛਲੀ ਰਾਜਸੀ ਸ਼੍ਰੇਣੀ ਦੀ ਵਿਚਾਰਧਾਰਾ ਦੀ ਸਿਰੀ ਸਦਾ ਲਈ ਫੇਹ ਦੇਣੀ। ਸ਼੍ਰੇਣੀਗਤ ਸਮਾਜ ਵਿਚ ਪੈਦਾ ਹੋਏ ਧਰਮ ਦੇ ਫ਼ਲਸਫ਼ੇ ਦੇ ਵਿਹਾਰ ਤੇ ਆਦਰਸ਼, ਇਸ ਦੇ ਸਾਰੇ ਆਰਥਿਕ ਤੇ ਰਾਜਨੀਤਕ ਢਾਂਚੇ, ਉਨ੍ਹਾਂ ਕਾਬਜ਼ ਸ਼੍ਰੇਣੀਆਂ ਦੇ ਉਸਾਰੇ ਹੋਏ ਸਨ, ਜੋ ਜਨ-ਸਾਧਾਰਨ ਨੂੰ ਸਦਾ ਲਈ ਪਰਾਧੀਨ ਬਣਾ ਕੇ ਆਪਣੀ ਸੰਪਤੀ ਤੇ ਪ੍ਰਭੁਤਾ ਨੂੰ ਸਦੀਵੀ ਬਣਾਉਣਾ ਲੋਚਦੀਆਂ ਸਨ। ਪਦਾਰਥ, ਆਦਿਮ ਤੇ ਅੰਤਮ ਯਥਾਰਥ ਹੋਣ ਦੇ ਕਾਰਨ, ਮਨੁੱਖ ਨੂੰ ਆਪਣੀ ਤੇ ਹੋਰਨਾਂ ਦੀ ਗਤੀ ਲਈ, ਧਰਮ ਤੇ ਮੋਖ ਦਾ ਖਹਿੜਾ ਛੱਡ ਕੇ 'ਕਾਮ' ਤੇ 'ਅਰਥ' ਵੱਲ ਤਤਪਰ ਹੋਣਾ ਚਾਹੀਦਾ ਹੈ ਤਾਂ ਜੋ ਸਾਇੰਸ ਤੇ ਤਕਨਾਲੌਜੀ ਰਾਹੀਂ ਸਭ ਦੀਆਂ ਜ਼ਰੂਰੀ ਲੋੜਾਂ ਪੂਰੀਆਂ ਕਰਨ ਤੇ ਸਭ ਦਾ ਢਿੱਡ ਇਕਸਾਰ ਭਰਨ ਦੀ ਸੰਭਾਵਨਾ ਉੱਘੜ ਸਕੇ। ਪਰਾਧੀਨਤਾ ਤੇ ਲੁੱਟ-ਖਸੁੱਟ ਦੀ ਥਾਂ ਆਜ਼ਾਦੀ, ਸਮਤਾ ਤੇ ਸਮਾਨਤਾ ਤੇ ਲੋਕ-ਹਿਤ ਦਾ ਪਹਿਰਾ ਜਾਰੀ ਹੋਵੇ। ਨਿਜੀ ਜਾਇਦਾਦ ਤੇ ਜ਼ਾਤੀ ਨਫ਼ੇ ਦਾ ਰਾਜ ਨਸ਼ਟ ਕੀਤੇ ਬਿਨਾਂ ਕਿਸੇ ਵੀ ਆਰਥਿਕ-ਸਮਾਜਿਕ ਪ੍ਰਗਤੀ ਦਾ ਸੁਫ਼ਨਾ ਸਾਕਾਰ ਨਹੀਂ ਹੋ ਸਕਦਾ। ਇਸ ਤਰ੍ਹਾਂ ਦੇ ਬਹੁ-ਦਿਸ਼ਾਈ ਕਾਰਜ-ਕ੍ਰਮ ਦੀ ਸਫਲਤਾ ਲਈ ਪਾਰਟੀ ਦੀ ਪ੍ਰਭੁਤਾ ਹੋਣੀ ਲਾਜ਼ਮੀ ਹੈ ਜੋ ਇਸ ਸ਼ਰਤ ਉੱਤੇ ਵਾਪਰ ਸਕਦੀ ਹੈ ਕਿ ਪਾਰਟੀ ਪ੍ਰਤਿ ਅਨਿੰਨ ਭਗਤੀ ਤੇ ਕਰੜੇ ਜ਼ਬਤ ਦਾ ਵਰਤਾਰਾ ਪ੍ਰਵਾਨ ਕੀਤਾ ਜਾਵੇ.....।

ਕੁੱਝ ਇਸ ਤਰ੍ਹਾਂ ਦੇ ਵਿਕੋਲਿੱਤਰੇ ਖ਼ਿਆਲ ਸਨ, ਜੋ ਸਾਡੇ ਵੇਲੇ ਕਾਲਜਾਂ, ਯੂਨੀਵਰਸਿਟੀਆਂ ਦੇ ਬੁੱਧੀਜੀਵੀਆਂ ਦੇ ਮਾਨਸਿਕ ਆਕਾਸ਼ ਉੱਤੇ ਬੱਦਲਾਂ ਵਾਂਗ ਛਾਏ ਰਹਿੰਦੇ ਸਨ। ਪੱਛਮੀ ਦੇਸਾਂ ਵਿਚ ਜਿਥੋਂ ਦੇ ਸਮਾਜਿਕ ਫ਼ਲਸਫ਼ੇ ਦੇ ਵਿਕਾਸ ਨੇ ਇਸ ਪਦਾਰਥਵਾਦ ਨੂੰ ਜਨਮ ਦਿੱਤਾ ਸੀ, ਇਸ ਦੇ ਹੱਕ ਤੇ ਵਿਰੋਧ ਵਿਚ ਬੜੀਆਂ ਤੱਤੀਆਂ ਬਹਿਸਾਂ ਛਿੜੀਆਂ, ਵੱਡੇ ਵੱਡੇ ਗ੍ਰੰਥ ਲਿਖੇ ਗਏ—ਏਥੋਂ ਤਕ ਕਿ ਹਥਿਆਰਬੰਦ ਟੱਕਰਾਂ ਵੀ ਹੋਈਆਂ।

ਸਾਹਿੱਤਕਾਰ ਨੇ, ਗੋਰਕੀ ਵਰਗੇ ਪਦਾਰਥਵਾਦੀਆਂ ਦੇ ਵਿਆਪਕ ਪ੍ਰਭਾਵ ਹੇਠ, ਸਾਹਿੱਤ-ਰਚਨਾ ਵਿਚ ਪਦਾਰਥਵਾਦੀ-ਸਮਾਜਵਾਦੀ-ਸਾਮਵਾਦੀ ਤੇ ਵਿਰੋਧ-ਵਿਕਾਸੀ ਦ੍ਰਿਸ਼ਟੀ ਅਪਣਾਉਣ ਦੀ ਜ਼ੋਰਦਾਰ ਵਕਾਲਤ ਸ਼ੁਰੂ ਕੀਤੀ ਤੇ ਇਸੇ ਸੰਬੰਧ ਵਿਚ ਕੁੱਝ ਪ੍ਰਮੁਖ ਸਾਹਿੱਤਕਾਰਾਂ, ਜਿਵੇਂ ਗੋਰਕੀ, ਟੋਮਸ ਮਾਨ, ਫ਼ਾਰਸਟਰ ਤੇ ਰੋਮਾਂ ਰੋਲਾਂ, ਆਦਿ ਨੇ ਪੈਰਿਸ ਵਿਚ ਇਕ ਕਾਨਫ਼ਰੰਸ ਬੁਲਾ ਕੇ ਇਕ ਐਲਾਨ ਛਾਪਿਆ (1935), ਜਿਸ ਦਾ ਪ੍ਰਭਾਵ ਉਸ ਵੇਲੇ ਦੀ ਸਾਰੀ ਦੁਨੀਆ ਦੇ ਸਾਹਿੱਤਿਕ ਝੁਕਾਵਾਂ ਨੂੰ ਨਿਸਚਿਤ ਕਰਨ ਵਾਲਾ ਸਾਬਤ ਹੋਇਆ। ਇਸ ਪ੍ਰਭਾਵ ਦਾ ਪ੍ਰਮੁੱਖ ਨਾਂ 'ਪ੍ਰਗਤੀਵਾਦ' ਪ੍ਰਚਲਿਤ ਹੋਇਆ।

ਪ੍ਰੋਫ਼ੈਸਰ ਸੇਖੋਂ ਦੀ ਖ਼ੁਸ਼ਕਿਸਮਤੀ ਸੀ ਕਿ ਪ੍ਰਗਤੀਵਾਦੀ ਸਾਹਿੱਤ ਦੇ ਉਭਾਰ ਤੇ ਮੁੱਢਲੇ ਗਠਨ ਵਾਲੇ ਸਾਲਾਂ ਵਿਚ ਉਹ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਲੱਗੇ ਹੋਏ ਸਨ। ਅੰਮ੍ਰਿਤਸਰ ਵਿਚ ਉਨ੍ਹਾਂ ਦੀ ਸੰਗਤ ਹੋਈ ਮੁਹੱਮੇਡਨ ਐਂਗਲੋ-ਓਰੀਐਂਟਲ ਕਾਲਜ ਦੇ ਪ੍ਰਿੰਸੀਪਲ ਡਾ. ਮੁਹੰਮਦ ਤਾਸੀਰ ਨਾਲ ਤੇ ਇਸੇ ਕਾਲਜ ਦੇ ਅੰਗਰੇਜ਼ੀ ਦੇ ਇਕ ਪ੍ਰੋਫ਼ੈਸਰ ਫ਼ੈਜ਼ ਅਹਿਮਦ ਫ਼ੈਜ਼ ਨਾਲ, ਜੋ ਮਗਰੋਂ ਜਾ ਕੇ ਡਾ. ਤਾਸੀਰ ਦਾ ਸਾਂਢੂ ਤੇ ਉਰਦੂ ਦਾ ਅੰਤਰਰਾਸ਼ਟਰੀ ਪ੍ਰਸਿੱਧੀ ਦਾ ਸ਼ਾਇਰ ਬਣਿਆ। ਸਾਂਢੂਆਂ ਦੀ ਇਹ ਜੋੜੀ ਪੈਰਿਸ ਤੇ ਲਖਨਊ ਦੇ ਸਾਹਿੱਤਿਕ ਏਲਾਨਾਂ ਦੀ ਪੈਰੋਕਾਰ ਸੀ। ਇਨ੍ਹਾਂ ਨੇ ਅੰਮ੍ਰਿਤਸਰ ਦੇ ਕੁੱਝ ਉਰਦੂ ਤੇ ਪੰਜਾਬੀ ਦੇ ਲੇਖਕਾਂ ਨੂੰ ਇਕੱਠਿਆਂ ਕਰ ਕੇ ਸਾਹਿੱਤਿਕ ਬੈਠਕਾਂ ਬੁਲਾਉਣੀਆਂ ਸ਼ੁਰੂ ਕਰ ਦਿੱਤੀਆਂ। ਪ੍ਰੋਫ਼ੈਸਰ ਸੇਖੋਂ ਇਨ੍ਹਾਂ ਬੈਠਕਾਂ ਵਿਚ ਮੌਜੂਦ ਹੁੰਦੇ ਸਨ ਤੇ ਇਨ੍ਹਾਂ ਦੀਆਂ ਨਾਟਕ ਤੇ ਕਥਾ-ਖੇਤਰ ਦੀਆਂ ਮੁੱਢਲੀਆਂ ਰਚਨਾਵਾਂ ਤੋਂ ਹੀ ਇਨ੍ਹਾਂ ਬੈਠਕਾਂ ਵਿਚ ਉੱਭਰ ਰਹੀ ਸੋਚ ਦਾ ਪਤਾ ਲੱਗ ਜਾਂਦਾ ਹੈ।

1936 ਦੇ ਉਹ ਦਿਨ ਜਾ ਤੇ ਇਹ ਦਿਨ ਆ, ਸੇਖੋਂ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ। ਉਹ ਬੈਠਕਾਂ ਤਾਂ ਛੇਤੀ ਹੀ ਮੁੱਕ ਗਈਆਂ, ਪਰ ਸੇਖੋਂ ਕਾਰੇ ਲੱਗ ਚੁੱਕਾ ਸੀ। ਉਦੋਂ ਉਸ ਦੀ ਅੰਗਰੇਜ਼ੀ ਦੀ ਕਵਿਤਾ ਨੂੰ ਅੰਗਰੇਜ਼ੀ ਦੀ ਆਪਣੀ ਜਨਮ-ਭੂਮੀ ਵਿਚ ਮਾਨਤਾ ਮਿਲਣ ਲੱਗ ਪਈ ਸੀ ਤੇ ਐਨ ਸੰਭਵ ਸੀ ਕਿ ਮੁਲਕ ਰਾਜ ਆਨੰਦ ਜਾਂ ਖ਼ੁਸ਼ਵੰਤ ਸਿੰਘ ਵਾਂਗ ਉਹ ਵੀ ਆਪਣੀ ਸਾਰੀ ਮੌਲਿਕਤਾ ਅੰਗਰੇਜ਼ੀ ਦੀ ਝੋਲੀ ਵਿਚ ਪਾ ਦੇਂਦਾ ਜਾਂ ਫ਼ੈਜ਼, ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ ਤੇ ਸਆਦਤ ਹਸਨ ਮੰਟੋ ਵਾਂਗ, ਉਰਦੂ ਵੱਲ ਨਿਕਲ ਜਾਂਦਾ, ਪਰ ਉਸ ਦੀ ਪੇਂਡੂ ਪਿਛੋਕੜ ਨੇ ਉਸ ਨੂੰ ਪੰਜਾਬੀ ਨਾਲ ਜੋੜੀ ਰੱਖਿਆ। ਇਸ ਦਾ ਫ਼ੌਰੀ ਨਤੀਜਾ ਇਹ ਹੋਇਆ ਕਿ ਉਸ ਦੀਆਂ ਲਿਖਤਾਂ ਨਾਲ ਪੰਜਾਬੀ ਸਾਹਿੱਤਕਾਰੀ ਵਿਚ ਇਕ ਨਵਾਂ ਮੋੜ ਆਉਣਾ ਸ਼ੁਰੂ ਹੋ ਗਿਆ। ਇਸ ਨੂੰ ਖੱਬੇ-ਪੱਖੀ, ਸਮਾਜਵਾਦੀ ਮੋੜ ਕਹਿ ਲਈਏ ਜਾਂ ਪ੍ਰਗਤੀਵਾਦੀ ਮੋੜ, ਮੋਟੇ ਤੌਰ ਉੱਤੇ, ਗੱਲ ਇੱਕੋ ਹੈ। ਇਸ ਦੇ ਪ੍ਰਭਾਵ ਹੇਠ ਆਪਣੇ ਆਲੇ-ਦੁਆਲੇ ਨੂੰ ਵੇਖਣ ਪੜਤਾਲਣ ਵਾਲੀ ਇਕ ਨਵੇਕਲੀ ਦ੍ਰਿਸ਼ਟੀ, ਸਾਹਿੱਤ ਦੇ ਮਨੋਰਥਾਂ ਤੇ ਉਦੇਸ਼ਾਂ ਬਾਰੇ ਇਕ ਵੱਖਰੀ ਡਿੱਠ ਤੇ ਇਸ ਦੇ ਵਿਸ਼ੇ ਤੇ ਨਿਭਾਉ ਬਾਰੇ ਇਕ ਨਵੀਂ ਨੀਤੀ ਦਾ ਆਗਮਨ ਹੋਇਆ। ਮਸਲਨ, 'ਪੇਮੀ ਦੇ ਨਿਆਣੇ' ਜਾਂ 'ਮਹਾਤਮਾ' ਵਰਗੀ ਰਚਨਾ, ਉਸ ਤੋਂ ਪਹਿਲਾਂ ਲਿਖ ਰਹੇ ਪੰਜਾਬੀ ਸਾਹਿੱਤਕਾਰਾਂ ਵਿੱਚੋਂ, ਨਾ ਭਾਈ ਵੀਰ ਸਿੰਘ ਕਰ ਸਕਦਾ ਸੀ, ਨਾ ਪੂਰਨ ਸਿੰਘ, ਨਾ ਬ੍ਰਿਜ ਲਾਲ ਸ਼ਾਸਤਰੀ, ਨਾ ਕਿਰਪਾ ਸਾਗਰ, ਨਾ ਧਨੀ ਰਾਮ ਚਾਤ੍ਰਿਕ, ਨਾ ਚਰਨ ਸਿੰਘ ਸ਼ਹੀਦ, ਨਾ ਤੇਜਾ ਸਿੰਘ, ਤੇ ਨਾ ਹੀ ਨਾਨਕ ਸਿੰਘ। ਇਸ ਲਈ ਇਹ ਕੁਦਰਤੀ ਸੀ ਕਿ ਪੰਜਾਬੀ ਸਾਹਿੱਤ ਵਿਚ ਪਦਾਰਥਵਾਦੀ ਸਮਾਜਵਾਦੀ ਲਹਿਰ ਦੇ ਪ੍ਰਵੇਸ਼ ਦੇ ਸੰਬੰਧ ਵਿਚ ਉਸ ਦੀ ਸੇਵਾ ਨੂੰ ਮੁਖੀਆਂ ਵਾਲੀ ਅਹਿਮੀਅਤ ਮਿਲਦੀ।

ਪ੍ਰਗਤੀਵਾਦੀ ਝੰਡੇ ਹੇਠ ਸਭਾਵਾਂ ਥਾਂ ਪਰ ਥਾਂ ਸਥਾਪਿਤ ਹੋਣ ਲੱਗ ਪਈਆਂ। ਇਨ੍ਹਾਂ ਸੰਗਠਨਾਂ/ਸਭਾਵਾਂ ਦਿਆਂ ਮੰਚਾਂ ਤੋਂ ਬੋਲਦੇ ਰਹਿਣ, ਆਪਣੀਆਂ ਕਲਾਸਾਂ ਵਿਚ ਆਪਣੇ ਵਿਚਾਰ ਖੁੱਲ੍ਹੀ ਤਰ੍ਹਾਂ ਪ੍ਰਗਟਾਉਂਦੇ ਰਹਿਣ ਤੇ ਆਪਣੇ ਵਿਚਾਰਾਂ ਦੇ ਅਨੁਕੂਲ ਸਾਹਿੱਤ ਦੀਆਂ ਕਈ ਵਿਧਾਵਾਂ ਵਿਚ ਲਗਾਤਾਰ ਰਚਨਾ ਕਰਦੇ ਰਹਿਣ ਨਾਲ ਇਕ ਪਾਸੇ ਤਾਂ ਪੰਜਾਬੀ ਵਿਚ ਸੇਖੋਂ ਸਾਹਿਬ ਦਾ ਬਿੰਬ ਪ੍ਰਗਤੀਵਾਦ ਦੇ ਝੰਡਾ-ਬਰਦਾਰ ਵਾਲਾ ਬਣਦਾ ਗਿਆ ਤੇ ਦੂਜੇ ਪਾਸੇ ਪੰਜਾਬੀ ਸਾਹਿੱਤ ਦੇ ਸਾਰੇ ਨਕਸ਼ੇ ਉੱਤੇ ਪਿਆਜ਼ੀ ਤੋਂ ਲੈ ਕੇ ਗੂੜ੍ਹੇ ਕਿਰਮਚੀ ਰੰਗ ਦੀ ਕੂਚੀ ਫਿਰਦੀ ਗਈ। ਪੰਜਾਬ ਦੀ ਕਮਿਊਨਿਸਟ ਪਾਰਟੀ ਦੇ ਆਗੂਆਂ ਦੀ

ਸਹਾਇਕ ਅਗਵਾਈ ਤੇ ਸੋਵੀਅਤ ਰੂਸ ਦੇ ਕੰਡ ਉੱਤੇ ਰੱਖੇ ਅਦਿੱਸ ਹੱਥ ਦੀ ਇਸ ਰੰਗ-ਬਦਲੀ ਵਿਚ ਕਾਫ਼ੀ ਦੇਣ ਸੀ। 1936 ਤੋਂ ਬਾਅਦ ਦੇ ਚਾਲ੍ਹੀ ਵਰ੍ਹਿਆਂ ਵਿੱਚੋਂ ਦੋ ਢਾਈ ਦਹਾਕੇ ਤਾਂ ਪੰਜਾਬ ਵਿਚ ਅਜਿਹਾ ਮਾਹੌਲ ਬਣਿਆ ਰਿਹਾ ਕਿ ਕਿਸੇ ਲੇਖਕ ਦੇ ਹਲਕੇ ਜਾਂ ਤਿੱਖੇ ਰੰਗ ਦੇ ਪ੍ਰਗਤੀਵਾਦੀ ਨਾ ਹੋਣ ਨੂੰ ਬੌਧਿਕ ਪਛੜੇਵੇਂ ਦੀ ਪੱਕੀ ਨਿਸ਼ਾਨੀ ਸਮਝਿਆ ਜਾਂਦਾ ਸੀ। ਭਾਵੇਂ ਹੈ ਤਾਂ ਹਾਸੇ ਦੀ ਗੱਲ, ਪਰ ਹੈ ਸੱਚੀ। ਪੰਜਾਬੀ ਦੀ ਇਕ ਨਾਮਵਰ ਸ਼ਾਇਰਾ ਨੇ ਪੰਜਾਬੀ ਆਲੋਚਕਾਂ ਬਾਰੇ ਆਪਣਾ ਇਕ ਗਿਲਾ ਮੇਰੇ ਨਾਲ ਸਾਂਝਾ ਕਰਦਿਆਂ ਕਿਹਾ ਸੀ, "ਹੁਣ ਤਕ ਮੇਰੀਆਂ ਸੱਠ-ਪੈਂਹਠ ਨਜ਼ਮਾਂ ਵਿਚ ਮਜ਼ੂਰਾਂ-ਕਿਸਾਨਾਂ ਦਾ ਹਵਾਲਾ ਆ ਚੁੱਕਾ ਹੈ, ਫੇਰ ਵੀ ਪੰਜਾਬੀ ਦੇ ਆਲੋਚਕਾਂ ਵਿਚ ਮੇਰੇ ਪ੍ਰਗਤੀਵਾਦੀ ਹੋਣ ਦੀ ਕੋਈ ਚਰਚਾ ਨਹੀਂ ਚੱਲੀ....." ਤੇ ਇਸੇ ਤਰ੍ਹਾਂ ਸ਼ਹਿਰੀ ਪਿਛੋਕੜ ਵਾਲੇ ਇਕ ਹੁਨਰਮੰਦ ਨਾਵਲਕਾਰ ਨੇ ਪੰਜਾਬ ਵਿਧਾਨ ਸਭਾ ਤੇ ਲੋਕ-ਸਭਾ ਦੀਆਂ ਚੋਣਾਂ ਵਿਚ ਲੱਗੀ ਡਿਊਟੀ ਦਾ ਫ਼ਾਇਦਾ ਉਠਾਉਂਦਿਆਂ ਪਿੰਡ ਦੀਆਂ ਜ਼ਮੀਨਾਂ, ਫ਼ਸਲਾਂ, ਹਲਟ ਦੇ ਵੱਖ-ਵੱਖ ਭਾਗਾਂ ਤੇ ਖੇਤੀ ਦੇ ਕੁੱਝ ਸੰਦਾਂ, ਆਦਿ ਦਿਆਂ ਨਾਵਾਂ ਦੀਆਂ ਸੂਚੀਆਂ ਤਿਆਰ ਕਰਨ ਉਪਰੰਤ, ਘਰ ਪਹੁੰਚ ਕੇ, ਪਿੰਡਾਂ ਦੇ ਬਿਸਵੇਦਾਰਾਂ ਤੇ ਮੁਜ਼ਾਰਿਆਂ ਦੇ ਭਖਦੇ ਮਸਲਿਆਂ ਉੱਤੇ ਇਕ ਨਾਵਲ ਲਿਖ ਮਾਰਿਆ! ਸੰਘਣੇ ਪ੍ਰਭਾਵ ਵਾਲੇ ਦਿਨਾਂ ਦੀਆਂ ਇਹੋ ਜਿਹੀਆਂ ਹਸਾਉਣੀਆਂ ਸਾਹਿੱਤਿਕ ਯਾਦਾਂ ਬਥੇਰੀਆਂ ਹਨ, ਪਰ ਗੰਭੀਰ ਤੇ ਕੀਮਤੀ ਹਨ ਉਨ੍ਹਾਂ ਲੇਖਕਾਂ ਦੀਆਂ ਰਚਨਾਵਾਂ ਦੀਆਂ ਯਾਦਾਂ ਜੋ ਬਾਵਾ ਬਲਵੰਤ, ਮੋਹਨ ਸਿੰਘ, ਅੰਮ੍ਰਿਤਾ, ਦੁੱਗਲ, ਗਾਰਗੀ, ਗੁਰਬਖ਼ਸ਼ ਸਿੰਘ, ਸੁਰਿੰਦਰ ਸਿੰਘ ਨਰੂਲਾ, ਨਵਤੇਜ ਸਿੰਘ, ਸੰਤੋਖ ਸਿੰਘ ਧੀਰ ਤੇ ਕੁਲਵੰਤ ਸਿੰਘ ਵਿਰਕ ਵਰਗੇ ਲੇਖਕਾਂ ਨੇ ਇਸ ਪ੍ਰਭਾਵ ਥੱਲੇ ਉਪਜਾਈਆਂ। ਮੋਟੇ ਤੌਰ ਉੱਤੇ, 1936 ਤੋਂ 1976 ਤਕ ਦੇ ਚਾਰ ਦਹਾਕੇ, ਇਕ ਤਰ੍ਹਾਂ ਸੇਖੋਂ ਤੇ ਪ੍ਰਗਤੀਵਾਦੀ ਪੰਜਾਬੀ ਸਾਹਿੱਤ ਦੀ ਤਦਰੂਪਤਾ ਦਾ ਸਮਾਂ ਸਨ। ਇਸ ਲਹਿਰ ਦੇ ਦੂਰ-ਪ੍ਰਭਾਵ ਦਾ ਇਹ ਹਾਲ ਹੈ ਕਿ ਸੋਵੀਅਤ ਸਲਤਨਤ ਦੇ ਠੁੰਮ੍ਹਣੇ ਦੇ ਡਿੱਗ ਜਾਣ ਦੇ ਉਪਰੰਤ ਵੀ, ਕਾਫ਼ੀ ਪੰਜਾਬੀ ਲੇਖਕਾਂ ਦਾ ਪ੍ਰਗਤੀਵਾਦ ਕਾਇਮ ਹੈ ਤੇ ਖ਼ਿਆਲ ਹੈ ਕਿ ਅਜੇ ਬੜਾ ਚਿਰ ਆਪਣੀ ਪਛਾਣ ਕਾਇਮ ਰੱਖ ਲਵੇਗਾ।

ਵਰਤਮਾਨ ਪੰਜਾਬੀ ਸਾਹਿੱਤ ਨੂੰ ਇਹੋ ਜਿਹੇ ਕਿਸੇ ਹੋਰ ਵਿਆਪਕ ਹਲਕੇ ਜਾਂ ਗੂੜ੍ਹੇ ਰੰਗ ਵਿਚ ਰੰਗਣ ਦਾ ਦਾਅਵਾ, ਜਿਸ ਨਾਲ ਲੇਖਕਾਂ ਤੇ ਸਮਾਲੋਚਕਾਂ ਦੀਆਂ ਘੱਟੋ-ਘੱਟ ਤਿੰਨ ਪੀੜ੍ਹੀਆਂ ਪ੍ਰਭਾਵਿਤ ਹੋਈਆਂ ਹੋਣ, ਸੇਖੋਂ ਤੋਂ ਸਿਵਾ ਸਾਡਾ ਕੋਈ ਹੋਰ ਲੇਖਕ ਨਹੀਂ ਕਰ ਸਕਦਾ ਤੇ ਇਹ ਹੈ ਦੂਜਾ ਵਜ਼ਨਦਾਰ ਕਾਰਨ ਜਿਸ ਕਰਕੇ ਇਸ ਅਭਿਨੰਦਨ ਲਈ ਸੇਖੋਂ ਨੂੰ ਪਹਿਲ ਦਿੱਤੀ ਜਾਣੀ ਜ਼ਰੂਰੀ ਲੱਗੀ।

(ੲ) ਤੀਜਾ ਕਾਰਨ, ਜੋ ਸਨਮਾਨ ਲਈ ਪ੍ਰੋਫ਼ੈਸਰ ਸੇਖੋਂ ਦੀ ਚੋਣ ਦੇ ਹੱਕ ਵਿਚ ਗਿਆ, ਉਸ ਦੀ ਉਮਰ ਸੀ।

ਜਿੰਨੇ ਵੀ ਜੀਉਂਦੇ ਸਾਹਿੱਤਕਾਰਾਂ ਦੇ ਨਾਂ ਉਪਰ ਆਏ ਹਨ ਤੇ ਹੋਰ, ਜਿਨ੍ਹਾਂ ਦੇ ਆ ਨਹੀਂ ਸਕੇ, ਉਹ ਸਾਰੇ, ਉਮਰ ਵਿਚ ਪ੍ਰੋਫ਼ੈਸਰ ਸੇਖੋਂ ਤੋਂ ਛੋਟੇ ਹਨ/ਸਨ ਤੇ ਪੂਰਬੀ ਸਭਿਆਚਾਰ ਅਨੁਸਾਰ ਸਤਿਕਾਰ, ਛੋਟੀ ਉਮਰ ਵਾਲੇ ਪਾਸਿਉਂ ਵੱਡੀ ਉਮਰ ਵਾਲੇ ਪਾਸੇ ਵੱਲ ਵਧਦਾ ਹੈ। ਸੋ ਜੇ ਪ੍ਰੋਫ਼ੈਸਰ ਸੇਖੋਂ, ਹੋਰਨਾਂ ਪੱਖਾਂ ਤੋਂ ਆਪਣੇ ਸਮਕਾਲੀਆਂ ਦੇ ਬਰਾਬਰ ਵੀ ਹੋਣ, ਤਾਂ ਵੀ ਇਸ ਤੀਜੀ ਮਦ ਕਰ ਕੇ, ਉਨ੍ਹਾਂ ਨੇ ਬਾਜ਼ੀ ਲੈ ਜਾਣੀ ਸੀ। ਇਹ ਤਾਂ ਚੰਗਾ ਹੋਇਆ ਕਿ ਕਮੇਟੀ ਦੇ ਫ਼ੈਸਲੇ ਨਾਲ਼, ਕਿਸੇ ਦਾ ਹੱਕ ਵੀ ਨਹੀਂ ਮਰਿਆ ਤੇ ਦੇਸੀ ਸਭਿਆਚਾਰ ਦੇ ਇਕ ਪਰਵਾਨ ਨੈਤਿਕ ਵਿਹਾਰ ਦੀ ਪਾਲਨਾ ਵੀ ਹੋ ਗਈ।

- 5 -

ਮੇਰੇ ਮੁਲੰਕਣ ਅਨੁਸਾਰ ਸੇਖੋਂ, ਕੋਈ ਚਾਰ ਦਹਾਕੇ ਪੰਜਾਬੀ ਸਾਹਿੱਤ ਦੀ ਹਵਾ ਵਿਚ ਘੁਲਿਆ ਰਿਹਾ ਹੈ, ਉਹ ਸਾਡੇ ਸਾਹਾਂ ਦਾ ਭਾਈਵਾਲ ਬਣਿਆ ਰਿਹਾ ਹੈ। ਪੰਜਾਬ ਵਿਚ ਜੇ ਪ੍ਰਗਤੀਵਾਦ ਦੇ ਹਰ ਸਿੱਕੇ ਦੀ ਸਿੱਧ ਉੱਤੇ ਨਹੀਂ ਤਾਂ ਪੁੱਠ ਉੱਤੇ ਜ਼ਰੂਰ ਹੀ ਉਸ ਦੀ ਮੁਹਰ ਲੱਗੀ ਰਹੀ ਹੈ, ਪਰ ਉਸ ਦੀ ਕਥਨੀ ਤੇ ਕਰਨੀ ਦੀ ਫ਼ਿਲਮ ਨੂੰ ਮਨੋ-ਵਿਗਿਆਨਕ ਖ਼ੁਰਦਬੀਨ ਥੱਲਿਓਂ ਲੰਘਾਇਆ ਜਾਵੇ ਤਾਂ ਸਾਫ਼ ਦਿੱਸਣ ਲੱਗ ਪੈਂਦਾ ਹੈ ਕਿ ਉਸ ਦਾ ਭਾਵਨਾ-ਜਗਤ ਘੱਟੋ-ਘੱਟ ਤਿੰਨ ਵਾਸੀਆਂ ਨੇ ਵਸਾਇਆ ਹੋਇਆ ਸੀ ਤੇ ਇਹ ਤਿੰਨੇ ਜਿਵੇਂ ਹਮੇਸ਼ਾ, ਆਪਸ ਵਿਚ ਘੁਲ-ਮਿਲ ਕੇ ਰਹਿੰਦੇ ਰਹੇ, ਉਵੇਂ ਹੀ ਆਪਣੇ ਸੁਆਮੀ, ਸੇਖੋਂ ਦੇ ਵੀ ਸਦਾ ਅੰਗ-ਸੰਗ ਰਹੇ। ਉਸ ਦੇ ਭਾਵਨਾ-ਜਗਤ ਦੇ ਇਹ ਤਿੰਨ ਸਹਿਵਾਸੀ ਹਨ: ਉਸ ਦਾ ਜੱਟਪੁਣਾ, ਉਸ ਦੀ ਸਿੱਖੀ ਤੇ ਉਸ ਦਾ ਮਾਰਕਸਵਾਦ—ਉਹ ਜੱਟਾਂ ਦੇ ਘਰ ਜੰਮਿਆ, ਇਸ ਲਈ ਉਹ ਜੱਟ ਹੈ; ਇਸ ਦੀ ਪ੍ਰਾਪਤੀ ਲਈ ਉਸ ਨੂੰ ਕੋਈ ਉੱਦਮ ਨਹੀਂ ਕਰਨਾ ਪਿਆ; ਉਹ ਸਿੱਖਾਂ ਦੇ ਘਰ ਜੰਮਿਆ, ਇਸ ਲਈ ਉਸ ਨੇ ਸਿੱਖ ਸਰੂਪ ਧਾਰੀ ਰੱਖਿਆ। ਜੱਟਪੁਣਾ ਉਸ ਦੇ ਲਹੂ ਵਿਚ ਹੈ ਤੇ ਸਿੱਖੀ ਦੀ ਉਸ ਨੂੰ ਗੁੜ੍ਹਤੀ ਮਿਲੀ, ਪਰ ਉਸ ਦਾ ਮਾਰਕਸਵਾਦ ਉਸ ਦੀ ਆਪਣੀ ਕਮਾਈ ਦਾ ਨਤੀਜਾ ਹੈ। ਉਸ ਦੇ ਅਧਿਐਨ ਤੇ ਨਿਰੀਖਣ ਨੇ ਉਸ ਨੂੰ ਇਸ ਰਾਹੇ ਤੋਰਿਆ। ਜੇ ਤਾਂ ਉਸ ਨੇ ਇਸ ਮਤ ਦੇ ਹੂੰਝਾ-ਫੇਰ ਸੁਭਾਅ ਨੂੰ ਪਾਰਟੀ ਦੇ ਸ਼ਿਕੰਜੇ ਵਿਚ ਕਸੀਜ ਕੇ ਪਰਵਾਨ ਕੀਤਾ ਹੁੰਦਾ ਤਾਂ ਹੋ ਸਕਦਾ ਸੀ, ਉਸ ਦੇ ਜੱਟਵਾਦ ਤੇ ਸਿੱਖੀ ਵਾਲੀ ਲੱਗ-ਲਬੇੜ ਨੂੰ ਪੂਰੀ ਤਰ੍ਹਾਂ ਮਾਂਜਾ ਫਿਰ ਜਾਂਦਾ ਪਰ ਇਉਂ ਹੋ ਨਾ ਸਕਿਆ। ਸੋ ਉਸ ਨੇ ਤਿੰਨਾਂ ਨੂੰ ਰਲਾ ਕੇ ਇਕ ਸੁਖਾਵਾਂ ਜਿਹਾ 'ਤ੍ਰਿਫਲਾ' ਬਣਾ ਲਿਆ। ਜਿੰਨਾ ਚਿਰ ਉਸ ਦੀ ਪ੍ਰਭੁਤਾ ਨੂੰ ਕਿਸੇ ਮਾਰਕਸਵਾਦੀ/ਪ੍ਰਗਤੀਵਾਦੀ ਪਾਸੇ ਤੋਂ ਵੰਗਾਰਿਆ ਨਾ ਗਿਆ ਉਸ ਦੀ ਪਿਛਲੇ ਪੰਜਾਬੀ ਸਾਹਿੱਤ ਦੀ ਵਿਆਖਿਆ ਤੇ ਉਸ ਦਾ 'ਤ੍ਰਿਫਲਾਵਾਦ' ਜਿਉਂ ਦਾ ਤਿਉਂ, ਪਰਵਾਨ ਹੁੰਦਾ ਰਿਹਾ, ਪਰ ਜਦੋਂ ਇਕ ਹੋਰ ਮਾਰਕਸਵਾਦੀ ਪ੍ਰੋ. ਕਿਸ਼ਨ ਸਿੰਘ ਨੇ ਹਰ ਸਭਾ ਵਿਚ ਪਹੁੰਚ ਕੇ, ਭਲਵਾਨਾਂ ਵਾਂਗ, ਐਲੀ ਐਲੀ ਕਰ ਕੇ, ਉਸ ਦੀ ਇਕ ਇਕ ਫ਼ਾਰਮੂਲੇਸ਼ਨ ਨੂੰ ਮੂਧਾ ਮਾਰਨਾ ਸ਼ੁਰੂ ਕੀਤਾ ਤਾਂ ਪੰਜਾਬੀ ਆਲੋਚਕ ਦੋ ਧੜਿਆਂ ਵਿਚ ਵੰਡੇ ਗਏ—ਬਾਬਾ ਫ਼ਰੀਦ ਬਾਰੇ ਸੰਤ ਸਿੰਘੀ ਮੁਲੰਕਣ/ਕਿਸ਼ਨ ਸਿੰਘ ਮੁਲੰਕਣ, ਗੁਰਬਾਣੀ ਦੀ ਸੰਤ ਸਿੰਘੀ ਜੋਖ/ਕਿਸ਼ਨ ਸਿੰਘੀ ਜੋਖ, ਵਾਰਸ਼ਸ਼ਾਹ ਦੀ ਹੀਰ ਦੀ ਸੰਤ ਸਿੰਘੀ ਵਿਆਖਿਆ/ਕਿਸ਼ਨ ਸਿੰਘੀ ਵਿਆਖਿਆ। ਇਸ ਨਾਲ ਕਈ ਬੰਦ ਮੂੰਹ ਵੀ ਖੁੱਲ੍ਹਣ ਲੱਗ ਪਏ ਤੇ ਸੇਖੋਂ ਨੂੰ ਨਾ ਚਾਹੁੰਦਿਆਂ ਵੀ ਵਿਵਾਦ ਦੇ ਕੇਂਦਰ ਵਿਚ ਖੜਾ ਹੋਣਾ ਪਿਆ। ਹੁਣ ਜਿਹੜੇ ਰੂੜ੍ਹੀਵਾਦੀ ਸਿੱਖ, ਕਦੀ ਉਸ ਨੂੰ ਸਿੱਖੀ ਦੇ ਪ੍ਰਚਾਰ ਲਈ ਦੂਰ ਦੂਰ ਥਾਵਾਂ ਉੱਤੇ ਭੇਜਿਆ ਕਰਦੇ ਸਨ ਤੇ ਸਿੱਖ ਸਿਆਸਤ ਬਾਰੇ ਬੰਦ ਕਮਰਿਆਂ ਵਿਚ ਉਸ ਦੀ ਅਗਵਾਈ ਭਾਲਦੇ ਹੁੰਦੇ ਸਨ, ਉਨ੍ਹਾਂ ਨੂੰ ਉਸ ਦੇ ਗੁਰਬਾਣੀ ਬਾਰੇ ਪ੍ਰਗਟਾਏ ਕੁੱਝ ਵਿਚਾਰਾਂ ਉੱਤੇ ਸਖ਼ਤ ਇਤਰਾਜ਼ ਹੋਣ ਲੱਗ ਪਿਆ ਹੈ ਤੇ ਉਹ ਉਸ ਨੂੰ ਘੋਰ ਮਾਰਕਸਵਾਦੀ ਦੱਸ ਕੇ ਉਸ ਨੂੰ ਸਿੱਖ ਮੰਨਣ ਤੋਂ ਇਨਕਾਰੀ ਹੋ ਖਲੋਤੇ ਹਨ। ਦੂਜੇ ਪਾਸੇ ਉਸ ਦੇ ਰੂੜ੍ਹੀਵਾਦੀ ਮਾਰਕਸੀ ਮਿੱਤਰ, ਜੋ ਕਦੀ ਲੋਕ-ਸਭਾ ਤੇ ਵਿਧਾਨ-ਸਭਾ ਵਿਚ ਉਸ ਨੂੰ ਆਪਣਾ ਬੁਲਾਰਾ ਬਣਾਉਣ ਵਾਸਤੇ ਆਪਣੀ ਪਾਰਟੀ ਦੀਆਂ ਟਿਕਟਾਂ ਲੈ ਕੇ ਉਸ ਦੇ ਅੱਗੇ-ਪਿੱਛੇ ਫਿਰਿਆ ਕਰਦੇ ਸਨ, ਪੰਜਾਬ ਦੇ ਵਰਤਮਾਨ ਸੰਕਟ ਬਾਰੇ ਉਸ ਦੇ ਪ੍ਰਗਟਾਏ ਵਿਚਾਰਾਂ ਤੋਂ ਰੁੱਸ ਕੇ ਉਸ ਨੂੰ ਮਾਰਕਸਵਾਦ-ਵਿਰੋਧੀ ਸਿੱਖ ਦੱਸਦੇ ਫਿਰਦੇ ਹਨ। ਜੱਟਪੁਣਾ

ਉਸ ਦਾ ਖੁੱਸ ਨਹੀਂ ਸਕਦਾ। ਜ਼ਮੀਨ ਉਸ ਕੋਲ ਆਪਣੀ ਹੈ ਤੇ ਪੋਤਰਾ, ਜਿਸ ਨੂੰ ਉਡੀਕਦਿਆਂ ਉਸ ਦੇ ਅੰਦਰ ਦਾ ਜੱਟ ਹਰਦਮ ਤਰਲੋ-ਮੱਛੀ ਹੋਇਆ ਰਹਿੰਦਾ ਸੀ, ਉਸ ਦੀਆਂ ਅੱਖਾਂ ਦਾ ਤਾਰਾ ਬਣਿਆ ਹੋਇਆ ਹੈ। ਉਸ ਦਾ ਆਪਣਾ ਪਿੰਡ, ਦਾਖਾ (ਜਿਸ ਨੂੰ ਉਸ ਦਾ ਬਾਪ 'ਦਿੱਲੀ ਦਾ ਬੱਚਾ' ਕਿਹਾ ਕਰਦਾ ਸੀ), ਉਸ ਦੀ ਆਪਣੀ ਭੋਇੰ, ਉਸ ਦੀਆਂ ਆਪਣੀਆਂ ਬੰਬੀਆਂ ਤੇ ਉਸ ਦੇ ਆਪਣੇ ਬੂਹਲ!

ਵਾਹ ਨੀ ਨਿਜੀ ਜਾਇਦਾਦੇ! ਤੇਰੀ ਸਦਾ ਈ ਜੈ!

ਅਸਲ ਵਾਕਿਆ ਇਹ ਹੈ ਕਿ ਸੇਖੋਂ ਰੂੜ੍ਹੀਵਾਦੀ ਕਦੀ ਵੀ ਨਹੀਂ ਸੀ—ਨਾ ਜੱਟ ਵਜੋਂ, ਨਾ ਸਿੱਖ ਵਜੋਂ ਤੇ ਨਾ ਮਾਰਕਸਵਾਦੀ ਵਜੋਂ। ਇਸੇ ਤਰ੍ਹਾਂ, ਉਹ ਸਦਾਚਾਰ, ਸਾਹਿੱਤ ਜਾਂ ਰਾਜਨੀਤੀ ਵਿਚ ਵੀ ਲਕੀਰ ਦਾ ਕੱਟੜ ਫ਼ਕੀਰ ਕਦੀ ਨਹੀਂ ਬਣਿਆ। ਉਸ ਨੂੰ ਚਾਨਣ ਦੇ ਪ੍ਰਵੇਸ਼ ਲਈ ਕੋਈ ਨਾ ਕੋਈ ਸ਼ੀਤ ਖੁੱਲ੍ਹੀ ਰੱਖਣ ਦੀ ਵਾਦੀ ਹੈ। ਬਿਲਕੁਲ ਬੰਦ, ਘੁੱਪ ਹਨੇਰੇ ਕਮਰੇ ਵਿਚ ਉਸ ਨੂੰ ਆਪਣੀ ਬੁੱਧੀ ਦਾ ਸਾਹ ਘੁਟੀਂਦਾ ਲੱਗਦਾ ਹੈ। ਇਸ ਰੁਚੀ ਨੇ ਉਸ ਨੂੰ 'ਇਕ-ਫਲੀਏ' ਦੀ ਥਾਂ 'ਤ੍ਰਿਫਲੀਆ' ਬਣਾਇਆ ਹੈ। " 'ਨੀਲਾ ਤਾਰਾ' ਸਾਕੇ ਵਿਚ ਦਰਬਾਰ ਸਾਹਿਬ ਦੀ ਬੇਪਤੀ ਦੀ ਖ਼ਬਰ ਸੁਣ ਕੇ ਮੇਰੀਆਂ ਅੱਖਾਂ ਵਿੱਚੋਂ ਆਪਣੇ ਆਪ ਹੰਝੂ ਵਗ ਤੁਰੇ", ਇਕ ਵਾਰੀ ਸੇਖੋਂ ਨੇ ਦੱਸਿਆ ਸੀ ਕਿ ਇਸ 'ਆਪਣੇ ਆਪ' ਹੰਝੂਆਂ ਦੇ ਵਗ ਤੁਰਨ ਪਿੱਛੇ ਉਸ ਦੇ 'ਤ੍ਰਿਫਲੇ' ਵਾਲੇ ਸਿੱਖ ਦੀ ਤੜਪ ਕੰਮ ਕਰ ਰਹੀ ਸੀ ਤੇ ਹੋ ਸਕਦਾ ਹੈ ਉਹੀ ਉਸ ਦੇ ਮੌਜੂਦਾ 'ਪੰਜਾਬਵਾਦੀ' ਰੁਖ਼ ਦੀ ਵੀ ਜ਼ਿੰਮੇਵਾਰ ਹੋਵੇ ਤੇ ਜਦੋਂ, ਸਰੋਤਿਆਂ ਨਾਲ ਭਰੇ ਹੋਏ ਹਾਲ ਵਿਚ ਪ੍ਰੋ. ਕਿਸ਼ਨ ਸਿੰਘ ਵੱਲੋਂ ਹੋ ਰਹੀ ਬੇਤਰਸ ਨਿਖੇਧੀ ਦੀ ਝਾਲ ਨਾ ਝੱਲ ਕੇ ਸੇਖੋਂ ਨੇ ਕਿਸ਼ਨ ਸਿੰਘ ਦੀ ਜ਼ਾਤ-ਗੋਤ ਦੀ ਕਥਿਤ ਨਿਊਨਤਾ ਦਾ ਨਫ਼ਰਤ ਭਰਿਆ ਜ਼ਿਕਰ ਕੀਤਾ ਸੀ ਤਾਂ ਇਸ ਤ੍ਰਿਫਲੇ ਵਿੱਚੋਂ ਉਸ ਦਾ ਜੱਟ ਨੰਗਾ ਹੋ ਖੜੋਤਾ ਸੀ, ਜਿਹੜਾ ਲਾਜਵਾਬ ਹੋਣ ਤੋਂ ਪਿੱਛੋਂ 'ਤੇਲੀ ਓ ਤੇਲੀ! ਤੇਰੇ ਸਿਰ 'ਤੇ ਕੋਹਲੂ' ਵਰਗੀਆਂ ਬੇਤੁਕੀਆਂ ਨੂੰ ਵੀ ਕਾਫ਼ੀਏ ਤੇ ਰਦੀਫ਼ ਵਾਲਾ ਛੰਦ ਮੰਨਣ ਲੱਗ ਪੈਂਦਾ ਹੈ! ਉਸ ਨੇ ਆਪਣੇ ਪ੍ਰਗਤੀਵਾਦ ਨੂੰ ਆਪਣੇ ਜੱਟਵਾਦ ਤੇ ਸਿੱਖਵਾਦ ਦੇ ਉਪਰ ਰੱਖ ਕੇ ਤਿੰਨਾਂ ਨੂੰ ਸਹਿਵਾਸ ਦਾ ਵਲ ਸਿਖਾਇਆ ਹੋਇਆ ਹੈ—ਤੇ ਐਵੇਂ, ਕਦੀ ਕਦੀ ਹੀ, ਆਪਣੇ ਅੰਦਰਲੇ ਜੱਟ ਤੇ ਸਿੱਖ ਨੂੰ ਸਿਰ ਚੁੱਕਣ ਦੇਂਦਾ ਹੈ। ਇਸ ਤਰ੍ਹਾਂ ਉਸ ਨੂੰ ਵਿਆਪਕ ਸਿਆਸੀ ਯਥਾਰਥ ਨਾਲ ਸਿੱਝਣ, ਉਦਾਰਤਾ ਦੀ ਖੁੱਲ੍ਹੀ ਵਰਤੋਂ ਕਰਨ ਤੇ ਆਪਣੇ ਸੱਤਵਾਦ ਨੂੰ ਪਰਖਣ ਦੇ ਵਧੇਰੇ ਮੌਕੇ ਮਿਲਦੇ ਹਨ ਅਤੇ ਸਾਹਿੱਤ ਵਿਚ ਪਿਆਜ਼ੀ ਤੋਂ ਕਿਰਮਚੀ ਤਕ ਹੀ ਨਹੀਂ, ਹਰੇ ਤੋਂ ਖੱਟੇ ਤਕ ਪਹੁੰਚਣ ਦਾ ਵਿਸ਼ਵਾਸ ਵੀ ਜਾਗਦਾ ਹੈ।

ਬਹੁਤਿਆਂ ਨੇ ਉਸ ਦੇ ਅਵਗੁਣਾਂ ਨੂੰ ਵੇਖ ਕੇ ਅਣਡਿੱਠ ਕੀਤਾ ਹੈ ਤੇ ਉਸ ਦੇ ਗੁਣਾਂ ਨੂੰ ਵਡਿਆਇਆ ਹੈ। ਅਸੀਂ ਵੀ ਸਮਝਦੇ ਹਾਂ ਕਿ ਉਸ ਦੇ ਅਵਗੁਣ, ਜੋ ਸਾਥੋਂ ਭੁੱਲੇ ਹੋਏ ਨਹੀਂ, ਸਾਬਤ ਕਰਦੇ ਹਨ ਕਿ ਸੇਖੋਂ ਮਨੁੱਖ ਹੈ ਤੇ ਉਸ ਦੇ ਗੁਣ, ਜਿਨ੍ਹਾਂ ਦਾ ਪੱਲੜਾ ਬਹੁਤ ਭਾਰਾ ਹੈ, ਸਾਬਤ ਕਰਦੇ ਹਨ ਕਿ ਉਹ ਸਾਡੇ ਵੱਲੋਂ ਵੱਡੇ ਤੋਂ ਵੱਡੇ ਸਤਿਕਾਰ ਦਾ ਹੱਕਦਾਰ ਹੈ।

ਉਹ ਸਾਡੇ ਅਭਿਨੰਦਨ ਦਾ ਯੋਗ ਪਾਤਰ ਹੈ।

## - 6 -

ਏਥੋਂ ਤਕ ਤਾਂ ਹੈ ਉਹ ਲੇਖ ਜੋ ਮੈਂ ਆਪਣੇ ਸੰਪਾਦਿਤ ਸੰਕਲਨ *ਸੰਤ ਸਿੰਘ ਸੇਖੋਂ*

(1991, ਨਵਯੁਗ ਪਬਲਿਸ਼ਰਜ਼, ਦਿੱਲੀ) ਦੇ ਸੰਪਾਦਕੀ ਵਜੋਂ ਲਿਖਿਆ ਸੀ। ਇਹ ਸੰਕਲਨ, ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ, ਸੇਖੋਂ ਦੇ ਸਨਮਾਨ ਲਈ ਤਿਆਰ ਕੀਤਾ ਗਿਆ ਸੀ। ਮੇਰੇ ਇਸ ਸੰਪਾਦਕੀ ਦੇ ਅੰਤਲੇ ਵਾਕ ਵਿਚ ਸੇਖੋਂ ਦੇ ਅਵਗੁਣਾਂ ਦੀ ਗੱਲ ਦੱਬੀ ਜਿਹੀ ਜ਼ਬਾਨ ਵਿਚ ਛੇੜੀ ਹੋਈ ਤਾਂ ਸੀ ਪਰ ਇਸ ਨੂੰ ਸੰਤ ਸਿੰਘ ਦੇ ਮਨੁੱਖ ਹੋਣ ਦਾ ਸਬੂਤ ਦੱਸ ਕੇ ਲੁਕਾਉਣ ਦਾ ਜਤਨ ਕੀਤਾ ਹੋਇਆ ਸੀ। ਕਿਸੇ ਵੀ ਸਿਰਕੱਢ ਲੇਖਕ ਤੇ ਵਿਦਵਾਨ ਦੇ ਸਨਮਾਨ ਵਿਚ ਤਿਆਰ ਕੀਤੇ ਜਾਣ ਵਾਲੇ ਗ੍ਰੰਥ ਦੀ ਪ੍ਰਕਿਰਤੀ ਦੀ ਮੰਗ ਹੁੰਦੀ ਹੈ ਕਿ ਮੁਖ ਪਾਤਰ ਦੇ ਗੁਣ ਹੀ ਗਾਏ ਜਾਣ ਤੇ ਉਸ ਦੇ ਅਵਗੁਣਾਂ ਦੀ ਵੱਧ ਤੋਂ ਵੱਧ ਪਰਦਾਪੋਸ਼ੀ ਕੀਤੀ ਜਾਏ—ਦੁੱਧ ਵਿਚ ਕਾਂਜੀ ਦੀ ਇਕ ਵੀ ਛਿੱਟ ਪੈ ਜਾਏ ਤਾਂ ਦੁੱਧ, ਦੁੱਧ ਨਹੀਂ ਰਹਿੰਦਾ। ਮੇਰੇ ਵੱਲੋਂ ਸਨਮਾਨ ਦੇ ਪਾਤਰ ਦੀ ਸ਼ਖ਼ਸੀਅਤ ਵਿਚ ਅਵਗੁਣਾਂ ਦੀ ਹੋਂਦ ਵੱਲ ਇਸ਼ਾਰਾ ਕੀਤਾ ਜਾਣਾ ਵੀ ਸਨਮਾਨ ਦੀ ਮਰਿਆਦਾ ਦਾ ਉਲੰਘਣ-ਮਾਤਰ ਹੀ ਸੀ, ਪਰ ਕਿਉਂਕਿ ਮੈਂ ਤਾਂ ਉਦੋਂ ਵੀ ਮੈਂ ਹੀ ਸਾਂ ਸੋ ਇਸ਼ਾਰਾ ਕਰਨ ਦੀ ਜ਼ਿਆਦਤੀ ਤੋਂ ਬਾਜ਼ ਨਹੀਂ ਸਾਂ ਆਇਆ। ਹੁਣ ਜਦੋਂ ਮੈਂ ਇਸ ਲੇਖ ਨੂੰ ਆਪਣੇ ਸੰਗ੍ਰਹਿ *ਮੁਹਾਂਦਰੇ* ਵਿਚ ਸ਼ਾਮਲ ਕਰਨ ਦਾ ਮਨ ਬਣਾਇਆ ਤਾਂ ਮੈਨੂੰ, ਆਪਣੇ ਪਾਤਰ ਦੇ ਸਿੱਧੇ ਪਾਸੇ ਦੇ ਨਾਲ ਉਸ ਦੇ ਪੁੱਠੇ ਪਾਸੇ ਦੀ ਝਲਕ ਵਿਖਾਉਣ ਵਿਚ ਕਿਸੇ ਤਰ੍ਹਾਂ ਦੇ ਸੰਕੋਚ ਦੀ ਲੋੜ ਮਹਿਸੂਸ ਨਹੀਂ ਹੋ ਰਹੀ। ਸੇਖੋਂ ਦਾ ਇਕ ਬੜਾ ਪਿਆਰਾ ਲੱਛਣ ਇਹ ਸੀ ਕਿ, ਪਾਰ-ਵਸਾਂਦੀ, ਉਹ ਝੂਠ ਨਹੀਂ ਸੀ ਬੋਲਦਾ। ਇਸੇ ਲਈ ਉਹ ਆਪਣੇ ਕਿਸੇ ਵੀ ਅਵਗੁਣ ਨੂੰ ਬਹੁਤੀ ਦੇਰ ਲੁਕਾ ਕੇ ਨਹੀਂ ਸੀ ਰੱਖ ਸਕਦਾ। ਉਸ ਦੀ ਕਿਸੇ ਹਰਕਤ ਕਰਕੇ ਕੋਈ ਉਸ ਨੂੰ ਬੜਾ ਗਿਰਿਆ ਹੋਇਆ ਇਨਸਾਨ ਕਹੇ ਜਾਂ ਸ਼ਰੀਫ਼ਾਂ ਦੇ ਆਚਾਰ-ਵਿਹਾਰ ਤੋਂ ਹੇਠਲੇ ਦਰਜੇ ਦੇ ਆਚਾਰ ਦਾ ਮਾਲਕ ਸਮਝੇ ਤਾਂ ਪਿਆ ਸਮਝੇ। ਸੇਖੋਂ ਨੂੰ ਆਪਣਾ ਆਚਾਰ, ਲੋਕ-ਸਭਿਆਚਾਰ ਦੇ ਮਿਆਰਾਂ ਉੱਤੇ ਪੂਰਾ ਉਤਰਨ ਵਾਲਾ ਬਣਾ ਲੈਣ ਦਾ ਖ਼ਿਆਲ ਕਦੀ ਨਹੀਂ ਸੀ ਆਇਆ। 'ਆਖ਼ਰ ਮਨ ਮੇਰਾ ਆਪਣਾ ਹੈ, ਇਸ ਦੀ ਮੱਤ ਨੂੰ ਛੱਡ ਕੇ ਮੈਂ ਪਰਾਈ ਮੱਤ ਨੂੰ ਕਿਸ ਕਰਕੇ ਅਪਣਾਵਾਂ ? ਕਿਸੇ ਦੀ ਖ਼ੁਸ਼ੀ ਲਈ ਜਾਂ ਉਸ ਤੋਂ ਡਰ ਕੇ ਮੈਂ ਆਪਣੀ ਜੀਵਨ-ਸ਼ੈਲੀ ਕਿਉਂ ਬਦਲਾਂ ? ਮੈਂ ਤਾਂ ਉਹੀ ਰਹਿਣਾ ਚਾਹਾਂਗਾ, ਜੋ ਮੈਂ ਹਾਂ—ਚੰਗਾ ਹਾਂ ਜਾਂ ਮੰਦਾ।' ਕੁੱਝ ਇਸ ਤਰ੍ਹਾਂ ਦਾ ਪ੍ਰਤਿਕਰਮ ਹੁੰਦਾ ਸੀ ਸੇਖੋਂ ਦਾ, ਆਪਣੇ ਨਿੰਦਕਾਂ ਪ੍ਰਤੀ। ਜਦੋਂ ਸੇਖੋਂ ਜੀਉਂਦਾ ਸੀ ਤਾਂ ਆਪਣੇ ਮੰਦ ਨੂੰ ਨਸ਼ਰ ਹੁੰਦਿਆਂ ਵੇਖ ਕੇ ਬਹੁਤ ਘੱਟ ਘਬਰਾਇਆ ਕਰਦਾ ਸੀ। ਮੈਂ ਉਸ ਦੇ ਪਿੱਛੋਂ ਉਸ ਦੀ ਜੀਵਨ-ਸ਼ੈਲੀ ਦੇ ਸਾਹਮਣੇ ਸ਼ੀਸ਼ਾ ਰੱਖਣ ਤੋਂ ਕਿਉਂ ਘਬਰਾਵਾਂ ?

ਮੈਂ ਸੇਖੋਂ ਦਾ ਆਦਰ-ਮਾਣ ਉਸ ਦੀਆਂ ਸਾਹਿੱਤਿਕ ਪ੍ਰਾਪਤੀਆਂ ਤੇ ਆਪਣੇ ਵਿਦਿਆਰਥੀਆਂ ਨਾਲ ਗ਼ੈਰ-ਰਸਮੀ, ਦੋਸਤਾਨਾ ਰਵੱਈਏ ਕਰਕੇ ਕਰਦਾ ਸਾਂ, ਹੁਣ ਵੀ ਕਰਦਾ ਹਾਂ ਤੇ ਕਰਦਾ ਵੀ ਰਹਾਂਗਾ, ਪਰ ਉਸ ਦੇ ਦੋ ਲੱਛਣ ਜੋ ਹਮੇਸ਼ਾ ਉਸ ਦੇ ਅੰਗ-ਸੰਗ ਰਹੇ, ਮੈਨੂੰ ਕਦੀ ਵੀ ਨਹੀਂ ਭਾਏ। ਮੈਨੂੰ ਪਿੱਛੇ-ਖਿੱਚੂ ਕਹਿ ਲਉ, ਅਤੀਤੀਆ ਕਹਿ ਲਉ, ਜ਼ਮਾਨੇ ਨਾਲ ਕਦਮ ਨਾ ਮਿਲਾ ਸਕਣ ਵਾਲਾ ਕਹਿ ਲਉ, ਪਰ ਮੈਂ ਅੱਜ ਵੀ ਉਸ ਦੇ ਇਨ੍ਹਾਂ ਲੱਛਣਾਂ ਨੂੰ ਕੁਲੱਛਣ ਹੀ ਕਹਿੰਦਾ ਹਾਂ।

ਪਹਿਲਾ ਕੁਲੱਛਣ, ਜਿਸ ਤੋਂ ਮੈਨੂੰ ਚਿੜ ਸੀ, ਸੇਖੋਂ ਸਾਹਿਬ ਦੀ ਪੈਸੇ ਲਈ ਰੋਗੀ ਖਿੱਚ ਸੀ। ਪੈਸਾ ਮਿਲਣਾ ਚਾਹੀਦਾ ਹੈ, ਭਾਵੇਂ ਉਸ ਲਈ ਕੁੱਝ ਵੀ ਕਰਨਾ ਪਵੇ ਤੇ ਜਦੋਂ

ਇਕ ਵਾਰੀ ਹੱਥ ਵਿਚ ਆ ਜਾਵੇ ਤਾਂ ਜਾਣ ਨਹੀਂ ਦੇਣਾ ਭਾਵੇਂ ਉਧਾਰ ਹੀ ਕਿਉਂ ਨਾ ਲਿਆ ਹੋਵੇ। ਪੈਸੇ ਦੇ ਸਾਹਮਣੇ ਇਖ਼ਲਾਕ ਕੀ ਮੈਅਨੇ ਰੱਖਦਾ ਹੈ ? ਇਕ ਵਾਰੀ ਸੇਖੋਂ ਦੀ ਗੱਲ ਛਿੜ ਪਈ ਤਾਂ ਮੈਨੂੰ ਉਸ ਦੇ ਭਣੇਵੇਂ ਤੇਜਵੰਤ ਗਿੱਲ ਨੇ ਜਾਂ ਖ਼ਬਰੇ ਉਥੇ ਬੈਠੇ ਕਿਸੇ ਹੋਰ ਜਾਣਕਾਰ ਬੰਦੇ ਨੇ ਦੱਸਿਆ ਕਿ ਭਾਈ ਜੋਧ ਸਿੰਘ ਤੇ ਪ੍ਰੋ. ਵਰਿਆਮ ਸਿੰਘ ਨੇ ਜਦੋਂ ਮਾਡਲ ਟਾਊਨ, ਲੁਧਿਆਣੇ ਵਿਚ ਰਿਹਾਇਸ਼ੀ ਪਲਾਟ ਖ਼ਰੀਦੇ ਤਾਂ ਵਰਿਆਮ ਸਿੰਘ ਦੇ ਕਹਿਣ-ਕਹਾਉਣ ਉੱਤੇ ਪ੍ਰੋ. ਸਾਹਿਬ ਸਿੰਘ ਨੇ ਵੀ ਇਕ ਪਲਾਟ ਲੈ ਲਿਆ ਪਰ ਲੋੜ ਪੈਣ ਉੱਤੇ ਉਨ੍ਹਾਂ ਨੇ ਉਹ ਪਲਾਟ ਵੇਚ ਦਿੱਤਾ। ਸੇਖੋਂ ਨੇ, ਵਰਿਆਮ ਸਿੰਘ ਦਾ ਜ਼ੋਰ ਪੁਆ ਕੇ ਉਨ੍ਹਾਂ ਪਾਸੋਂ, ਛੇਤੀ ਮੋੜ ਦੇਣ ਦਾ ਬਚਨ ਦੇ ਕੇ, ਪੈਸੇ ਤਾਂ ਬਟੋਰ ਲਏ ਪਰ ਸੇਖੋਂ ਦੀ 'ਛੇਤੀ' ਏਨੀ ਲਮਕੀ ਤੇ ਪ੍ਰੋ. ਸਾਹਿਬ ਸਿੰਘ ਹੁਰਾਂ ਏਨੀ ਵਾਰੀ ਸੇਖੋਂ ਨੂੰ ਆਪਣੀਆਂ ਫੌਰੀ ਲੋੜਾਂ ਦਾ ਇਹਸਾਸ ਕਰਾਇਆ ਕਿ ਅੱਕ ਕੇ ਪੈਸਿਆਂ ਦਾ ਖਹਿੜਾ ਹੀ ਛੱਡ ਦਿੱਤਾ। ਸੇਖੋਂ ਉੱਤੇ ਕੰਗਾਲੀ ਦੇ ਦਿਨ ਵੀ ਆਏ ਤੇ ਖ਼ੁਸ਼ਹਾਲੀ ਦੇ ਵੀ ਪਰ ਉਸ ਨੂੰ ਕਰਜ਼ਾ ਲਾਹੁਣ ਦਾ ਖ਼ਿਆਲ ਤਕ ਵੀ ਕਦੀ ਨਾ ਆਇਆ। ਪ੍ਰੋ. ਸਾਹਿਬ ਸਿੰਘ ਨੇ ਚੰਗਾ ਕੀਤਾ, ਪੈਸਿਆਂ ਦਾ ਖਹਿੜਾ ਛੱਡ ਦਿੱਤਾ ਕਿਉਂਕਿ ਇੱਲ ਦੇ ਆਲ੍ਹਣੇ ਵਿਚ ਪਹੁੰਚ ਚੁੱਕੇ ਮਾਸ ਦੀ ਵਾਪਸੀ ਦੀ ਝਾਕ ਰੱਖੀ ਰੱਖਣ ਨਾਲ ਸਿਵਾਏ ਦਿਮਾਗ਼ੀ ਪਰੇਸ਼ਾਨੀ ਦੇ ਹੋਰ ਕੁੱਝ ਨਹੀਂ ਲੱਭ ਸਕਦਾ।

ਮੈਨੂੰ ਸੰਤ ਸਿੰਘ ਹੁਰਾਂ ਦੇ ਏਸ ਲੀਚੜ ਸੁਭਾਅ ਦਾ ਨਿੱਜੀ ਤਜਰਬਾ ਉਦੋਂ ਹੋਇਆ ਜਦੋਂ ਮੈਂ ਉਨ੍ਹਾਂ ਦੇ ਸਨਮਾਨ ਵਿਚ ਅਭਿਨੰਦਨ ਗ੍ਰੰਥ ਤਿਆਰ ਕਰ ਰਿਹਾ ਸਾਂ। ਉਹ ਮੇਰੇ ਪਾਸ ਪਟਿਆਲੇ ਵਿਚ ਤਸ਼ਰੀਫ਼ ਲਿਆਏ ਤੇ ਆਉਂਦੇ ਸਾਰ ਬੋਲੇ, "ਪ੍ਰੀਤਮ ਸਿਆਂ, ਤੂੰ ਕਿਹਾ ਸੀ ਲੱਖ ਰੁਪੈ ਦੀ ਥੈਲੀ ਵੀ ਪੇਸ਼ ਕੀਤੀ ਜਾਵੇਗੀ ਪਰ ਕੀਤੀ ਤਾਂ ਹੈ ਨਹੀਂ।"

ਮੈਂ ਕਿਹਾ, "ਪ੍ਰੋਫ਼ੈਸਰ ਸਾਹਿਬ, ਅਭਿਨੰਦਨ ਗ੍ਰੰਥ ਤਿਆਰ ਹੋ ਲਵੇ, ਕਿਸੇ ਵੱਡੇ ਸਮਾਗਮ ਵਿਚ ਦੋਵੇਂ ਚੀਜ਼ਾਂ ਤੁਹਾਡੀ ਭੇਟ ਕਰਾਂਗੇ।"

ਬੋਲੇ, "ਤੁਸੀਂ ਲੱਖ ਰੁਪਈਏ ਜਮ੍ਹਾਂ ਕਰ ਚੁੱਕੇ ਓ ?"

ਮੈਂ ਕਿਹਾ, "ਜੀ, ਮਾਮੂਲੀ ਜਿਹੀ ਕਸਰ ਬਾਕੀ ਹੈ, ਸਨਮਾਨ ਵਾਲੇ ਦਿਨ ਤੋਂ ਪਹਿਲਾਂ ਪਹਿਲਾਂ ਪੂਰੀ ਹੋ ਜਾਵੇਗੀ।"

ਬੋਲੇ, "ਜਿੰਨੀ ਰਕਮ ਆ ਚੁੱਕੀ ਹੈ, ਮੈਨੂੰ ਉਹ ਤਾਂ ਹੁਣੇ ਦੇ ਦਿਉ, ਫ਼ੰਕਸ਼ਨ ਕਰਿਓ, ਭਾਵੇਂ ਨਾ।"

ਮੈਂ ਸਮਝਿਆ ਮਖ਼ੌਲ ਕਰ ਰਹੇ ਹਨ, ਪਰ ਅਗਲੇ ਹੀ ਪਲ ਪਤਾ ਲੱਗ ਗਿਆ ਕਿ ਉਹ ਤਾਂ ਜੋ ਕੁੱਝ ਕਹਿ ਰਹੇ ਸਨ, ਪੂਰੀ ਗੰਭੀਰਤਾ ਨਾਲ ਕਹਿ ਰਹੇ ਸਨ। ਉਨ੍ਹਾਂ ਨੂੰ ਤਾਂ ਡੀ.ਲਿਟ. ਦੀ ਮਾਨ-ਅਰਥ ਡਿਗਰੀ ਦੀ, ਨਾ ਅਭਿਨੰਦਨ ਗ੍ਰੰਥ ਦੀ ਤੇ ਨਾ ਹੀ ਕਿਸੇ ਵੱਡੇ ਸਨਮਾਨ-ਸਮਾਗਮ ਦੀ ਕੋਈ ਖਿੱਚ ਸੀ। ਅਸੀਂ ਐਵੇਂ ਜਾਨ ਮਾਰੀ ਜਾ ਰਹੇ ਸਾਂ। ਉਹ ਤਾਂ ਸਿਰਫ਼ ਪੈਸੇ ਦੇ ਭਾਈਵਾਲ ਸਨ ਤੇ ਉਨ੍ਹਾਂ ਲਈ ਪੈਸਾ ਉਹ ਹੁੰਦਾ ਸੀ ਜੋ ਅੱਜ, ਬਲਕਿ ਹੁਣ ਉਨ੍ਹਾਂ ਦੀ ਗੰਢ ਵਿਚ ਸੀ; ਕੱਲ ਦਾ ਕੀ ਪਤਾ, ਆਵੇ ਆਵੇ, ਨਾ ਆਵੇ ਨਾ ਹੀ ਆਵੇ।

ਮੈਂ ਤਸੱਲੀ ਦੇਂਦਿਆਂ ਕਿਹਾ, "ਪ੍ਰੋਫ਼ੈਸਰ ਜੀ, ਕਾਹਲੇ ਨਾ ਪਵੋ, ਅਸੀਂ ਅਖ਼ਬਾਰਾਂ ਵਿਚ ਏਲਾਨ ਕਰ ਚੁੱਕੇ ਹਾਂ ਕਿ ਸਮਾਗਮ ਦੇ ਮੌਕੇ ਉੱਤੇ ਇਕ ਲੱਖ ਦੀ ਥੈਲੀ ਸੇਖੋਂ ਜੀ ਨੂੰ ਪੇਸ਼ ਕੀਤੀ ਜਾਏਗੀ। ਥੈਲੀ ਤੁਹਾਨੂੰ ਅਵੱਸ਼ ਮਿਲੇਗੀ, ਪੈਸੇ ਭਾਵੇਂ ਸਟੇਜ ਉੱਤੇ ਹੀ ਗਿਣ ਲਿਓ।"

ਮੈਨੂੰ ਪਸਮਾਉਣ ਦੀ ਸੁਰ ਵਿਚ ਬੋਲੇ, "ਵੇਖ, ਪ੍ਰੀਤਮ ਸਿੰਘ! ਜਦੋਂ ਤੁਸੀਂ ਮੈਨੂੰ ਥੈਲੀ ਪੇਸ਼ ਕਰੋਗੇ, ਉਦੋਂ ਉਥੇ ਕਿਸੇ ਨੇ ਖੋਲ੍ਹ ਕੇ ਤਾਂ ਦੇਖਣੀ ਨਹੀਂ, ਤੁਸੀਂ ਮੈਨੂੰ ਤਾਂ ਹੁਣੇ ਪੈਸੇ ਫੜਾ ਦਿਓ, ਓਦੋਂ ਬੇਸ਼ੱਕ ਖ਼ਾਲੀ ਥੈਲੀ ਫੜਾ ਦੇਣੀ।"

ਮੈਂ ਆਪਣੀ ਖਿੱਝ ਅੰਦਰੇ ਅੰਦਰ ਦੱਬ ਲਈ। ਪਲ ਭਰ ਲਈ ਇਕ ਉਡਾਰ ਜਿਹਾ ਖ਼ਿਆਲ ਮੇਰੇ ਮਨ-ਮਸਤਕ ਵਿੱਚੋਂ ਉੱਗ ਕੇ ਲੋਪ ਹੋ ਗਿਆ ਕਿ ਇਸ ਭੁੱਖੜ ਦੇ ਸਨਮਾਨ ਦੀ ਗੱਲ ਛੁਹ ਕੇ ਮੈਂ ਬੜੀ ਗ਼ਲਤੀ ਕਰ ਬੈਠਾ ਹਾਂ। ਖ਼ੈਰ, ਜਿਵੇਂ ਵੀ ਹੋਇਆ, ਮੈਂ ਉਸ ਵੇਲੇ ਪ੍ਰੋਫ਼ੈਸਰ ਸਾਹਿਬ ਨੂੰ ਖ਼ਾਲੀ ਹੱਥ ਤੋਰ ਦਿੱਤਾ। ਪਰ ਸਮਾਗਮ ਤੋਂ ਪਹਿਲਾਂ ਉਨ੍ਹਾਂ ਦੀਆਂ ਕਈ ਕਾਹਲੀਆਂ ਚਿੱਠੀਆਂ ਥੈਲੀ ਲਈ ਤਰਲੇ ਕਰਦੀਆਂ ਤੇ ਦੇਸ-ਬਦੇਸ ਵੱਸਦੇ ਆਪਣੇ ਵਿਦਿਆਰਥੀਆਂ ਤੇ ਸਨੇਹੀਆਂ ਦੇ ਪਤੇ ਭੇਜ ਭੇਜ ਕੇ ਉਨ੍ਹਾਂ ਪਾਸੋਂ ਦੱਸੀਆਂ ਰਕਮਾਂ ਉਗਰਾਹੁਣ ਦੀਆਂ ਤਾਕੀਦ ਕਰਦੀਆਂ ਅਜੇ ਵੀ ਮੇਰੇ ਪਾਸ ਪਈਆਂ ਹੋਣਗੀਆਂ। ਸਨਮਾਨ ਕਮੇਟੀ ਦੀ ਇੱਛਾ ਸੀ ਕਿ ਪ੍ਰਸਤਾਵਿਤ ਸਨਮਾਨ-ਸਮਾਰੋਹ ਸੇਖੋਂ ਜੀ ਦੇ ਜਨਮ-ਦਿਨ ਉੱਤੇ ਬੜੀ ਸ਼ਾਨ ਤੇ ਧੂਮ-ਧਾਮ ਨਾਲ ਹੋਵੇ, ਪਰ ਉਨ੍ਹਾਂ ਦੀ ਇਕਦਮ ਲੱਖਪਤੀ ਬਣਨ ਦੀ ਤਿੱਖੀ ਭੁੱਖ ਨੇ ਸਾਨੂੰ ਇਕ ਛੋਟਾ ਜਿਹਾ ਸਮਾਗਮ ਛੇਤੀ ਕਰਨ ਉੱਤੇ ਮਜਬੂਰ ਕਰ ਦਿੱਤਾ! ਇਕ ਖ਼ਤ ਵਿਚ ਤਾਂ ਉਨ੍ਹਾਂ ਨੇ ਇਹ ਵੀ ਸੁਝਾਇਆ ਹੋਇਆ ਸੀ ਕਿ ਜਿਹੜਾ ਪੈਸਾ ਫ਼ੰਕਸ਼ਨ ਉੱਤੇ ਖ਼ਰਚ ਕੀਤਾ ਜਾਣਾ ਹੈ, ਉਹ ਥੈਲੀ ਵਿਚ ਹੀ ਪਾ ਦਿੱਤਾ ਜਾਏ ਤੇ ਫ਼ੰਕਸ਼ਨ ਨਾ ਕੀਤਾ ਜਾਏ!

ਦੂਜਾ ਲੱਛਣ ਪਹਿਲੇ ਤੋਂ ਵੀ ਗਿਆ ਗੁਜ਼ਰਿਆ ਸੀ। ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪ੍ਰੋਫ਼ੈਸਰ ਵਰਿਆਮ ਸਿੰਘ ਨੂੰ ਸੰਤ ਸਿੰਘ ਹੁਰੀਂ ਆਪਣੀ ਓਟ ਵਾਂਗ ਵਰਤਦੇ ਸਨ। ਵਰਿਆਮ ਸਿੰਘ ਨਾਲ ਹੁੰਦਾ ਤਾਂ ਉਹ ਆਪਣੇ ਆਪ ਨੂੰ ਪੂਰਾ ਸਮਝਦੇ, ਨਾ ਹੁੰਦਾ ਤਾਂ ਅਧੂਰੇਪਨ ਦਾ ਇਹਸਾਸ ਹੰਢਾਉਂਦੇ। ਵਰਿਆਮ ਸਿੰਘ ਬੜਾ ਚੁਸਤ ਫ਼ਿਕਰੇਬਾਜ਼ ਤੇ ਹਾਸ-ਬਿਲਾਸੀ ਬੰਦਾ ਸੀ। ਜਦੋਂ ਵੀ ਉਸ ਦੀ ਚੰਡਾਲ-ਚੌਕੜੀ ਵਿਚ ਕਿਸੇ ਤੀਵੀਂ ਦੀ ਗੱਲ ਤੁਰਦੀ (ਤੇ ਇਹ ਕਿਵੇਂ ਹੋ ਸਕਦਾ ਹੈ ਕਿ ਚੰਡਾਲ-ਚੌਕੜੀ ਜੁੜ ਬੈਠੇ ਤੇ ਤੀਵੀਆਂ ਦੀਆਂ ਗੱਲਾਂ ਨਾ ਹੋਣ?), ਉਸ ਦਾ ਘੜਿਆ ਇਕ ਫ਼ਿਕਰਾ ਕਈ ਬੁੱਲ੍ਹਾਂ ਤੋਂ ਕਿਰਦਾ, 'ਕੋਈ ਭੀ ਔਰਤ ਬੁਰੇ ਕਾਮ ਕੇ ਲੀਏ ਬੁਰੀ ਨਹੀਂ ਹੋਤੀ!'

ਸ਼ਾਇਦ ਵਰਿਆਮ ਸਿੰਘ ਤਾਂ ਆਪਣੇ ਚੁਸਤ ਫ਼ਿਕਰੇ ਦੀ ਘਾੜਤ ਉੱਤੇ ਹੀ ਸੰਤੁਸ਼ਟ ਰਿਹਾ ਹੋਵੇ ਮੈਂ ਨਹੀਂ ਜਾਣਦਾ, ਪਰ ਸੰਤ ਸਿੰਘ ਨੇ, ਜਿੰਨਾ ਚਿਰ ਉਸ ਵਿਚ ਸਾਹ-ਸਤ ਹੈ ਸੀ, ਬੁਰੇ ਕੰਮ ਨੂੰ ਬੜੀ ਸਾਵਧਾਨੀ ਨਾਲ ਨਿਭਾਇਆ। ਇਕ ਵਾਰੀ ਪੰਜਾਬ ਦੇ ਭਾਸ਼ਾ ਵਿਭਾਗ ਨੇ ਇਕ ਸੈਮੀਨਾਰ ਨੰਗਲ ਵਿਚ ਰੱਖਿਆ। ਸੈਮੀਨਾਰ ਵਿਚ ਬੁਲਾਏ ਪ੍ਰਾਹੁਣਿਆਂ ਨੂੰ 'ਸਤਲੁਜ ਸਦਨ' ਵਿਚ ਠਹਿਰਾਇਆ ਗਿਆ। ਸੇਖੋਂ, ਡਾ. ਪਰਮਿੰਦਰ ਸਿੰਘ ਤੇ ਮੈਨੂੰ ਇੱਕੋ ਕਮਰੇ ਵਿਚ ਟਿਕਾਇਆ ਗਿਆ।

ਨੰਗਲ ਵਿਚ ਸਾਡਾ ਆਖ਼ਰੀ ਦਿਨ ਸੀ। ਰੋਟੀ-ਪਾਣੀ ਤੋਂ ਵਿਹਲੇ ਹੋ ਕੇ ਸੇਖੋਂ ਜੀ ਮੈਨੂੰ ਆਪਣੇ ਨਾਲ ਲੈ ਕੇ ਸਤਲੁਜ ਦਰਿਆ ਦੇ ਕੰਢੇ ਕੰਢੇ ਟਹਿਲਣ ਲੱਗ ਪਏ। ਨਜ਼ਾਰਾ ਬੜਾ ਸੁੰਦਰ ਸੀ। ਪਾਰਲੇ ਕੰਢੇ ਉੱਤੇ ਉੱਸਰੇ ਭੰਬੋਰ ਸਾਹਿਬ ਗੁਰਦੁਆਰੇ ਦੀਆਂ ਬਿਜਲੀਆਂ ਦੀ ਲਿਸ਼ਕ ਵਗਦੇ ਦਰਿਆ ਦੀਆਂ ਲਹਿਰਾਂ ਉੱਤੇ ਝੂਟੇ ਲੈਂਦੀ ਬੜੀ ਲੁਭਾਇਮਾਨ ਲੱਗ ਰਹੀ ਸੀ। ਚੇਤੇ ਨਹੀਂ ਉਸ ਸ਼ਾਮ ਸੈਮੀਨਾਰ ਵਿਚ ਕੋਈ ਚਰਚਾ ਛਿੜੀ ਸੀ ਜਾਂ ਚਾਹ-ਪਾਣੀ ਵੇਲੇ ਸੈਮੀਨਾਰੋਂ ਬਾਹਰ, ਕਿਸੇ ਚੱਲ ਰਹੇ ਪ੍ਰਸੰਗ ਵਿੱਚੋਂ ਉੱਭਰੀ ਸੀ, ਗੱਲ ਤੀਵੀਂ-ਮਰਦ ਦੇ ਰਿਸ਼ਤੇ ਦੁਆਲੇ ਘੁੰਮਣ ਲੱਗ ਪਈ ਸੀ। ਬੁਲਾਰਿਆਂ ਵੱਲੋਂ ਕੁਆਰੀਆਂ ਤੇ

ਵਿਆਹੀਆਂ ਨਾਲ ਇਸ਼ਕ, ਪਰ-ਨਾਰੀ-ਗਮਨ, ਸਦਾਚਾਰ, ਲੋਕ-ਲੱਜਾ, ਪੁੰਨ-ਪਾਪ, ਧਰਮ ਤੇ ਸੰਜਮ ਅਤੇ ਸ਼ਲੀਲ ਤੇ ਅਸ਼ਲੀਲ ਵਰਗੇ ਮੁੱਦੇ ਛੇੜੇ ਤੇ ਛੰਡੇ ਜਾ ਰਹੇ ਸਨ। ਦੇਸੀ-ਬਦੇਸੀ ਸਾਹਿੱਤਕਾਰਾਂ ਦੇ ਪਰ-ਨਾਰੀ-ਗਮਨ ਦੀਆਂ ਮਿਸਾਲਾਂ ਦੇ ਦੇ ਕੇ ਕਿਸੇ ਵੱਲੋਂ ਇਹ ਵੀ ਦੱਸਿਆ ਗਿਆ ਕਿ ਜਿਨ੍ਹਾਂ ਨੇ ਮੌਲਿਕ ਸਾਹਿੱਤ ਰਚਣਾ ਹੁੰਦਾ ਹੈ, ਉਨ੍ਹਾਂ ਲਈ ਨਾ ਵਿਆਹ ਵੇਲੇ ਦੀਆਂ ਸਹੁੰਆਂ ਨਾ ਧਾਰਮਿਕ ਬੰਦਸ਼ਾਂ ਤੇ ਨਾ ਹੀ ਭਾਈਚਾਰੇ ਜਾਂ ਸਮਾਜ ਦੀ ਨੁਕਤਾਚੀਨੀ ਨਿਸ਼ੇਧ ਦਾ ਕੰਮ ਕਰਦੀਆਂ ਹਨ। ਬਦਚਲਨੀ ਨੂੰ ਦਾਰਸ਼ਨਿਕ, ਮਨੋ-ਵਿਗਿਆਨਿਕ ਤੇ ਇਤਿਹਾਸਿਕ ਸ਼ਖ਼ਸੀਅਤਾਂ ਦੇ ਸੱਚੇ-ਝੂਠੇ ਨੰਮੂਨਿਆਂ ਨਾਲ ਪੁਸ਼ਟ ਕਰ ਕੇ ਜਾਇਜ਼ ਬਣਾਉਣ ਵਾਲੇ ਵਿਦਵਾਨ ਵੀ ਖੁੱਲ੍ਹ ਕੇ ਬੋਲੇ। ਇਸ ਸ਼ਾਮ ਦੀ ਬਹਿਸ ਦੀ ਪੁਨਰ ਜੁਗਾਲੀ ਕਰਦੇ ਕਰਦੇ ਅਸੀਂ ਆਪਣੇ ਸੌਣ-ਕਮਰੇ ਵਿਚ ਜਾ ਪਹੁੰਚੇ। ਪਰਮਿੰਦਰ ਸਿੰਘ ਪਹਿਲਾਂ ਹੀ ਆਪਣੇ ਪਲੰਘ ਉੱਤੇ ਲਮਲੇਟ ਸੀ। ਅਸੀਂ ਵੀ ਲੇਟ ਗਏ, ਕੁੱਝ ਚਿਰ ਗੱਲਾਂ ਜਾਰੀ ਰਹੀਆਂ, ਫੇਰ ਬਿਜਲੀ ਬੰਦ ਕਰ ਕੇ ਨੀਂਦਰ ਨੂੰ ਉਡੀਕਣ ਲੱਗੇ। ਪਤਾ ਨਹੀਂ ਮੈਨੂੰ ਕੀ ਸੁੱਝੀ, ਮੈਂ ਪੁੱਛਿਆ, "ਪ੍ਰੋਫ਼ੈਸਰ ਸਾਹਿਬ! ਤੁਸੀਂ ਪਹਿਲਾ ਸ਼ਿਕਾਰ ਕਿਵੇਂ ਫਸਾਇਆ ਸੀ?"

ਮੈਨੂੰ ਜਵਾਬ ਦੇਣ ਦੀ ਥਾਂ ਉਨ੍ਹਾਂ ਅਵਾਜ਼ ਦਿੱਤੀ, "ਪਰਮਿੰਦਰ ਸਿੰਘ?"

ਪਰਮਿੰਦਰ ਵੱਲੋਂ ਕੋਈ ਹੁੰਗਾਰਾ ਨਾ ਮਿਲਿਆ। ਸਾਰੇ ਦਿਨ ਦੀ ਥਕਾਵਟ ਸੀ, ਸੌਂ ਗਿਆ ਹੋਵੇਗਾ। ਉਂਜ ਮੈਨੂੰ ਹੈਰਾਨੀ ਬੜੀ ਹੋਈ ਕਿ ਆਪਣੇ ਲਿੰਗਿਕ ਸੰਬੰਧਾਂ ਬਾਰੇ ਕੁੱਝ ਨਾ ਲੁਕਾਉਣ ਵਾਲਾ ਸੇਖੋਂ, ਪਰਮਿੰਦਰ ਦੇ ਸਾਹਮਣੇ ਆਪਣੀ ਗੁਪਤ ਪਟਾਰੀ ਖੋਲ੍ਹਣ ਤੋਂ ਕਿਉਂ ਝਕ ਰਿਹਾ ਹੈ? ਪਰਮਿੰਦਰ ਦੀ ਚੁੱਪ ਤੇ ਘੁੱਪ ਹਨੇਰੇ ਨੇ ਬਿਸਤਰਿਆਂ ਦੇ ਸੂਰਮੇ ਨੂੰ ਆਪਣੇ ਕਾਰਨਾਮਿਆਂ ਦਾ ਕ੍ਰਮਿਕ ਇਤਿਹਾਸ ਇਉਂ ਸੁਣਾਉਣਾ ਸ਼ੁਰੂ ਕਰ ਦਿੱਤਾ, ਜਿਵੇਂ ਕੋਈ ਸਮਰਾਟ ਵੱਖ ਵੱਖ ਰਾਜਾਂ ਨੂੰ ਫ਼ਤਹਿ ਕਰਨ ਦੀ ਕਹਾਣੀ ਸੁਣਾ ਰਿਹਾ ਹੋਵੇ। ਜਦੋਂ ਤਾਨ ਏਥੇ ਟੁੱਟੀ ਕਿ "ਹੁਣ ਤਾਂ ਹਰ ਸ਼ਹਿਰ ਵਿਚ ਆਪਣੀ ਛਾਉਣੀ ਹੈ।" ਫੇਰ ਕੁੱਝ ਅਟਕ ਕੇ ਬੋਲੇ, "ਤੂੰ ਬੜਾ ਖ਼ਤਰਨਾਕ ਆਦਮੀ ਐਂ, ਕਿਤੇ ਮੇਰੀਆਂ ਸਾਰੀਆਂ ਛਾਉਣੀਆਂ ਦੇ ਨਾਂ-ਪਤੇ ਨਾ ਛਾਪ ਦੇਈਂ।"

ਮੈਂ ਬਚਨ ਦਿੱਤਾ ਕਿ ਨਹੀਂ ਛਾਪਦਾ ਤੇ ਇਸ ਲਈ ਮੈਂ ਸਭ ਕੁੱਝ ਜਾਣਦਾ ਹੋਇਆ ਵੀ ਆਪਣੇ ਪ੍ਰੋਫ਼ੈਸਰ ਦੇ ਕਾਰਨਾਮਿਆਂ ਦੀ ਦਾਸਤਾਨ ਨੂੰ ਹਵਾ ਨਹੀਂ ਲਵਾਉਂਦਾ। ਹਾਂ, ਇਹ ਦੱਸ ਦੇਂਦਾ ਹਾਂ ਕਿ ਉਸ ਰਾਤ ਜਿੰਨਾ ਮੈਂ ਸੇਖੋਂ ਦੀ ਸਾਫ਼ਗੋਈ ਤੋਂ ਪ੍ਰਭਾਵਿਤ ਹੋਇਆ, ਓਨੇ ਤੋਂ ਕਿਤੇ ਵੱਧ ਉਸ ਦੇ ਸਦਾਚਾਰ-ਭੰਜਕ ਵਿਹਾਰ ਉੱਤੇ ਗਿਲਾਨੀ ਵੀ ਹੋਈ।

ਮੈਂ ਏਨਾ ਹੀ ਕਹਿ ਸਕਿਆ ਕਿ "ਪ੍ਰੋਫ਼ੈਸਰ ਸਾਹਿਬ! ਸੇਜ-ਸਾਂਝ ਦਾ ਭੇਤ ਖੁੱਲ੍ਹਣ ਉਪਰੰਤ ਤੁਸੀਂ ਆਪਣੀ ਅਮਰੀਕਨ ਮਾਸ਼ੂਕਾ ਦੇ ਘਰ ਵਾਲੇ ਤੋਂ ਤਾਂ ਭੱਜ ਕੇ ਜਾਨ ਬਚਾ ਲਈ ਸੀ ਪਰ ਅੱਗੋਂ ਲਈ ਤਾਂ ਸੰਭਲ ਜਾਉ। ਹੁਣ ਤੁਸੀਂ ਸਾਰੇ ਪੰਜਾਬੀਆਂ ਦੀ ਬੜੀ ਜਾਣੀ-ਪਛਾਣੀ ਉੱਘੀ ਹਸਤੀ ਹੋ; ਵੱਡੇ ਟੱਬਰ-ਟੀਰ ਵਾਲੇ ਹੋ; ਆਪਣੀ ਪਦਵੀ ਕਰਕੇ ਵਿਦਿਆਰਥੀਆਂ ਲਈ ਤੁਸੀਂ ਆਚਰਣ ਦਾ ਨਮੂਨਾ ਹੋ।"

ਬੋਲੇ, "ਪ੍ਰੀਤਮ ਸਿੰਘ! ਤੂੰ ਮੈਨੂੰ ਸਿੱਧਾ ਰਾਹ ਦਿਖਾਉਣ ਵਾਲਾ ਪਹਿਲਾ ਗ੍ਰੰਥੀ ਨਹੀਂ; ਮੈਨੂੰ ਤੇਰੇ ਵਰਗੇ ਹੋਰ ਬਥੇਰੇ ਗ੍ਰੰਥੀ ਟੱਕਰਦੇ ਰਹੇ ਨੇ। ਪਰ ਤੁਸੀਂ ਕੀ ਜਾਣੋਂ, ਮੇਰੇ ਰਾਹ ਦੇ ਅਨੰਦ? ਤੇਰੇ ਵਰਗੇ ਮਾਨਸਿਕ ਨਿਪੁੰਸਕ, ਜੋ ਆਪ ਕੁੱਝ ਨਹੀਂ ਕਰ ਸਕੇ, ਮੇਰੀਆਂ ਗੱਲਾਂ ਸੁਣ ਸੁਣ ਕੇ ਜਾਂ ਮੈਨੂੰ ਸਿੱਧੇ ਰਾਹ ਉੱਤੇ ਪੈਣ ਦੀਆਂ ਨਸੀਹਤਾਂ ਦੇ ਦੇ ਕੇ, ਅਸਲ

ਵਿਚ, ਜਾਂ ਆਪਣੀ ਨਾਕਾਮਯਾਬੀ ਦਾ ਰੋਣਾ ਰੋਂਦੇ ਨੇ, ਜਾਂ ਸੁਆਦ ਲੈਣ ਦਾ ਜਤਨ ਕਰਦੇ ਨੇ, ਹੋਰ ਕੁੱਝ ਨਹੀਂ। ਅੱਛਾ, ਹੁਣ ਸੌਣ ਦੇ।"

ਉਹ ਤਾਂ ਨੀਂਦਰ ਦੇ ਝੂਲੇ ਉੱਤੇ ਜਾ ਬਿਰਾਜੇ ਪਰ ਮੇਰੇ ਚੇਤੇ ਦੇ ਚਿੱਤਰ-ਪਟ ਉੱਤੇ ਉਨ੍ਹਾਂ ਦੇ ਮਾਡਲ ਟਾਊਨ, ਲੁਧਿਆਣੇ ਵਾਲੇ ਅਧੂਰੇ ਉੱਸਰੇ ਘਰ ਦੇ ਉਸ ਦ੍ਰਿਸ਼ ਦੀ ਰੀਲ ਚੱਲਣੀ ਸ਼ੁਰੂ ਹੋ ਗਈ, ਜਿਸ ਵਿਚ ਪ੍ਰੋਫ਼ੈਸਰ ਸਾਹਿਬ ਇਸੇ ਵਿਸ਼ੇ ਉੱਤੇ ਮੇਰੀ ਭੁਗਤ ਸਵਾਰ ਰਹੇ ਸਨ।

ਉਸ ਦਿਨ ਮੈਨੂੰ ਖ਼ਬਰੇ ਕੀ ਸੁੱਝੀ—ਆ ਬੈਲ ਮੁਝੇ ਮਾਰ—ਮੈਂ ਆਪਣੇ ਵੱਲੋਂ ਬੜੇ ਵਲਾਵੇਂਦਾਰ, ਕੱਜੇ-ਵਲ੍ਹੇਟੇ ਲਫ਼ਜ਼ਾਂ ਵਿਚ ਪ੍ਰੋਫ਼ੈਸਰ ਸਾਹਿਬ ਤੋਂ ਇਹ ਪੁੱਛ ਬੈਠਾ ਕਿ ਜੇ ਤੁਸੀਂ ਕੁੱਝ ਵਧੇਰੇ ਇਹਤਿਆਤ ਵਰਤ ਲੈਂਦੇ ਤਾਂ ਕੀ ਤੁਹਾਡਾ ਬਿੰਬ ਹੁਣ ਨਾਲੋਂ ਵਡੇਰੇ ਹਲਕੇ ਵਿਚ ਪਰਵਾਨ ਨਾ ਹੁੰਦਾ ?

ਉਹ ਝੱਟ ਤਾੜ ਗਏ ਕਿ ਮੇਰਾ ਇਸ਼ਾਰਾ ਕਿਸ ਤਰਫ਼ ਹੈ। ਉਹ ਬੈਠੇ ਹੋਏ ਸਨ ਤੇ ਮੈਂ ਉਨ੍ਹਾਂ ਦੇ ਸਾਹਮਣੇ ਖੜਾ ਸਾਂ। ਉਨ੍ਹਾਂ ਮੇਰੀ ਬਾਂਹ ਫੜ ਕੇ ਮੈਨੂੰ ਆਪਣੇ ਕੋਲ ਮੰਜੇ ਉੱਤੇ ਬਿਠਾ ਲਿਆ ਤੇ ਕੁੱਝ ਤਿੱਖੀ ਸੁਰ ਵਿਚ ਬੋਲੇ, "ਸਾਡੇ ਦੇਸ ਵਿਚ ਕਿਸੇ ਵੀ ਬੰਦੇ ਨਾਲ ਕਿਸੇ ਜਵਾਨ ਕੁੜੀ ਦਾ ਤੁਰਨਾ ਐਬ ਸਮਝਿਆ ਜਾਂਦੈ। ਪਿਉ ਨਾਲ ਧੀ ਤੁਰੀ ਜਾਂਦੀ ਹੋਵੇ, ਭਰਾ ਨਾਲ ਭੈਣ ਤੁਰੀ ਜਾਂਦੀ ਹੋਵੇ, ਲੋਕ ਸ਼ੱਕੀ ਨਿਗਾਹ ਨਾਲ ਹੀ ਦੇਖਣਗੇ। ਤੈਨੂੰ ਸਮਝ ਹੋਣੀ ਚਾਹੀਦੀ ਹੈ ਕਿ ਇਹ ਵਤੀਰਾ ਰੋਗੀ ਹੈ। ਇਸ ਦੇ ਪਿੱਛੇ ਹਾਰੀ ਹੋਈ ਨਿਪੁੰਸਕਤਾ ਕੰਮ ਕਰ ਰਹੀ ਹੁੰਦੀ ਹੈ, ਹੋਰ ਕੁੱਝ ਨਹੀਂ। ਸਾੜਾ ਏਸ ਗੱਲ ਦਾ ਹੁੰਦੈ ਕਿ ਫ਼ਲਾਣਾ ਤਾਂ ਐਸ਼ ਕਰ ਗਿਆ, ਅਸੀਂ ਰਹਿ ਗਏ ਫਾਂਕ ਦੇ ਫਾਂਕ। ਪ੍ਰੀਤਮ ਸਿੰਘ ! ਮੈਂ ਕਦੀ ਕਿਸੇ ਨਾਲ ਜਬਰ ਨਹੀਂ ਕੀਤਾ; ਕਿਸੇ ਨੂੰ ਪੈਸੇ ਜਾਂ ਨੌਕਰੀ ਦਾ ਲਾਲਚ ਨਹੀਂ ਦਿੱਤਾ; ਧੋਖਾ ਨਹੀਂ ਕੀਤਾ ਤੇ ਨਾ ਕਦੀ ਝੂਠ ਤੋਂ ਕੰਮ ਲਿਆ ਹੈ। ਜੇ ਕੋਈ ਮੇਰੀ ਅੰਗਰੇਜ਼ੀ ਕਵਿਤਾ ਉੱਤੇ ਨਿਹਾਲ ਹੋ ਕੇ ਮੇਰੇ ਉੱਤੇ ਨਿਛਾਵਰ ਹੋਣਾ ਚਾਹੇ ਤਾਂ ਮੈਂ ਉਸ ਦੇ ਕੋਮਲ ਭਾਵਾਂ ਦਾ ਨਿਰਾਦਰ ਕਿਉਂ ਕਰਾਂ ? ਜੇ ਕੋਈ ਪ੍ਰਸ਼ੰਸਕ ਮੇਰੇ ਪੰਜਾਬੀ ਵਿਚ ਕੀਤੇ ਸਾਹਿੱਤਿਕ ਕੰਮ ਨੂੰ ਬੜਾ ਗੌਰਵਮਈ ਸਮਝ ਕੇ, ਸ਼ਰਧਾ-ਵੱਸ ਮੇਰੇ ਨਾਲ ਆਪਣੇ ਅੰਗ-ਸਪਰਸ਼ ਲਈ ਉਤਾਵਲਾ ਹੋ ਉੱਠੇ ਤੇ ਮੈਂ ਉਸ ਦਾ ਤਰਲਾ ਪਰਵਾਨ ਕਰ ਲਵਾਂ ਤਾਂ ਕੀ ਮੈਂ ਕੋਈ ਬੱਜਰ ਅਪਰਾਧ ਕਰ ਰਿਹਾ ਹੋਵਾਂਗਾ ? ਮੈਂ ਸਹਿਜ ਸੁਭਾ ਅੰਗਰੇਜ਼ੀ ਅਖ਼ਬਾਰ ਵਿਚ ਕਿਸੇ ਦੀ ਪੰਜਾਬੀ ਕਿਤਾਬ ਦਾ ਰੀਵਿਊ ਕਰਦਾਂ, ਪ੍ਰਸੰਨ ਲੇਖਕ ਰਿਣ-ਮੁਕਤ ਹੋਣ ਲਈ ਮੇਰੇ ਸੰਗ ਦੀ ਬਲਵਾਨ ਇੱਛਾ ਪ੍ਰਗਟਾਵੇ ਤਾਂ ਕੀ ਮੈਂ ਭੱਜ ਕੇ ਗੁਰਦੁਆਰੇ ਜਾ ਵੜਾਂ ? ਜਿਥੇ ਮੈਂ ਪਹਿਲ ਕੀਤੀ ਤੇ ਉੱਤਰ ਖਿੜੇ ਮੱਥੇ ਪਰਵਾਨਗੀ ਵਿਚ ਮਿਲਿਆ ਫੇਰ ਤਾਂ ਮੇਰੇ ਵੱਲੋਂ ਪਲਾਇਣ ਦਾ ਸਵਾਲ ਹੀ ਨਹੀਂ ਸੀ ਉੱਠਦਾ, ਪਰ ਜਿਥੇ ਨਾਂਹ ਹੋ ਗਈ, ਉਥੇ ਮੈਂ ਬੇਇੱਜ਼ਤੀ ਨਹੀਂ ਮਨਾਈ ਤੇ ਨਾ ਦਿਲ ਵਿਚ ਕੋਈ ਗ਼ੁੱਸਾ-ਗਿਲਾ ਪਾਲਿਆ ਅਤੇ ਨਾ ਕਿਸੇ ਤਰ੍ਹਾਂ ਦੀ ਜ਼ਿਆਦਤੀ ਕੀਤੀ। ਪ੍ਰੀਤਮ ਸਿੰਘ, ਮੈਨੂੰ ਪਤੈ, ਮੈਂ ਕੋਈ ਯੂਸਫ਼ ਨਹੀਂ ਹਾਂ, ਪਰ ਜੇ ਭੰਬਟਾਂ ਨੇ ਆਪਣੀ ਕੁਰਬਾਨੀ ਕਿਤੇ ਹੋਰ ਦੇਣ ਦੀ ਥਾਂ ਮੇਰੀ ਸ਼ਮਅ ਉੱਤੇ ਹੀ ਦੇਣੀ ਹੋਵੇ ਤਾਂ ਮੈਂ ਇਹ ਪੇਸ਼ਕਸ਼ ਸ਼ੁਕਰੀਏ ਨਾਲ ਪਰਵਾਨ ਕਰਾਂਗਾ। ਨਾਲੇ, ਮੈਂ ਤੈਨੂੰ ਕਈ ਵਾਰੀ ਅੱਗੇ ਵੀ ਦੱਸ ਚੁੱਕਾ ਹਾਂ ਕਿ ਮੈਂ ਜ਼ਿੰਦਗੀ ਤੋਂ ਭੱਜਣ ਵਾਲਾ ਸਾਧ ਨਹੀਂ, ਇਸ ਨੂੰ ਮਾਣਨ-ਹੰਢਾਉਣ ਵਾਲਾ ਬੰਦਾ ਹਾਂ।"

ਇਸ ਤਰ੍ਹਾਂ ਦੇ ਲੰਮੇ ਲੈਕਚਰ ਰਾਹੀਂ ਸੇਖੋਂ ਨੇ ਕਦੀ ਕਿਸੇ ਹੋਰ ਕੋਲ ਆਪਣੇ ਕਿਰਦਾਰ ਦੀ ਸਫ਼ਾਈ ਪੇਸ਼ ਕੀਤੀ ਹੋਵੇਗੀ ਕਿ ਨਹੀਂ, ਮੈਂ ਨਹੀਂ ਜਾਣਦਾ, ਪਰ ਮੈਨੂੰ ਤਾਂ ਉਸ ਦਿਨ

ਇਹ ਲੰਮਾ ਲੈਕਚਰ ਬਿਨਾਂ ਰੋਕ-ਟੋਕ ਸੁਣਨਾ ਪਿਆ ਸੀ।

ਤਾਤਪਰਜ ਇਹ ਕਿ ਇਸ ਚੀੜ੍ਹੇ ਬਾਬੇ ਨੂੰ ਨਾ ਆਪਣੀ ਪਿਛਲੀ ਬੀਤੀ ਉੱਤੇ ਪਛਤਾਵਾ ਸੀ ਤੇ ਨਾ ਉਹ ਬਾਕੀ ਰਹਿੰਦੇ ਸਫ਼ਰ ਦੀ ਦਿਸ਼ਾ ਬਦਲਣ ਦੇ ਰੌਂ ਵਿਚ ਸੀ।

ਸਵੇਰੇ ਜਦੋਂ ਸੇਖੋਂ ਹੁਰੀਂ ਨਹਾਉਣ ਲਈ ਗੁਸਲਖ਼ਾਨੇ ਵਿਚ ਵੜੇ ਤਾਂ ਪਰਮਿੰਦਰ ਸਿੰਘ ਬੋਲਿਆ, "ਤੁਸੀਂ ਤਾਂ ਰਾਤੀਂ ਬੜੀ ਵੱਡੀ ਗੀਲ ਉਧੇੜ ਦਿੱਤੀ।"

ਮੈਂ ਕਿਹਾ, "ਪਰਮਿੰਦਰ ਸਿਆਂ! ਕੀ ਤੂੰ ਸਾਡੀਆਂ ਗੱਲਾਂ ਸੁਣਦਾ ਰਿਹਾਂ ?"

ਬੋਲਿਆ, "ਹਾਂ ਜੀ, ਮੈਂ ਘੇਸ ਮਾਰ ਕੇ ਅੱਖਰ ਅੱਖਰ ਸੁਣਦਾ ਰਿਹਾਂ।"

ਮੈਂ ਕਿਹਾ, "ਫੇਰ, ਸਹੁੰ ਖਾ ਕਿ ਨਾ ਪ੍ਰੋਫ਼ੈਸਰ ਸਾਹਿਬ ਦੀਆਂ ਸ਼ਿਕਾਰ ਬਣੀਆਂ ਔਰਤਾਂ ਦੇ ਨਾਂ ਪਤੇ ਲਿਖਤ ਵਿਚ ਲਿਆਏਂਗਾ ਤੇ ਨਾ ਇਨ੍ਹਾਂ ਗੱਲਾਂ ਨੂੰ ਜ਼ਬਾਨੀ ਨਸ਼ਰ ਕਰੇਂਗਾ। ਬਸ, ਜੋ ਕੁੱਝ ਸੁਣਿਆ ਈ, ਉਸ ਨੂੰ ਪੀ ਜਾ।"

ਪਰਮਿੰਦਰ ਸਿੰਘ ਚੱਲ ਚੁੱਕਾ ਹੈ, ਆਪਣੇ ਦਿੱਤੇ ਵਾਇਦੇ ਉੱਤੇ ਪੱਕਾ ਰਹਿ ਕੇ।

ਹੁਣ ਚੱਲਣ ਦੀ ਵਾਰੀ ਮੇਰੀ ਹੈ ਤੇ ਮੈਂ ਵੀ ਪੱਕੀ ਧਾਰੀ ਹੋਈ ਹੈ ਕਿ ਸਾਰੀਆਂ 'ਸਤਵੰਤੀਆਂ', ਨਾਮਵਰ ਲੇਖਿਕਾਵਾਂ ਤੇ ਉੱਚੇ ਸਰਕਾਰੀ ਅਹੁਦਿਆਂ ਉੱਤੇ ਸਜੀਆਂ ਜਾਂ ਸਜ ਕੇ ਸੇਵਾ-ਮੁਕਤ ਹੋ ਚੁੱਕੀਆਂ ਜਾਂ ਰਿਸ਼ਤੇ ਦੇ ਅੰਦਰ ਦੀਆਂ ਸਵਾਣੀਆਂ ਦੇ ਪਾਜ ਆਪਣੇ ਨਾਲ ਹੀ ਲੈ ਜਾਵਾਂਗਾ।

## - 7 -

ਨਿਹਕਲੰਕ ਤਾਂ ਦੁਨੀਆ ਵਿਚ ਕੋਈ ਨਹੀਂ, ਸੇਖੋਂ ਵੀ ਨਹੀਂ ਸੀ। ਜੇ ਉਹ ਮੇਰੇ ਵਰਗੇ ਖੜਸੁੱਕਾਂ ਤੋਂ ਆਪਣੇ ਚਲਨ ਦਾ ਵਿਹਾਰ ਉਸੇ ਤਰ੍ਹਾਂ ਲੁਕਾ ਕੇ ਰੱਖਦਾ, ਜਿਸ ਤਰ੍ਹਾਂ ਧਰਮ ਦੇ ਕਈ ਸਮਕਾਲੀ ਛਤਰਧਾਰੀ ਕਰਦੇ ਰਹੇ ਤਾਂ ਉਸ ਨੇ ਵੀ ਇਹ ਭਵ-ਸਾਗਰ ਨਿਹਕਲੰਕ ਬਣ ਕੇ ਪਾਰ ਕਰ ਜਾਣਾ ਸੀ, ਪਰ ਉਸ ਨੇ ਬਦਨਾਮੀ ਤਾਂ ਸਹੇੜ ਲਈ, ਲੁਕਾ ਕੋਈ ਨਾ ਰੱਖਿਆ। ਹੁਣ ਉਸ ਦੀ ਵਾਗ ਸਮੇਂ ਦੇ ਹੱਥ ਵਿਚ ਜਾ ਚੁੱਕੀ ਹੈ ਤੇ ਸਮਾਂ ਬੜਾ ਮਿਹਰਬਾਨ ਜੋਖਕ ਹੈ। ਮਸਲਨ, ਜਦੋਂ ਚਿਤਰਗੁਪਤ, ਸਮੇਂ ਦੇ ਸਾਹਮਣੇ ਸੇਖੋਂ ਦਾ ਖਾਤਾ ਪੇਸ਼ ਕਰਨਗੇ, ਤਾਂ ਮੈਨੂੰ ਯਕੀਨ ਹੈ ਉਹ ਉਸ ਦੀਆਂ ਕੁੱਝ ਕਹਾਣੀਆਂ ਤੇ ਕੁੱਝ ਇਕਾਂਗੀਆਂ ਉੱਤੇ ਸਹੀ ਦਾ ਨਿਸ਼ਾਨਾ ਪਾ ਕੇ ਬਾਕੀ ਸਾਰੇ ਲੇਖੇ ਉੱਤੇ ਲੀਕ ਮਾਰ ਦੇਣਗੇ।

ਮੇਰਾ ਕੋਈ ਪਾਠਕ ਮੈਥੋਂ ਪੁੱਛ ਸਕਦਾ ਹੈ ਕਿ ਜੇ ਤੁਹਾਨੂੰ ਪਤਾ ਹੈ ਕਿ ਸੇਖੋਂ ਦੇ ਗੁਣਾਂ-ਅਵਗੁਣਾਂ ਦਾ ਸਾਰਾ ਕੱਚਾ ਚਿੱਠਾ ਸਮੇਂ ਨੇ ਪਾੜ ਕੇ ਸੁੱਟ ਦੇਣਾ ਹੈ ਤਾਂ ਤੁਸੀਂ ਉਸ ਦੀਆਂ ਜੂੰਆਂ ਕੱਢ ਕੱਢ ਕੇ ਆਪਣਾ ਸਮਾਂ ਕਿਉਂ ਬਰਬਾਦ ਕਰ ਰਹੇ ਹੋ ? ਇਹੋ ਜਿਹੇ ਸਿਆਣੇ ਪਾਠਕ ਨੂੰ ਮੇਰਾ ਜਵਾਬ ਇਹ ਹੋਵੇਗਾ ਕਿ ਮੈਂ ਜਿਹੜੇ ਸਮੇਂ ਦੀ ਗੱਲ ਕੀਤੀ ਹੈ, ਉਹ ਭਵਿੱਖ ਦਾ ਹੈ। ਮੈਂ ਵਰਤਮਾਨ ਸਮੇਂ ਦੇ ਹੱਡ-ਚੰਮ ਵਾਲੇ ਸੇਖੋਂ ਦੀ ਗੱਲ ਕਰ ਰਿਹਾ ਹਾਂ ਜਿਸ ਵਿਚ ਸੇਖੋਂ ਦੇ ਹਜ਼ਾਰਾਂ ਸਨਮੁਖੀ ਤੇ ਬੇਮੁਖੀ ਜਾਣਕਾਰ ਜੀਉਂਦੇ ਹਨ। ਸਮਾਂ ਤਾਂ ਹੈ ਮਿਹਰਬਾਨ ਤੋਲਾ, ਪਰ ਸਮਕਾਲੀ ਜਾਣਕਾਰਾਂ ਦੀ ਸੰਗਤ ਕਿਸੇ ਵਿਰਲੇ ਉੱਤੇ ਹੀ ਮਿਹਰਬਾਨ ਹੁੰਦੀ ਹੈ। ਮੇਰੇ ਪਾਸੋਂ ਗ਼ਲਤ-ਬਿਆਨੀ ਹੋ ਜਾਏ ਤਾਂ ਕਿਸੇ ਨੇ ਨਹੀਂ ਬਖ਼ਸ਼ਣਾ। ਜਦੋਂ ਸਮੇਂ ਨੇ ਸੇਖੋਂ ਦਾ ਲੇਖਾ-ਜੋਖਾ ਕਰ ਬੈਠਣਾ ਹੈ, ਉਦੋਂ ਉਸ ਨੇ ਤੁਰਦੇ-ਫਿਰਦੇ ਸੇਖੋਂ ਨੂੰ ਤਾਂ ਵੇਖਿਆ ਨਹੀਂ ਹੋਣਾ, ਪਰ ਮੈਂ ਉਸ ਨੂੰ ਹਰ ਰੰਗ ਵਿਚ ਵੇਖਿਆ-ਸੁਣਿਆ ਹੈ। ਮੈਂ ਉਸ ਬਾਰੇ ਉਚੇਚ ਨਾਲ ਕੁੱਝ ਲਿਖਾਂ ਤੇ ਉਸ ਵਿਚ ਉਸ ਦਾ ਇਕਪਾਸੜ ਜਾਂ ਅਧੂਰਾ ਬਿੰਬ ਪੇਸ਼ ਕਰ ਦਿਆਂ ਤਾਂ

ਇਹ ਬੜੀ ਬੇ-ਇਨਸਾਫ਼ੀ ਹੋਵੇਗੀ—ਖ਼ੁਦ ਮੇਰੇ ਨਾਲ ਤੇ ਮੇਰੇ ਮੁਖ ਪਾਤਰ ਨਾਲ। ਸੇਖੋਂ ਵੱਲ ਖੁੱਲ੍ਹਦੀ ਮੇਰੀ ਖਿੜਕੀ ਵਿੱਚੋਂ ਜਿਹੜਾ ਸੇਖੋਂ ਮੈਨੂੰ ਦਿੱਸਦਾ ਰਿਹਾ, ਮੈਂ ਤਾਂ ਆਪਣੇ ਪਾਠਕ ਦੀ ਮੁਲਾਕਾਤ ਉਸੇ ਸੇਖੋਂ ਨਾਲ ਹੀ ਕਰਵਾ ਸਕਦਾ ਹਾਂ, ਸੋ ਈਮਾਨਦਾਰੀ ਨਾਲ ਕਰਾਉਣ ਦਾ ਜਤਨ ਕੀਤਾ ਹੈ। ਮੈਂ ਜੋ ਕੁੱਝ ਵੇਖਿਆ ਉਸ ਨੂੰ ਅਣਡਿੱਠ ਕਰ ਕੇ ਤੇ ਜੋ ਕੁੱਝ ਸੁਣਿਆ ਉਸ ਨੂੰ ਅਣਸੁਣਿਆ ਕਰ ਕੇ ਇਕ ਆਦਰਸ਼ ਸੇਖੋਂ ਆਪਣੇ ਪਾਠਕਾਂ ਦੇ ਰੂ-ਬ-ਰੂ ਲਿਆ ਖੜਾ ਕਰਾਂ, ਮੈਂ ਨਾ ਇਹ ਕੀਤਾ ਹੈ ਨਾ ਕਰਨ ਲਈ ਤਿਆਰ ਹਾਂ। ਇਹ ਵਤੀਰਾ ਮੇਰੇ ਲਈ ਓਪਰਾ ਹੈ। ਇਸ ਵੇਲੇ ਮੈਂ ਕੋਈ ਸਨਮਾਨ-ਪੱਤਰ ਲਿਖਣ ਨਹੀਂ ਬੈਠਾ। ਮੈਂ ਤਾਂ ਉਸ ਸੇਖੋਂ ਬਾਰੇ ਲਿਖ ਰਿਹਾ ਹਾਂ ਜੋ ਮੇਰਾ ਪ੍ਰੋਫ਼ੈਸਰ ਸੀ, ਮੇਰਾ ਮਿੱਤਰ ਸੀ ਤੇ ਜੋ ਆਪਣਾ ਅੰਦਰ-ਬਾਹਰ ਮੈਨੂੰ ਵਿਖਾਉਣ ਵਿਚ ਸੰਕੋਚ ਨਹੀਂ ਸੀ ਕਰਦਾ। ਸੇਖੋਂ ਦੇ ਸ਼ਬਦ-ਚਿਤਰ ਬਥੇਰੇ ਲੇਖਕਾਂ ਨੇ ਤਿਆਰ ਕੀਤੇ ਹਨ ਤੇ ਅੱਗੋਂ ਵੀ ਤਿਆਰ ਹੁੰਦੇ ਰਹਿਣਗੇ ਪਰ ਕਿਸੇ ਨੇ ਉਸ ਨੂੰ ਮੇਰੀ ਖਿੜਕੀ ਵਿੱਚੋਂ ਨਹੀਂ ਵੇਖਿਆ ਹੋਣਾ ਤੇ ਨਾ ਮੈਂ ਉਨ੍ਹਾਂ ਦੀ ਖਿੜਕੀ ਵਿੱਚੋਂ ਸੇਖੋਂ ਨੂੰ ਵੇਖਣ ਲਈ ਤਿਆਰ ਹਾਂ। ਆਪਣੀ ਖਿੜਕੀ ਵਿੱਚੋਂ ਮੈਨੂੰ ਜਿਹੋ ਜਿਹਾ ਦ੍ਰਿਸ਼ ਦਿਸਿਆ, ਮੈਂ ਉਸ ਨੂੰ ਹਮਦਰਦੀ ਤੇ ਈਮਾਨਦਾਰੀ ਨਾਲ ਪੇਸ਼ ਕਰਨ ਦਾ ਜਤਨ ਕੀਤਾ ਹੈ, ਤੇ ਮੈਂ ਇਸ ਨਾਲ ਸੰਤੁਸ਼ਟ ਹਾਂ। ਜਿਹੜੇ ਹੋਰ ਲੇਖਕ ਸੇਖੋਂ ਨੂੰ ਆਪਣੀ ਖਿੜਕੀ ਵਿੱਚੋਂ ਵੇਖ ਕੇ ਚਿਤਰਨਗੇ, ਉਨ੍ਹਾਂ ਲਈ ਮੇਰੀ ਸ਼ੁਭ ਇੱਛਾ!

**ਅੰਤਿਕਾ :** ਪ੍ਰੋ. ਸੰਤ ਸਿੰਘ ਸੇਖੋਂ ਆਪਣੇ ਆਪ ਨੂੰ ਤਿਆਰ ਤਾਂ ਕਰਦੇ ਰਹੇ ਅੰਗਰੇਜ਼ੀ ਤੇ ਅਰਥ ਸ਼ਾਸਤਰ ਦੇ ਖੇਤਰਾਂ ਵਿਚ ਆਪਣੀ ਵਿਸ਼ੇਸ਼ ਥਾਂ ਬਣਾਉਣ ਲਈ, ਪਰ ਕੁਦਰਤ ਨੇ ਇਨ੍ਹਾਂ ਪਾਸੋਂ ਪੰਜਾਬੀ ਦੀ ਸੇਵਾ ਲੈਣੀ ਸੀ। ਅੱਜ ਉਹ ਇਕ ਸਿਰਕੱਢ ਪੰਜਾਬੀ ਲੇਖਕ ਵਜੋਂ ਹੀ ਜਾਣੇ ਜਾਂਦੇ ਹਨ। ਇਨ੍ਹਾਂ ਦਾ ਜਨਮ 31-5-1908 ਨੂੰ ਜ਼ਿਲ੍ਹਾ ਲਾਇਲਪੁਰ (ਹੁਣ ਫ਼ੈਸਲਾਬਾਦ, ਪਾਕਿਸਤਾਨ) ਦੇ ਇਕ ਪਿੰਡ ਚੱਕ ਨੰਬਰ 70, ਝੰਗ ਬ੍ਰਾਂਚ ਵਿਚ ਹੋਇਆ। ਪਾਕਿਸਤਾਨ ਬਣਨ ਦੇ ਬਾਅਦ ਆਪਣੇ ਜੱਦੀ ਪਿੰਡ ਦਾਖਾ, ਜ਼ਿਲ੍ਹਾ ਲੁਧਿਆਣਾ ਵਿਚ ਆ ਵੱਸੇ। ਨਾਟਕ, ਕਹਾਣੀ ਤੇ ਆਲੋਚਨਾ ਦੇ ਖੇਤਰਾਂ ਵਿਚ ਬੜਾ ਨਾਂ ਖੱਟਿਆ। ਸਾਹਿੱਤ ਅਕਾਡਮੀ, ਦਿੱਲੀ ਵੱਲੋਂ ਇਨ੍ਹਾਂ ਦੇ ਨਾਟਕ *ਮਿੱਤਰ ਪਿਆਰਾ* ਉੱਤੇ 1972 ਦਾ ਸਰਬੋਤਮ ਪੁਰਸਕਾਰ ਮਿਲਿਆ। ਆਪ ਮਾਰਕਸੀ ਵਿਚਾਰ ਦੇ ਧਾਰਨੀ ਸਨ ਤੇ ਪੰਜਾਬੀ ਲੇਖਕਾਂ ਵਿਚ ਖੱਬੇ ਪੱਖੀ ਲਹਿਰ ਦੇ ਮੋਢੀ ਮੰਨੇ ਜਾਂਦੇ ਸਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਇਨ੍ਹਾਂ ਨੂੰ ਪੰਜਾਬੀ ਸਾਹਿੱਤ ਦੀ ਸੇਵਾ ਬਦਲੇ, 1991 ਵਿਚ ਡੀ.ਲਿਟ. ਦੀ ਮਾਨਾਰਥ ਡਿਗਰੀ ਨਾਲ ਸਨਮਾਨਿਆ ਗਿਆ।

ਇਨ੍ਹਾਂ ਦੀਆਂ ਚੋਣਵੀਆਂ ਕਿਤਾਬਾਂ ਇਹ ਹਨ :

*ਲਹੂ ਮਿੱਟੀ* (ਨਾਵਲ, 1948); *ਸਮਾਚਾਰ* (ਕਹਾਣੀ, 1943); *ਕਾਮੇ ਤੇ ਯੋਧੇ* (ਕਹਾਣੀ, 1948); *ਛੇ ਘਰ* (ਇਕਾਂਗੀ ਸੰਗ੍ਰਹਿ, 1941); *ਕਲਾਕਾਰ* (ਨਾਟਕ, 1945); *ਬੇੜਾ ਬੰਧਿ ਨ ਸਕਿਓ* (ਨਾਟਕ, 1955); *ਮੋਇਆਂ ਸਾਰ ਨਾ ਕਾਈ* (ਨਾਟਕ, 1955); *ਬੰਦਾ ਬਹਾਦਰ* (ਨਾਟਕ, 1983); *ਵੱਡਾ ਘੱਲੂਘਾਰਾ* (ਨਾਟਕ, 1985); *ਬਾਬਾ ਬੋਹੜ* (ਕਾਵਿ-ਨਾਟ, 1958); *ਸਾਹਿੱਤਿਆਰਥ* (ਆਲੋਚਨਾ, 1957); *ਉਮਰ ਦਾ ਪੰਧ* (ਜੀਵਨੀ, 1989-90); *A History Punjabi Literature* (1992, ਕਰਤਾਰ ਸਿੰਘ ਦੁੱਗਲ ਨਾਲ ਰਲ ਕੇ)।

# ਸੇਖੋਂ, ਅੰਮ੍ਰਿਤਾ ਤੇ ਪ੍ਰਭਜੋਤ*

ਗੱਲ ਬੇਸ਼ੱਕ ਚਿਰੋਕਣੀ ਹੈ, ਪਰ ਹੈ ਸੋਲਾਂ ਆਨੇ ਸੱਚ ਤੇ ਘੱਟੋ-ਘੱਟ ਮੇਰੇ ਲਈ, ਇਸ ਨੇ, ਤਾ-ਹਯਾਤੀ, ਬਿਹੀ ਨਹੀਂ ਹੋਣਾ।

ਵਾਕਿਆ ਹੈ ਦਿੱਲੀ ਦਾ, ਜਿਥੇ ਪ੍ਰੋਫ਼ੈਸਰ ਸੇਖੋਂ ਨੇ ਤੇ ਮੈਂ ਭਾਰਤੀ ਸਾਹਿੱਤ ਅਕਾਡਮੀ ਦੇ ਪੰਜਾਬੀ ਸਲਾਹਕਾਰ ਬੋਰਡ ਜਾਂ ਉਸ ਵੱਲੋਂ ਥਾਪੀ ਕਿਸੇ ਉਪ-ਕਮੇਟੀ ਦੀ ਮੀਟਿੰਗ ਵਿਚ ਭਾਗ ਲੈਣਾ ਸੀ। ਮੀਟਿੰਗ ਯਾਰਾਂ ਵਜੇ ਸ਼ੁਰੂ ਹੋਣੀ ਸੀ, ਪਰ ਅਸੀਂ ਦੋਵੇਂ, ਹਰਚਰਨ ਸਿੰਘ (ਹੁਣ ਡਾ. ਹਰਚਰਨ ਸਿੰਘ) ਪਾਸ ਉਸ ਦੇ ਕਰੋਲ ਬਾਗ਼ ਵਾਲੇ ਟਿਕਾਣੇ ਉੱਤੇ ਤੜਕੇ-ਤੜਕੇ ਪਹੁੰਚ ਗਏ ਸਾਂ। ਮੈਂ ਆਪਣੀ ਆਦਤ ਦਾ ਬੱਧਾ ਨਹਾ-ਧੋ ਕੇ ਛੇਤੀ ਵਿਹਲਾ ਹੋ ਬੈਠਾ ਪਰ ਸੇਖੋਂ ਹੁਰੀਂ ਆਪਣੇ ਅਲਸਾਏ ਹੋਏ ਅੰਗਾਂ ਨੂੰ ਨਿਸਾਲਣ ਲਈ ਅਜੇ ਪਲੰਘ ਉੱਤੇ ਪਲਸੇਟੇ ਮਾਰਨ ਦਾ ਸੁਆਦ ਮਾਣ ਰਹੇ ਸਨ। ਅਸੀਂ ਦੋਵੇਂ, ਹਰਚਰਨ ਸਿੰਘ ਤੇ ਮੈਂ, ਸੇਖੋਂ ਦੇ ਸ਼ਾਗਿਰਦ ਰਹੇ ਸਾਂ। ਉਸਤਾਦੀ-ਸ਼ਾਗਿਰਦੀ ਵਾਲੇ ਰਿਸ਼ਤੇ ਦੇ ਆਪਣੇ ਕੁੱਝ ਅਣਲਿਖੇ ਅਦਬ-ਆਦਾਬ ਹੁੰਦੇ ਹਨ, ਪਰ ਸੇਖੋਂ ਲਈ ਇੱਕੋ ਰਿਸ਼ਤਾ ਹੈ ਤੇ ਉਹ ਗ਼ੈਰ-ਰਸਮੀ, ਨਿੱਘੀ ਅਪਣੱਤ ਵਾਲਾ। ਸੋ ਜਿਵੇਂ ਕੋਈ ਆਪਣੇ ਹਾਣ ਦੇ ਕਦੀਮੀ ਤੇ ਕਰੀਬੀ ਦੋਸਤਾਂ ਵਿਚ ਖੁੱਲ੍ਹਦਾ ਹੈ, ਸੇਖੋਂ ਉਸੇ ਤਰ੍ਹਾਂ ਆਪਣੇ ਵਿਦਿਆਰਥੀਆਂ ਨਾਲ ਪਹਿਲੀ ਮੁਲਾਕਾਤ ਵਿਚ ਹੀ ਖੁੱਲ੍ਹ ਜਾਂਦਾ ਹੈ, ਬਿਨਾਂ ਕਿਸੇ ਸੰਗ-ਸੰਕੋਚ ਦੇ। ਜੇ ਮੈਂ ਇਹ ਕਹਿ ਦਿਆਂ ਕਿ ਸੰਤ ਸਿੰਘ ਸੇਖੋਂ ਕੋਲ ਉਸ ਦਾ ਆਪਣਾ ਇਕ ਵੀ ਭੇਤ ਬਕਾਇਆ ਨਹੀਂ ਤਾਂ ਇਹ ਅਤਿਕਥਨੀ ਨਹੀਂ ਹੋਵੇਗੀ। ਉਸ ਦੇ ਭੇਤਾਂ ਦੀ ਉਮਰ ਸਰੋਤੇ ਦੇ ਪ੍ਰਵੇਸ਼ ਨੇ ਨਿਸਚਿਤ ਕਰਨੀ ਹੁੰਦੀ ਹੈ। ਹੁਣ, ਹਰਚਰਨ ਸਿੰਘ ਦੇ ਘਰ, ਬਾ-ਅਦਬ ਬਾ-ਮੁਲਾਹਿਜ਼ਾ ਸਰੋਤੇ, ਸਿਰਾਂ ਤੋਂ ਪੈਰਾਂ ਤਕ ਕੰਨ ਬਣੇ, ਉਸ ਦੇ ਸਨਮੁਖ ਬੈਠੇ ਸਨ, ਸੋ ਉਹ ਸ਼ੁਰੂ ਹੋ ਗਿਆ। ਉਹ, ਹਾਸੇ-ਹਾਸੇ ਵਿਚ, ਬਹੁਤ ਅੰਦਰਲੀਆਂ ਤੇ ਕੁੱਝ ਬਾਹਰਲੀਆਂ ਗੱਲਾਂ ਦੇ ਮੁੱਢੇ ਲਾਹ ਲਾਹ ਸੁੱਟੀ ਗਿਆ ਤੇ ਅਸੀਂ ਉਸ ਦੇ ਪਲੰਘ ਕੋਲ ਕੁਰਸੀਆਂ ਉੱਤੇ ਬੈਠੇ, ਹੁੰਗਾਰੇ ਦੀ ਥਾਂ ਹੁੰਗਾਰੇ, ਹਾਸੇ ਦੀ ਥਾਂ ਹਾਸੇ ਤੇ ਪੁੱਛਾਂ ਬਦਲੇ ਨਿੱਕੇ ਨਿੱਕੇ ਜਵਾਬ ਦੇ ਕੇ, ਗੱਲਾਂ ਦੀਆਂ ਤੰਦਾਂ ਟੁੱਟਣ ਤੋਂ ਬਚਾਉਂਦੇ ਰਹੇ।

ਕੋਈ ਨੌਂ ਕੁ ਵਜੇ ਹਰਚਰਨ ਸਿੰਘ ਨੇ ਨਾਸ਼ਤੇ ਦੀ ਗੱਲ ਛੇੜੀ ਤਾਂ ਸੇਖੋਂ ਹੁਰਾਂ ਉਸ ਦੀ ਸੁਣੀ ਨੂੰ ਅਣਸੁਣੀ ਕਰ ਕੇ, ਸਰਸਰੀ ਜਿਹੇ ਅੰਦਾਜ਼ ਵਿਚ, ਆਪਣੀ ਖੁੱਲ੍ਹੀ ਦਾੜ੍ਹੀ ਵਿਚ ਬੁਰਸ਼ ਵਾਂਗ ਉਂਗਲਾਂ ਫੇਰਦਿਆਂ ਪੁੱਛਿਆ, "ਏਥੇ ਨੇੜਿਉਂ ਕਿਤਿਉਂ ਕਲਫ ਮਿਲ ਸਕਦੈ?"

---

* *ਅਜੀਤ*, ਜਲੰਧਰ ਦੇ 3 ਨਵੰਬਰ, 1991 ਵਾਲੇ ਅੰਕ ਵਿਚ ਛਪਿਆ।

"ਬੱਲੇ, ਬੱਲੇ! ਕਲਫ਼! ਲੌ, ਲੌ, ਬਹੁਤ ਵਧੀਆ। ਕਲਫ਼ ਤਾਂ ਜੀ ਮੈਂ ਹੁਣੇ ਲਿਆ ਦਿੰਨਾਂ। ਤੁਸੀਂ ਇਕ ਵਾਰੀ ਵਰਤੋਗੇ ਤਾਂ ਸਦਾ ਯਾਦ ਰੱਖੋਗੇ।"

ਤੇ ਇਹ ਕਹਿੰਦਿਆਂ ਉਹ ਕਾਹਲੀ-ਕਾਹਲੀ ਪੌੜੀਆਂ ਉਤਰ ਗਿਆ। ਉਹ ਕੁੱਝ ਚਿਰ ਪਿੱਛੋਂ, ਚੇਤੇ ਨਹੀਂ, ਕਾਲੇ ਕੁੱਕੜ ਦੀ ਤਸਵੀਰ ਵਾਲਾ ਕਿ ਕਾਲੇ ਕਾਂ ਵਾਲਾ, ਇਕ ਛੋਟਾ ਜਿਹਾ ਲਿਫ਼ਾਫ਼ਾ ਫੜ ਲਿਆਇਆ। ਵਰਤੋਂ ਦੀ ਤਰਕੀਬ ਉਹ ਪੁੱਛ ਵੀ ਆਇਆ ਸੀ ਤੇ ਉਸ ਦੇ ਉੱਤੇ ਵੀ ਲਿਖੀ ਹੋਈ ਸੀ। ਵਰਤੋਂ ਤੋਂ ਪਹਿਲਾਂ ਜੋ ਕੁੱਝ ਕੀਤਾ ਜਾਣਾ ਸੀ, ਦੱਸੇ ਅਨੁਸਾਰ ਕੀਤਾ ਗਿਆ ਤੇ ਫੇਰ ਬਾਹਰਵਾਰ, ਖੁੱਲ੍ਹੀ ਛੱਤ ਉੱਤੇ, ਸ਼ੀਸ਼ਾ ਸਾਹਮਣੇ ਟਿਕਾ ਕੇ, ਸੇਖੋਂ ਨੇ ਬੜੇ ਠਰ੍ਹੰਮੇ ਨਾਲ ਕਲਫ਼ ਲਾਉਣ ਦੀ ਰਸਮ ਸ਼ੁਰੂ ਕੀਤੀ।

ਸਿੱਖਾਂ ਦੇ ਸਿਰਾਂ ਦੇ ਬੁਢੇਪੇ ਦੀ ਲਾਜ ਤਾਂ ਉਨ੍ਹਾਂ ਦੀਆਂ ਦਸਤਾਰਾਂ ਰੱਖ ਲੈਂਦੀਆਂ ਹਨ, ਇਸ ਲਈ ਕਲਫ਼ ਦੀ ਮੁਹਿੰਮ ਚੜ੍ਹਨ ਤੋਂ ਪਹਿਲਾਂ, ਕਲਫ਼ ਲਾਉਣ ਵਾਲਾ ਕੋਈ ਸਿੱਖ, ਆਪਣੇ ਸਿਰ ਨੂੰ ਕੀਮੀਆਈ ਅੰਧਕਾਰੀ ਲੇਪ ਦਾ ਨਿਸ਼ਾਨਾ ਨਹੀਂ ਬਣਾਉਂਦਾ। ਨਿਸ਼ਾਨਾ ਬਣਦਾ ਹੈ ਚਿਹਰੇ ਦਾ ਉਹ ਵਾਲਦਾਰ ਹਿੱਸਾ ਜੋ ਪੱਗ ਦੀ ਵਲ੍ਹੇਟ ਤੋਂ ਬਾਹਰ ਰਹਿ ਜਾਂਦਾ ਹੈ। ਸੇਖੋਂ ਨੇ ਪਹਿਲਾਂ ਖੱਬੇ ਕੰਨ ਵਾਲੇ ਪਾਸਿਉਂ ਬੁਰਸ਼ ਥੱਲੇ ਵੱਲ ਫੇਰਨਾ ਸ਼ੁਰੂ ਕੀਤਾ। ਮੈਂ ਤੇ ਹਰਚਰਨ ਸਿੰਘ ਬੜੀ ਇਕਾਗਰਤਾ ਨਾਲ ਸੰਤਾਂ ਦੇ ਕਾਇਆ-ਕਲਪ ਦੀ ਸਾਰੀ ਜੁਗਤ ਨੂੰ ਘੂਰ-ਘੂਰ ਕੇ ਵੇਖ ਰਹੇ ਸਾਂ।

ਕਲਫ਼ ਦਾ ਪਹਿਲਾ ਲੇਪ ਕੁੱਝ ਇਉਂ ਦਾ ਲੱਗਾ ਜਿਵੇਂ ਕਾਲੀ ਸ਼ਾਹੀ ਵਿਚ ਪਾਣੀ ਜ਼ਿਆਦਾ ਪਿਆ ਹੋਇਆ ਹੋਵੇ। ਦਾੜ੍ਹੀ ਦੇ ਵਾਲਾਂ ਦੀਆਂ ਜੜ੍ਹਾਂ ਤਾਜ਼ਾ ਲੱਗੀ ਸ਼ਾਹੀ ਦੇ ਵਿਚ ਦੀ ਚਿੱਟੀ ਭਾਹ ਮਾਰਨੋਂ ਨਹੀਂ ਸਨ ਟਲ ਰਹੀਆਂ। ਆਪਣੀ ਅਸਲੀਅਤ ਦਾ ਇਸ ਤਰ੍ਹਾਂ ਨੰਗਾ-ਚਿੱਟਾ ਏਲਾਨ ਕਰਨ ਵਾਲਿਆਂ ਨੂੰ ਕੌਣ ਸਹਿੰਦਾ ਹੈ? ਸੇਖੋਂ ਨੇ ਜੜ੍ਹਾਂ ਦੀ ਚਿਟਿਆਈ ਦਾ ਖੁਰਾ-ਖੋਜ ਮਿਟਾਉਣ ਲਈ ਕਲਫ਼ ਲਾਉਣ ਵਿਚ ਕੁੱਝ ਖੁੱਲ੍ਹ-ਦਿਲੀ ਵਰਤਣੀ ਸ਼ੁਰੂ ਕਰ ਦਿੱਤੀ। ਦਾੜ੍ਹੀ ਤੇ ਮੁੱਛਾਂ ਉੱਤੇ ਕਈ ਕਈ ਵਾਰੀ ਬੇਪਰਵਾਹੀ ਨਾਲ ਬੁਰਸ਼ ਫੇਰਦਿਆਂ, ਗੱਲ੍ਹਾਂ ਤੇ ਗਿੱਚੀ ਉੱਤੇ ਕੁੱਝ ਨਾ ਕੁੱਝ ਸ਼ਾਹੀ ਲੱਗ ਜਾਣੀ ਕੁਦਰਤੀ ਸੀ, ਪਰ ਏਥੇ ਤਾਂ ਬੁੱਲ੍ਹ, ਨੱਕ, ਕੰਨ ਤੇ ਮੱਥਾ, ਸਭ ਦਾਗ਼ੀ ਹੋਏ ਪਏ ਸਨ। ਸੇਖੋਂ ਨੂੰ ਸ਼ੀਸ਼ੇ ਵਿੱਚੋਂ ਜਿਥੇ ਕਿਤੇ ਅਣਚਾਹਿਆ ਦਾਗ਼ ਦਿੱਸ ਪੈਂਦਾ ਰਿਹਾ, ਉਹ ਨਾਲ ਦੀ ਨਾਲ ਆਪਣੇ ਹੱਥ ਦੀ ਪਿੱਠ ਜਾਂ ਖ਼ਾਲੀ ਪਏ ਲਿਫ਼ਾਫ਼ੇ ਦੇ ਬਣਾਏ ਰੁਮਾਲ ਨਾਲ ਪੂੰਝਦਾ ਆਇਆ ਸੀ, ਪਰ ਸਾਡੇ ਵਿੱਚੋਂ ਕਿਸੇ ਨੂੰ ਨਹੀਂ ਸੀ ਪਤਾ ਕਿ ਇਸ ਪੂੰਝਾ-ਪਾਂਝੀ ਨੇ ਤਾਂ ਸਗੋਂ ਪੱਟੀ ਹੀ ਮੇਸ ਕੇ ਧਰ ਦੇਣੀ ਹੈ।

ਆਪਣੇ ਵੱਲੋਂ ਇਕ ਬੜੀ ਮੁਹਿੰਮ ਸਰ ਕਰ ਕੇ ਸੇਖੋਂ ਨੇ ਕਲਫ਼ ਦੇ ਸੁੱਕਣ ਦੀ ਉਡੀਕ ਵਿਚ, ਸ਼ੀਸ਼ੇ ਤੋਂ ਕੁੱਝ ਪਰ੍ਹਾਂ ਹੋ ਕੇ, ਆਪਣੀ ਨਿਸਚਿੰਤ ਢੋ ਕੁਰਸੀ ਨਾਲ ਲਾ ਲਈ ਤੇ ਅਗਲੇ ਕੁੱਝ ਹੀ ਪਲਾਂ ਵਿਚ ਦਾੜ੍ਹੀ-ਮੁੱਛਾਂ ਵਾਲੇ ਪਾਸਿਉਂ 'ਪੋਸ਼-ਕਰੇਂਦੀ-ਪੋਸ਼' ਜੁਆਨੀ ਦੀ ਆਮਦ ਦੀ ਖ਼ੁਸ਼ੀ ਵਿਚ ਖਿੜ ਕੇ ਲੱਗਾ ਚਹਿਕਣ-ਪਟਾਕਣ।

ਕੋਈ ਪੌਣੇ ਦਸ ਦਾ ਵਕਤ ਸੀ, ਜਦੋਂ ਮੈਂ ਕੁੱਝ ਕਾਹਲੇ ਪੈ ਕੇ ਸੰਤਾਂ ਨੂੰ ਨਹਾਉਣ-ਧੋਣ ਲਈ ਗੁਸਲਖ਼ਾਨੇ ਵੱਲ ਤੋਰਿਆ। ਜਦੋਂ ਸੰਤ ਜੀ ਗੁਸਲਖ਼ਾਨੇ ਤੋਂ ਬਾਹਰ ਨਿਕਲੇ ਤਾਂ ਉਨ੍ਹਾਂ ਦੀ ਦਾੜ੍ਹੀ ਤੇ ਮੁੱਛਾਂ ਦੇ ਵਾਲ ਕਾਲੇ-ਸ਼ਾਹ ਤਾਂ ਹੋਣੇ ਹੀ ਸਨ, ਸਾਟਨ ਵਾਂਗ ਲਿਸ਼-ਲਿਸ਼ ਵੀ ਕਰ ਰਹੇ ਸਨ, ਪਰ ਇਹ ਕੀ? ਕਰੀਬ ਕਰੀਬ ਸਾਰਾ ਮੂੰਹ ਮੱਥਾ ਕਾਲੇ ਧੱਬਿਆਂ ਤੇ ਕਈ ਤਰ੍ਹਾਂ ਦੀਆਂ ਟੇਢੀਆਂ-ਮੇਢੀਆਂ ਪਤਲੀਆਂ-ਮੋਟੀਆਂ ਰੇਖਾਵਾਂ ਤੇ

ਪੂੰਝਿਆਂ ਨਾਲ ਭਰਿਆ ਪਿਆ ਸੀ। ਉਸ ਪਲ ਮੈਂ ਤਾਂ ਇਹੀ ਸਮਝਿਆ ਕਿ ਸੇਖੋਂ ਨੇ ਆਪਣੇ ਮੂੰਹ ਉੱਤੇ ਸਾਬਣ ਚੰਗੀ ਤਰ੍ਹਾਂ ਨਹੀਂ ਮਲਿਆ ਹੋਣਾ ਜਾਂ ਤੌਲੀਏ ਦੀ ਰਗੜਵੀਂ ਵਰਤੋਂ ਨਹੀਂ ਕੀਤੀ ਹੋਣੀ, ਵਰਨਾ ਨਹਾਉਣ ਦੇ ਬਾਅਦ ਬਲੋਚਿਸਤਾਨ ਤੋਂ ਬਰਮਾ ਤਕ ਦੇ ਸਾਰੇ ਦਿੱਸ-ਹੱਦੇ ਦੀਆਂ ਉੱਚੀਆਂ-ਨੀਵੀਆਂ ਪਰਬਤੀ ਰੇਖਾਵਾਂ ਇੱਕੋ ਵੇਲੇ ਇੱਕੋ ਮੂੰਹ ਉੱਤੇ ਕਿਵੇਂ ਉਲੀਕੀਆਂ ਰਹਿ ਜਾਂਦੀਆਂ ?

ਸੇਖੋਂ ਨੂੰ ਪਤਾ ਲੱਗਾ ਤਾਂ ਭੱਜਿਆ ਸ਼ੀਸ਼ੇ ਵੱਲ, ਜੋ ਹਾਲੇ ਆਪਣੀ ਥਾਂ ਉੱਤੇ ਅਟੰਕ ਟਿਕਿਆ ਹੋਇਆ ਸੀ। ਸ਼ੀਸ਼ੇ ਦੇ ਸਾਹਮਣੇ ਹੁੰਦੇ ਸਾਰ ਉਸ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਉਹ ਸ਼ੂਟ ਵੱਟ ਕੇ ਫੇਰ ਗੁਸਲਖ਼ਾਨੇ ਵਿਚ ਜਾ ਵੜਿਆ। ਉਸ ਨੇ ਅੱਗੇ ਹੀ ਕਈ ਵਾਰ ਸਾਬਣ ਨਾਲ ਮਲ-ਮਲ ਕੇ ਮੂੰਹ ਧੋਤਾ ਸੀ, ਫੇਰ ਵੀ, ਏਸ ਅਚਾਨਕ ਆ ਪਏ ਮੁਕਾਲੇ ਤੋਂ ਬਚਣ ਲਈ, ਸਾਬਣ ਦੀ ਚਾਕੀ ਰਗੜ-ਰਗੜ ਕੇ ਅੱਧੀ ਮੁਕਾ ਛੱਡੀ, ਆਪਣੀ ਜੱਟ-ਖੱਲੜੀ ਨੂੰ ਉਂਗਲਾਂ ਤੇ ਅੰਗੂਠਿਆਂ ਨਾਲ ਖੁਰਚ ਖੁਰਚ ਤਕਰੀਬਨ ਲਹੂ-ਲੁਹਾਨ ਕਰ ਦਿੱਤਾ, ਪਰ ਕਲਫ਼ ਸੀ ਕਿ ਜਿਥੇ ਕਿਤੇ ਲੱਗ ਗਿਆ ਸੀ, ਪੱਥਰ ਉੱਤੇ ਅਸ਼ੋਕ ਦੇ ਉੱਕਰਵਾਏ ਲੇਖਾਂ ਵਾਂਗ, ਚਿਰਜੀਵੀ ਬਣਿਆ ਬੈਠਾ ਸੀ।

ਹੁਣ ਕੀ ਕੀਤਾ ਜਾਏ ?

ਉੱਤੋਂ ਘੜੀ ਦੀਆਂ ਸੂਈਆਂ ਸਨ ਕਿ ਰੋਕਿਆਂ ਰੁਕ ਨਹੀਂ ਸਨ ਰਹੀਆਂ, "ਹਰਚਰਨ ਸਿੰਘ! ਏਸ ਕਲਫ਼ ਦੀ ਕੋਈ ਕਾਟ ਵੀ ਤਾਂ ਹੋਊ ?" ਸੇਖੋਂ ਨੇ ਸੁਝਾਊ ਪੁੱਛ ਕੀਤੀ।

ਹਰਚਰਨ ਸਿੰਘ ਵਿਚਾਰੇ ਨੂੰ ਵੀ, ਮੇਰੇ ਵਾਂਗ, ਇਨ੍ਹਾਂ ਕਾਲੇ ਲੇਖਾਂ ਨੂੰ ਅਣਲਿਖਿਆ ਬਣਾ ਸਕਣ ਵਾਲੇ ਕਿਸੇ ਉਪਾਉ ਦੀ ਜਾਣਕਾਰੀ ਨਹੀਂ ਸੀ, ਪਰ "ਲਉ, ਮੈਂ ਹੁਣੇ ਪਤਾ ਕਰ ਆਉਨਾਂ" ਕਹਿੰਦਿਆਂ ਉਹ ਉੱਡ ਗਿਆ ਤੇ ਜਿੰਨੀ ਛੇਤੀ ਗਿਆ ਸੀ, ਉਨੀ ਹੀ ਛੇਤੀ ਬੁੱਲ੍ਹ ਲਟਕਾ ਕੇ ਮੁੜ ਆਇਆ, "ਇਸ ਕਲਫ਼ ਦੀ ਤਾਂ ਜੀ ਖ਼ੂਬੀ ਹੀ ਇਹੀ ਦੱਸਦੇ ਨੇ ਕਿ ਇਸ ਦੀ ਕਾਟ ਕੋਈ ਨਹੀਂ। ਜਿਥੇ ਲੱਗ ਗਿਆ ਸੋ ਲੱਗ ਗਿਆ, ਫੇਰ ਸਮਾਂ ਹੀ ਮਿਟਾਵੇ ਤਾਂ ਮਿਟਾਵੇ।"

"ਪਰ ਇਹ ਮੂੰਹ ਲੈ ਕੇ ਮੈਂ ਮੀਟਿੰਗ ਵਿਚ ਕਿਵੇਂ ਜਾ ਸਕਦਾਂ ? ਤੈਨੂੰ ਪਤੈ ਨਾ, ਅੰਮ੍ਰਿਤਾ ਵੀ ਮੈਂਬਰ ਐ। ਉਸ ਨੇ ਵੀ ਤਾਂ ਮੀਟਿੰਗ ਵਿਚ ਬੈਠੀ ਹੋਣੈ।"

ਮੇਰਾ ਬੜਾ ਜੀ ਕੀਤਾ ਬਈ ਮੈਂ ਕਹਿ ਦਿਆਂ, "ਸੇਖੋਂ ਜੀ! ਉਸ ਨੇ ਤਾਂ ਜਿਸ ਨੂੰ ਚੁਣਨਾ ਸੀ, ਚੁਣ ਲਿਆ ਹੋਇਐ, ਤੁਸੀਂ ਆਪਣੀ ਏਸ ਵਿਚਾਰੀ ਅਧਖੜ ਦੇਹ ਨੂੰ ਕਿਉਂ ਵਖ਼ਤ ਪਾ ਛੱਡਿਐ ?" ਪਰ ਆਪਣੇ ਆਪ ਉੱਤੇ ਕਾਫ਼ੀ ਜਬਰ ਕਰ ਕੇ ਮੈਂ ਇਹ ਵਾਕ ਉਭਾਸਰਨੋਂ ਬਚਿਆ ਤੇ ਇਸ ਦੀ ਥਾਂ ਜੋ ਸ਼ਬਦ ਮੇਰੇ ਮੂੰਹੋਂ ਨਿਕਲੇ ਉਹ ਇਹ ਸਨ :

"ਤੁਸੀਂ ਪੇਂਡੂ ਬੰਦੇ ਓ, ਲੜਾਓ ਆਪਣੀ ਕੋਈ ਅਟਕਲ ਤੇ ਆਪਣਾ ਮੂੰਹ ਬਣਾ ਲਉ ਅੰਮ੍ਰਿਤਾ ਦੇ ਵੇਖਣ ਜੋਗਾ।"

ਸੇਖੋਂ ਸੋਚੀਂ ਪੈ ਗਿਆ। ਅਖ਼ੀਰ ਬੋਲਿਆ, "ਇੱਟ ਦਾ ਕੋਈ ਸਾਫ਼ ਜਿਹਾ ਟੁੱਕੜਾ ਮਿਲ ਸਕਦਾ ?"

ਹਰਚਰਨ ਸਿੰਘ ਨੇ ਇੱਟ ਦਾ ਟੁਕੜਾ ਪੈਦਾ ਕਰ ਦਿੱਤਾ।

ਸੇਖੋਂ ਨੇ ਉਸ ਦਾ ਨਰਮ ਸਾਫ਼ ਪਾਸਾ ਲੱਭ ਕੇ ਹੌਲੀ-ਹੌਲੀ ਆਪਣੀ ਕਾਲਖ਼ ਉੱਤੇ ਮਲਣਾ ਸ਼ੁਰੂ ਕਰ ਦਿੱਤਾ, ਪਰ ਕਾਲਖ਼ ਸੀ ਕਿ ਮਿਟਣੀ ਤਾਂ ਕਿਤੇ ਰਹੀ, ਮੱਧਮ ਹੋਣ ਦਾ ਨਾਂ ਵੀ ਨਹੀਂ ਸੀ ਲੈ ਰਹੀ।

ਓਧਰ ਘੜੀ ਦੀ ਤੋਰ, ਲੱਗਦਾ ਸੀ, ਹੋਰ ਤਿਖੇਰੀ ਹੋ ਗਈ ਹੈ।

"ਕਿਤੋਂ ਮੋਟਾ ਰੇਤਾ ਮਿਲ ਸਕੇਗਾ ?" ਸੇਖੋਂ ਨੇ ਇਹ ਵਾਕ ਹਵਾ ਵਿਚ ਸੁੱਟਿਆ, ਪਰ ਹਰਚਰਨ ਸਿੰਘ ਨੇ ਇਸ ਨੂੰ ਬੋਚ ਕੇ ਰੇਤਾ ਵੀ ਲਿਆ ਹਾਜ਼ਰ ਕੀਤਾ।

ਸੇਖੋਂ ਨੇ ਗੱਲ੍ਹਾਂ ਤੇ ਮੱਥੇ ਉੱਤੇ ਸਹਿੰਦੇ-ਸਹਿੰਦੇ ਢੰਗ ਨਾਲ ਰੇਤ ਦੀ ਰਗੜਾਈ ਸ਼ੁਰੂ ਕੀਤੀ, ਪਰ ਉਸ ਦਾ ਵਾਹ ਬਹੁਤ ਹੀ ਚੀੜ੍ਹੇ ਤੇ ਡਾਢੇ ਵੈਰੀ ਨਾਲ ਪੈ ਗਿਆ ਲੱਗਦਾ ਸੀ, ਜੋ ਕਿਸੇ ਵੀ ਪੇਂਡੂ ਉਹੜ-ਪੁਹੜ ਨੂੰ ਉੱਤਰਦਾਈ ਨਹੀਂ ਸੀ ਹੋ ਰਿਹਾ।

ਕਹਿੰਦੇ ਨੇ ਹਸਾਉਣੇ ਮੌਕੇ ਦੀ ਪਛਾਣ ਰੱਖਣ ਵਾਲੇ ਲੋਕ ਦੋਸਤ ਤਾਂ ਗਵਾ ਲੈਂਦੇ ਨੇ, ਪਰ ਹੱਥ ਆਇਆ ਇਹੋ ਜਿਹਾ ਮੌਕਾ ਨਹੀਂ ਖੁੰਝਾਉਂਦੇ। ਪਰ ਮੇਰੀ ਦੁਰਦਸ਼ਾ ਦਾ ਅੰਦਾਜ਼ਾ ਲਾਉ ਕਿ ਇਕ ਪਾਸੇ ਵੇਲੇ ਸਿਰ ਮੀਟਿੰਗ ਵਿਚ ਹਾਜ਼ਰ ਹੋਣ ਦੀ ਅਚਵੀ ਤੇ ਦੂਜੇ ਪਾਸੇ ਹਾਸੇ ਲਈ ਨਾ ਖੁੰਝਾਉਣ ਵਾਲਾ ਇਹ ਦੁਰਲੱਭ ਮੌਕਾ। ਫੇਰ ਵੀ ਮੈਂ ਆਪਣਾ ਹਾਸਾ ਅੰਦਰੇ-ਅੰਦਰ ਪੀ ਕੇ ਘੜੀ ਵੱਲ ਵੇਖਿਆ। ਉਸ ਨਿਕੜਮੀ ਨੂੰ ਖੌਰੇ ਕੀ ਆਖ਼ਰ ਆਈ ਹੋਈ ਸੀ, ਸਾਢੇ ਦਸ ਵਜਾ ਕੇ ਵੀ ਉਸ ਨੂੰ ਸ਼ਾਂਤੀ ਨਹੀਂ ਸੀ ਆ ਰਹੀ।

ਅਖ਼ੀਰ ਮੈਂ ਚੁੱਪ ਤੋੜੀ ਤੇ ਕਿਹਾ, "ਸੇਖੋਂ ਜੀ ਕੋਈ ਗੱਲ ਨਹੀਂ, ਮੀਟਿੰਗ ਵਿਚ ਕਿਹੜਾ ਕੋਈ ਓਪਰਾ ਬੰਦਾ ਹੋਣੈ, ਸਾਰੇ ਤਾਂ ਤੁਹਾਡੇ ਯਾਰ-ਦੋਸਤ ਨੇ। ਗੱਲ ਹਾਸੇ ਵਿਚ ਪਾ ਲਵਾਂਗੇ, ਦੋ ਚਾਰ ਮਿੰਟ ਦੇ ਹਾਸ-ਬਿਲਾਸ ਪਿੱਛੋਂ ਗੱਲ ਆਪੇ ਆਈ-ਗਈ ਹੋ ਜਾਵੇਗੀ। ਫੁਲਬਹਿਰੀ ਵਾਲੇ ਵਿਚਾਰੇ ਵੀ ਤਾਂ ਤੁਰੇ ਹੀ ਫਿਰਦੇ ਨੇ।"

ਪਰ ਸੇਖੋਂ ਇਸ ਦਿਲਾਸੇ ਦੇ ਝਾਂਸੇ ਵਿਚ ਨਾ ਫਸਿਆ। ਕਲਫ਼, ਆਪਣੇ ਕਾਰਜ-ਖੇਤਰ ਦੀਆਂ ਹੱਦਾਂ ਪਾਰ ਕਰ ਕੇ ਸੇਖੋਂ ਦੇ ਪ੍ਰਾਈਵੇਟ ਇਲਾਕੇ ਉੱਤੇ ਕਬਜ਼ਾ ਜਮਾ ਚੁੱਕਾ ਸੀ ਪਰ ਸੇਖੋਂ ਜੀ ਦੇ ਅੰਦਰ ਦਾ ਜੱਟ ਉਸ ਨਾਲ ਅਜੇ ਕਿਸੇ ਤਰ੍ਹਾਂ ਦਾ ਸਮਝੌਤਾ ਕਰਨ ਨੂੰ ਤਿਆਰ ਨਹੀਂ ਸੀ। ਦੂਜੇ ਪਾਸੇ ਉਸ ਕੋਲ ਕਾਲੇ ਇਲਮ ਦਾ ਕੋਈ ਅਜਿਹਾ ਅਮੋਘ ਬਾਣ ਵੀ ਨਹੀਂ ਸੀ ਜੋ ਮੀਟਿੰਗ ਵਿਚ ਅੰਮ੍ਰਿਤਾ ਪ੍ਰੀਤਮ ਦੀ ਗ਼ੈਰ-ਹਾਜ਼ਰੀ ਨੂੰ ਯਕੀਨੀ ਬਣਾ ਦੇਂਦਾ।

ਕੁੜਿੱਕੀ ਵਿਚ ਫਸੇ ਸੇਖੋਂ ਨੇ ਅਖ਼ੀਰ ਆਪਣਾ ਮਨ ਪੱਕਾ ਕਰ ਕੇ ਫ਼ੈਸਲਾ ਸੁਣਾਇਆ, "ਪ੍ਰੀਤਮ ਸਿੰਘ, ਤੂੰ ਤਾਂ ਮੀਟਿੰਗ ਵੱਲ ਜਾਹ ਤੇ ਹਰਚਰਨ ਸਿੰਘ ਮੈਨੂੰ ਰਾਸ਼ਟਰਪਤੀ ਭਵਨ ਛੱਡ ਆਵੇਗਾ।"

"ਰਾਸ਼ਟਰਪਤੀ ਭਵਨ ? ਕਲਫ਼ ਦੀ ਸ਼ਿਕਾਇਤ ਕਰਨ ਕਿ ਇਸ ਦਾ ਇਲਾਜ ਕਰਾਉਣ ?" ਮੈਂ ਹੈਰਾਨੀ ਨਾਲ ਪੁੱਛਿਆ।

"ਨਹੀਂ, ਉਥੇ ਪ੍ਰਭਜੋਤ[1] ਹੋਵੇਗੀ।"

ਤੇ ਕਲਫ਼ ਦੇ ਸਾਰੇ ਸੰਕਟ ਦੇ ਦੌਰਾਨ ਪਹਿਲੀ ਵਾਰ ਉਸ ਦੀਆਂ ਤਣੀਆਂ ਅੱਖਾਂ ਵਿੱਚੋਂ ਚਾਨਣ ਦੀ ਇਕ ਲੀਕ ਲੰਘਦੀ ਦਿੱਸੀ।

1. ਪ੍ਰਭਜੋਤ ਕੌਰ ਦਾ ਪਤੀ ਕਰਨਲ ਨਰਿੰਦਰਪਾਲ ਸਿੰਘ ਉਦੋਂ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਣਨ ਦੇ ਮਿਲਿਟਰੀ ਅਤਾਸ਼ੇ (attache) ਸਨ ਤੇ ਉਨ੍ਹਾਂ ਨੂੰ ਭਵਨ ਦੇ ਵਿਚ ਹੀ ਰਿਹਾਇਸ਼ ਲਈ ਥਾਂ ਮਿਲੀ ਹੋਈ ਸੀ।

# ਜੀਤ ਸਿੰਘ ਸੀਤਲ*

ਡਾਕਟਰ ਮੋਹਨ ਸਿੰਘ 'ਦੀਵਾਨਾ' ਦੀ ਨਿਗਰਾਨੀ ਹੇਠ ਪੀ-ਐਚ.ਡੀ. ਦੀ ਡਿਗਰੀ ਲਈ ਰਜਿਸਟਰ ਹੋਇਆ ਜੀਤ ਸਿੰਘ ਸੀਤਲ ਮੈਨੂੰ ਉਚੇਚ ਨਾਲ ਮਿਲਣ ਘੱਟ-ਵੱਧ ਹੀ ਆਇਆ ਕਰਦਾ ਸੀ, ਪਰ ਜਦ ਕਦੀ ਕਿਸੇ ਮਿੱਥੇ ਜਾਂ ਅਣਮਿੱਥੇ ਸਬੱਬ ਨਾਲ ਮੇਲ ਹੋ ਜਾਂਦਾ, ਉਸ ਦੇ ਮੂੰਹ-ਮੁਹਾਂਦਰੇ ਦੀ ਮਿੱਤਰ-ਮੁਦਰਾ ਤੇ ਅਪਣੱਤ ਨਾਲ ਭਿੱਜੇ ਵਿਸਾਹ ਦਾ ਟੂਣਾ ਕਰਦੀ, ਬਹੁਤ ਮੱਧਮ ਅਨੁਨਾਸਿਕੀ ਆਵਾਜ਼, ਇਕਦਮ ਹਰ ਰੋਜ਼ ਮਿਲਣ ਵਰਗਾ, ਖੁੱਲ੍ਹੀ-ਖੁਲ੍ਹਾਸੀ ਮਿੱਤਰਾਚਾਰੀ ਨਾਲ ਮਾਹੌਲ ਸਿਰਜ ਦੇਂਦੀ। ਉਸ ਦੀ ਅਮੋੜ ਖੱਬੀ ਅੱਖ ਹਰ ਵੇਲੇ ਫਰਕਦੀ ਰਹਿੰਦੀ, ਹਾਲਾਂਕਿ ਉਹ ਕਿਸੇ ਤ੍ਰੀਮਤੀ ਧਿਰ ਨੂੰ ਮਰਦਾਵੀਂ ਵਾਸ਼ਨਾ ਦਾ ਪਰਤਵਾਂ ਹੁੰਗਾਰਾ ਮੰਗਣ ਵਾਲਾ ਸਨੇਹਾ ਭੇਜ ਸਕਣ ਦੀ ਸਮਰੱਥਾ ਬਹੁਤ ਚਿਰ ਪਹਿਲਾਂ ਹੀ ਗਵਾ ਚੁੱਕੀ ਸੀ। 'ਸੀਤਲ' ਉਸ ਨੂੰ ਅੱਧ-ਮੀਟੀ ਹਾਲਤ ਵਿਚ ਟਿਕਾਈ ਰੱਖਣ ਦਾ ਜਤਨ ਕਰਦਾ ਰਹਿੰਦਾ, ਪਰ ਉਹ ਬੇਕਾਬੂ ਹੀ ਰਹਿੰਦੀ। ਜਾਣਕਾਰ ਹੋਵੇ, ਭਾਵੇਂ ਓਪਰਾ, ਇਸ ਮਰੰਜਾਂ-ਮਰੰਜ ਵੰਨਗੀ ਦੇ ਪ੍ਰਾਣੀ ਕੋਲ, ਹਰ ਕਿਸੇ ਨੂੰ ਆਪਣੀ ਅਪਣੱਤ ਦੀ ਬੁੱਕਲ ਵਿਚ ਖਿੱਚ ਲਿਆਉਣ ਲਈ, ਸਾਰੀ ਦੁਨੀਆ ਨਾਲੋਂ ਵੱਖਰੀ ਇਕ ਜੁਗਤ ਸੀ—ਗਾਲ੍ਹਾਂ ਦੀ। ਇਸ ਦੇ ਖੁੱਲ੍ਹੇ ਗੱਫ਼ੇ ਪਹਿਲਾਂ ਉਹ ਆਪਣੇ ਆਪ ਨੂੰ ਵਰਤਾਉਂਦਾ ਤੇ ਫੇਰ, ਇਨਸਾਫ਼ ਦੇ ਤਕਾਜ਼ੇ ਉੱਤੇ ਪੂਰਾ ਉਤਰਨ ਲਈ, ਹਰ ਗ਼ੈਰ ਹਾਜ਼ਰ ਛੋਟੇ-ਵੱਡੇ ਲਈ, ਤਕੀਆ-ਕਲਾਮ ਵਜੋਂ, ਏਨੀ ਵਾਰ ਇਹ ਗੱਫ਼ਾ ਵਰਤਾਉਂਦਾ ਕਿ ਨਵੇਂ ਸਰੋਤਿਆਂ ਨੂੰ ਵੀ, ਉਸ ਦੀਆਂ ਗਾਲ੍ਹਾਂ ਦੀ ਬੁਛਾੜ ਹਾਸੇ ਵਿਚ ਹੀ ਉਡਾਉਣੀ ਪੈਂਦੀ। ਉਸ ਦੀਆਂ ਇਹ ਗਾਲ੍ਹਾਂ, ਹਿੰਸਕ ਵਿਭਚਾਰ ਵਾਲੇ ਸਪੱਸ਼ਟ ਅਰਥ ਰੱਖਣ ਦੇ ਬਾਵਜੂਦ, ਨਾ ਕਿਸੇ ਦੀ ਮਾਂ ਉੱਤੇ ਹੋਏ ਜਾਂ ਹੋਣ ਵਾਲੇ ਕਿਸੇ ਜਬਰ ਦੀਆਂ ਸੂਚਕ ਹੁੰਦੀਆਂ, ਨਾ ਕਿਸੇ ਸੈਕਸੀ ਕੁਕਰਮ ਵਾਲੇ ਘਿਨਾਉਣੇ ਅਰਥ ਪ੍ਰਗਟਾਉਂਦੀਆਂ। ਸੱਚੀ ਗੱਲ ਇਹ ਹੈ ਕਿ 'ਸੀਤਲ' ਦੀ ਹਰ ਗਾਲ੍ਹ, ਗਾਲ੍ਹ ਦੇ ਪਾਤਰ ਉੱਤੇ ਚਿਪਕ ਜਾਣ ਦੀ ਸ਼ਕਤੀ ਗਵਾ ਕੇ ਹੀ ਉਸ ਦੇ ਮੂੰਹ ਤੋਂ ਨਿਕਲਦੀ ਸੀ। ਇਸੇ ਲਈ ਚੁਗ਼ਲਖ਼ੋਰ ਸਰੋਤੇ ਵੀ, ਗਾਲ੍ਹਾਂ ਦੇ ਗ਼ੈਰ-ਹਾਜ਼ਰ ਪਾਤਰਾਂ ਪਾਸ, ਚੁਗ਼ਲੀ ਨਹੀਂ ਸਨ ਲਾਉਂਦੇ। ਨਤੀਜੇ ਵਜੋਂ, ਡਾ. ਸੀਤਲ ਤੇ ਉਸ ਦੇ ਸਾਹਮਣੇ ਬੈਠੇ ਜਾਂ ਖੜੋਤੇ ਸਰੋਤੇ ਜਾਂ ਸਰੋਤਿਆਂ ਦੀ 'ਵੇਵ-ਲੈਂਗਥ' ਨੂੰ ਇਕ ਹੁੰਦਿਆਂ ਉੱਕਾ ਕੋਈ ਦੇਰ ਨਹੀਂ ਸੀ ਲੱਗਦੀ। ਪਹਿਲੀ ਵਾਰ ਦੇ ਮੁਲਾਕਾਤੀਆਂ ਲਈ ਕੋਈ ਵੱਖਰਾ ਵਰਤਾਰਾ ਨਹੀਂ ਸੀ ਹੁੰਦਾ, ਭਾਵੇਂ ਉਸ ਦੀ ਪਦਵੀ ਕੁੱਝ ਪਈ ਹੋਵੇ। ਛੋਟੇ-ਵੱਡੇ ਦੀ, ਅਫ਼ਸਰੀ-ਮਾਤਹਿਤੀ ਦੀ ਵਿੱਥ, ਪਹਿਲੇ ਬਚਨ-ਬਿਲਾਸ ਵੇਲੇ ਹੀ ਲੋਪ ਹੋ ਜਾਂਦੀ ਸੀ। ਉਸ ਵਾਲੀ ਹਰਮਨ-ਪਿਆਰਤਾ

---

* *ਆਰਸੀ*, ਨਵੀਂ ਦਿੱਲੀ ਦੇ ਜੁਲਾਈ 1999 ਵਾਲੇ ਅੰਕ ਵਿਚ ਛਪਿਆ।

ਹੋਰ ਕਿਸੇ ਦੇ ਹਿੱਸੇ ਆਈ ਮੈਂ ਨਹੀਂ ਵੇਖੀ। ਉਸ ਦਾ ਆਉਣਾ, ਹਾਸੇ ਦੇ ਪੂਰੇ ਬਗ਼ੀਚੇ ਦੇ ਅਚਾਨਕ ਖਿੜ ਪੈਣ ਵਰਗਾ ਹੁੰਦਾ ਸੀ।

ਇਕ ਦਿਨ ਜਦੋਂ ਸ਼ਾਮ ਨੂੰ ਉਹ ਅਚਾਨਕ ਮੇਰੇ ਘਰ ਆ ਵੜਿਆ ਤਾਂ ਮੈਨੂੰ ਬੜੀ ਖ਼ੁਸ਼ੀ ਹੋਈ। ਉਸ ਨੇ ਆਪਣਾ ਟੁੱਟਾ ਜਿਹਾ ਸਾਈਕਲ ਗੇਟ ਦੇ ਬਾਹਰ ਗਲੀ ਵਿਚ ਕੰਧ ਨਾਲ ਖੜਾ ਕੀਤਾ ਤੇ ਦੂਰੋਂ ਹੀ ਇਕ ਮੋਟਾ ਜਿਹਾ ਸਜਿਲਦ ਰਜਿਸਟਰ, ਕਿਸੇ ਟ੍ਰੇਅ ਦੀ ਤਰ੍ਹਾਂ, ਦੁਹਾਂ ਹੱਥਾਂ ਉੱਤੇ ਟਿਕਾ ਕੇ, ਮੇਰੇ ਵੱਲ ਵਧਾਉਂਦਿਆਂ ਮਿਆਂਕਿਆ,

"ਸੰਤੋਖ ਦਿੱਤੈ ਅੱਜ ਮਾਈਂ-ਯੈਂਹਣੇ.....ਨੂੰ। ਮਇੰ ਕਿਹਾ ਫੇਰ ਨਾ ਕਿਤੇ ਮਾਈਂ-ਯੈਂਹਣੀ..... ਦੂਹਰ ਪੈ ਜਾਏ, ਪੇਸ਼ ਕਰਨ ਤੋਂ ਪਹਿਲਾਂ ਏਸ ਸਹੁਰੇ ਨੂੰ ਆਪਣੇ.....ਪੀਰ ਦੇ ਚਰਨ ਛੁਹਾ ਲਵਾਂ। ਕੱਲ੍ਹ ਜਾਣੈਂ ਅੰਬਰਸਰ ਮਾਈਂ-ਯੈਂਹਣੇ.....ਕੋਲ।"

ਮੇਰੇ ਪੱਲੇ ਕੁੱਝ ਨਾ ਪਿਆ। ਮੈਨੂੰ ਉਸ ਨੇ ਪਹਿਲਾਂ ਨਹੀਂ ਸੀ ਦੱਸਿਆ ਹੋਇਆ ਕਿ ਮੈਂ ਪੀ-ਐਚ.ਡੀ. ਦੀ ਡਿਗਰੀ ਲਈ ਦੂਜੀ ਵਾਰੀ ਕੋਈ ਖੋਜ-ਵਿਸ਼ਾ ਮਨਜ਼ੂਰ ਕਰਵਾ ਲਿਆ ਹੋਇਆ ਹੈ ਤੇ ਨਾ ਹੀ ਇਹ ਦੱਸਿਆ ਸੀ ਕਿ ਨਿਗਰਾਨ ਡਾ. ਮੋਹਨ ਸਿੰਘ 'ਦੀਵਾਨਾ' ਜੀ ਹਨ, ਜੋ ਉਦੋਂ ਅੰਮ੍ਰਿਤਸਰ ਵਿਚ ਰਹਿੰਦੇ ਸਨ। 'ਸੀਤਲ' ਕਦੀ ਆਪਣੇ ਖੋਜ-ਨਿਬੰਧ ਦੇ ਕਿਸੇ ਨੁਕਤੇ ਬਾਰੇ ਵਿਚਾਰ-ਵਟਾਂਦਰੇ ਜਾਂ ਸਲਾਹ-ਮਸ਼ਵਰੇ ਲਈ ਮੇਰੇ ਪਾਸ ਨਹੀਂ ਸੀ ਆਇਆ। ਇਸ ਲਈ ਮੈਨੂੰ ਸਾਰੀ ਗੱਲ ਦੀ ਸਮਝ ਉਦੋਂ ਪਈ ਜਦੋਂ ਉਸ ਨੇ ਦੱਸਿਆ ਕਿ ਖੋਜ ਦਾ ਮਨਜ਼ੂਰ-ਸ਼ੁਦਾ ਵਿਸ਼ਾ 'ਹੀਰ' ਬਾਰੇ ਹੈ ਤੇ ਨਿਗਰਾਨ ਡਾ. ਮੋਹਨ ਸਿੰਘ ਦੀਵਾਨਾ ਹਨ। ਨਿਯਮਾਂ ਅਨੁਸਾਰ ਥੀਸਿਸ ਪੇਸ਼ ਕਰਨ ਵੇਲੇ ਨਿਗਰਾਨ ਦੀ ਲਿਖਤੀ ਸਨਦ ਪੇਸ਼ ਕਰਨੀ ਪੈਂਦੀ ਹੈ ਕਿ ਇਹ ਖੋਜ ਮੇਰੀ ਨਿਗਰਾਨੀ ਹੇਠ ਹੋਈ ਹੈ ਤੇ ਖੋਜਾਰਥੀ ਦੀ ਆਪਣੀ ਮਿਹਨਤ ਦਾ ਸਿੱਟਾ ਹੈ। ਸੀਤਲ ਨੇ ਭਾਸ਼ਾ ਵਿਭਾਗ ਵਿੱਚੋਂ, ਜਿਥੇ ਉਹ ਉਦੋਂ ਡਿਪਟੀ ਡਾਇਰੈਕਟਰ ਲੱਗਾ ਹੋਇਆ ਸੀ, ਥੀਸਿਸ ਟਾਈਪ ਕਰਵਾ ਕੇ ਤੇ ਜਿਲਦ ਕਰਵਾ ਕੇ ਯੂਨੀਵਰਸਿਟੀ ਨੂੰ ਭੇਜਣ ਲਈ ਬਿਲਕੁਲ ਤਿਆਰ ਕੀਤਾ ਹੋਇਆ ਸੀ। ਅਗਲੇ ਦਿਨ ਉਸ ਨੇ ਆਪਣੇ ਨਿਗਰਾਨ ਡਾ. ਮੋਹਨ ਸਿੰਘ ਦੀਵਾਨਾ ਪਾਸੋਂ ਸਨਦ ਲੈਣ ਲਈ ਅੰਮ੍ਰਿਤਸਰ ਜਾਣਾ ਸੀ। ਜਾਣ ਤੋਂ ਪਹਿਲਾਂ, ਪਤਾ ਨਹੀਂ ਕਿਸ ਜਜ਼ਬੇ ਦੇ ਅਧੀਨ, ਉਹ ਆਪਣੀ ਖ਼ੁਸ਼ੀ ਮੇਰੇ ਨਾਲ ਸਾਂਝੀ ਕਰਨ ਆ ਗਿਆ ਸੀ।

ਮੈਂ ਉਸ ਦਾ ਦਿਲ ਰੱਖਣ ਲਈ ਉਸ ਦਾ ਖਰੜਾ ਲੈ ਕੇ ਬੈਠ ਗਿਆ ਤੇ ਵਰਕੇ ਉਲੱਦ-ਪੁਲੱਦ ਕੇ ਵੇਖਣ ਲੱਗ ਪਿਆ। ਅੱਧ ਕੁ ਤਕ ਪਹੁੰਚ ਕੇ ਮੈਂ ਕਿਹਾ, "ਸੀਤਲ ਜੀ, ਤੁਸੀਂ ਪਹਿਲਾਂ ਕਦੀ ਗੱਲ ਛੇੜੀ ਹੁੰਦੀ ਤਾਂ ਮੈਂ ਤੁਹਾਨੂੰ ਮੁੱਢਲੀ ਅਠਾਰ੍ਹਵੀਂ ਸਦੀ ਦੇ ਇਕ ਨਵੇਂ ਲੱਭੇ ਮਹਾਂਕਵੀ 'ਹਰੀਏ' ਦੀ ਰਚੀ 'ਹੀਰ' ਦਾ ਪਾਠ ਦੇ ਦੇਂਦਾ ਤੇ ਮੈਨੂੰ ਯਕੀਨ ਐ ਇਸ ਨਵੀਂ ਲੱਭਤ ਨਾਲ ਤੁਹਾਡੇ ਥੀਸਿਸ ਦੇ ਗੌਰਵ ਵਿਚ ਵਾਧਾ ਹੋ ਜਾਣਾ ਸੀ।"

"ਓ ਬਾਬਿਓ, ਕਿਥੋਂ ਕੱਢ ਮਾਰਿਆ ਜੇ, ਭਈਣ ਦਾ ਯਾਰ ਇਹ ਹਰੀਆ ? ਵਿਖਾਓ ਖ਼ਾਂ।"

ਮੈਂ ਹਰੀਏ ਦੇ 1386 ਸਫ਼ਿਆਂ (693 ਪੱਤਰਿਆਂ) ਵਾਲੇ ਸੰਮਤ 1792 (ਸੰਨ 1735 ਈ:) ਦੇ ਲਿਖੇ ਹੋਏ ਦੁਰਲੱਭ ਹੱਥ-ਲਿਖਤ ਗ੍ਰੰਥ ਵਿੱਚੋਂ 'ਹੀਰ' ਵਾਲਾ ਪਾਠ ਕੱਢ ਕੇ ਉਸ ਦੇ ਸਾਹਮਣੇ ਧਰ ਦਿੱਤਾ। ਪੁਰਾਣੀ ਗੁਰਮੁਖੀ ਵਿਚ ਲਿਖੇ ਪਾਠ ਨੂੰ ਉਸ ਨੇ ਹੌਲੀ ਹੌਲੀ ਉਠਾਇਆ :

## ਸਲੋਕ ਹੀਰ ਕੇ

ਸੁਣਿ ਣੀ ਹੀਰੇ ਗਾਲਿ ਅਸਾੜੀ ਖੇੜਾ ਤਉ ਨੁ ਹੇਰੇ।
ਗੰਢੀ ਘੋਲ੍ਹੇ ਤੈ ਸਾਹਾ ਸੋਧੈ ਆਵੈ ਤ੍ਰੈ ਤ੍ਰੈ ਵੇਰੇ।
ਜਿਨਾ ਸੇਤੀ ਤਉ ਨੇਹੁ ਲਗੋ ਸੈ ਅਸਨਿ ਲੋਕ ਘਨੇਰੇ।
ਹੋਛੀ ਮਤਿ ਫਿਰਹਿ ਦਿਵਾਨੀ ਦਿਲ ਵਿਚਿ ਜਾਣਹਿ ਮੇਰੇ।
ਜੈਹ ਦਿਨਿ ਖੇੜਾ ਹਥੁ ਪਾਏਸੀ ਓੜਕਿ ਨੰਢੈ ਤੇਰੇ।
ਹਰੀਆ ਤਾ ਤੇ ਧੀਗੀ ਥੀਵੀ ਜਾ ਮਾਹੀ ਘਿਨੈ ਫੇਰੇ।੧। *(ਪੱਤਰਾ 653 ੳ/ਅ)*

ਇਕਦਮ ਖ਼ੁਸ਼ ਹੋ ਕੇ ਸੀਤਲ ਨੇ 'ਰਾਗ ਬਿਲਾਵਲ', 'ਰਾਗ ਮਾਝ' ਤੇ 'ਸਲੋਕ ਹੀਰ ਕੇ' ਸਿਰਲੇਖਾਂ ਵਾਲੇ ਸਫ਼ਿਆਂ ਉੱਤੇ ਵੀ ਨਿਗਾਹ ਮਾਰੀ ਤੇ ਬੋਲੇ, "ਮੈਂ ਏਸ ਮਾਈਂ-ਯੈਂਹਣੇ.....ਨੂੰ ਨਕਲ ਕਰ ਲਵਾਂ ?"

ਮੈਂ ਕਿਹਾ, "ਨਕਲ ਤਾਂ ਬੇਸ਼ੱਕ ਕਰ ਲਉ ਪਰ ਹੁਣ ਇਹ ਰਚਨਾ ਤੁਹਾਡੇ ਥੀਸਿਸ ਦੇ ਕੰਮ ਤਾਂ ਨਹੀਂ ਆ ਸਕਣੀ।"

"ਕਿਵੇਂ ਨਹੀਂ ਆ ਸਕਣੀ। ਹੁਣੇ ਸਾਰੇ ਮਹਿਕਮੇ ਦੇ ਮਾਈਂ-ਯੈਂਹਣੇ.....ਟਾਈਪਿਸਟਾਂ ਨੂੰ ਬੁਲਾ ਕੇ ਫਾਹੇ ਲਾਉਨਾਂ।"

ਸੀਤਲ ਨੇ 'ਰਾਗ ਬਿਲਾਵਲ', 'ਰਾਗ ਮਾਝ' ਤੇ 'ਸਲੋਕ ਹੀਰ ਕੇ' ਸਿਰਲੇਖਾਂ ਥੱਲੇ ਮਿਲਦੀ ਹੀਰ ਵਾਲੀ ਸਾਰੀ ਰਚਨਾ ਨੋਟ ਕਰ ਲਈ ਤੇ ਸਿੱਧੇ ਨਿਹੰਗਾਂ ਦੀ ਬਗ਼ੀਚੀ ਵੱਲ ਜਾਣ ਦੀ ਥਾਂ, ਜਿਥੇ ਗੁਰੂ ਦੀਆਂ ਲਾਡਲੀਆਂ ਫ਼ੌਜਾਂ ਨਾਲ ਰਲ ਕੇ ਸੁੱਖਾ ਰਗੜਨਾ ਤੇ ਛਕਣਾ, ਉਸ ਦਾ ਨਿਤ-ਨੇਮ ਸੀ, ਸਿੱਧਾ ਆਪਣੇ ਮਹਿਕਮੇ ਵਿਚ ਜਾ ਪਹੁੰਚਿਆ, ਸੁੱਖੇ ਦੀਆਂ ਆਪ ਬਣਾਈਆਂ ਦੋ ਗੋਲੀਆਂ ਅੰਦਰ ਸੁੱਟੀਆਂ, ਟਾਈਪਿਸਟ ਬੁਲਾਇਆ ਤੇ ਜਿਲਦਸਾਜ਼ ਵਾਲੇ ਉੱਤੇ ਵੀ ਹਾਜ਼ਰ ਹੋਣ ਦਾ ਹੁਕਮ ਚਾੜ੍ਹ ਦਿੱਤਾ। ਹੀਰ ਦਾ ਨਵਾਂ ਪਾਠ ਟਾਈਪ ਹੋ ਗਿਆ। ਆਪਣੇ ਵੱਲੋਂ ਜਿਹੜੇ ਪੰਜ ਸੱਤ ਸ਼ਬਦ ਲਿਖਣੇ ਸਨ, ਉਹ ਵੀ ਟਾਈਪ ਕਰਵਾ ਲਏ ਤੇ ਜਿਲਦ ਉੱਖੜਵਾ ਕੇ ਨਵੇਂ ਟਾਈਪ ਹੋਏ ਪੱਤਰੇ ਵਿਚ ਪੁਆ ਕੇ, ਰਾਤੋ-ਰਾਤ ਦੋਬਾਰਾ ਜਿਲਦ ਕਰਵਾਈ ਤੇ ਸਵੇਰੇ ਸਵਾ ਪੰਜ ਵਜੇ ਅੰਮ੍ਰਿਤਸਰ ਜਾਣ ਵਾਲੀ ਪਹਿਲੀ ਬਸ ਫੜ ਲਈ। ਨਵੇਂ ਪਾਏ ਪੱਤਰਿਆਂ ਦੇ ਇਕ ਫ਼ੁਟਨੋਟ ਵਿਚ ਮੇਰਾ ਹਵਾਲਾ ਦੇ ਕੇ ਧੰਨਵਾਦ ਕੀਤਾ ਹੋਇਆ ਸੀ।

ਆਪਣੇ ਥੀਸਿਸ ਨੂੰ ਕਿਸੇ ਨਵੇਂ ਜੰਮੇ ਬਾਲ-ਗੁਪਾਲ ਵਾਂਗ, ਕਦੀ ਆਪਣੀ ਛਾਤੀ ਨਾਲ ਲਾ ਕੇ ਤੇ ਕਦੀ ਬੜੇ ਮੋਹ ਨਾਲ ਆਪਣੇ ਗੋਡਿਆਂ ਉੱਤੇ ਲਿਟਾ ਕੇ, ਸੀਤਲ ਆਪਣੀ ਖੋਜ ਦੇ ਥਾਇੰ ਪੈਣ ਦੇ ਸੁਹਾਵਣੇ ਸੁਫ਼ਨੇ ਲੈਂਦਾ, ਗੁਰੂ ਰਾਮਦਾਸ ਜੀ ਦੀ ਨਗਰੀ ਪਹੁੰਚ ਗਿਆ। ਬੂਟ ਲਾਹ ਕੇ ਤੇ ਇਕਚਿੱਤ ਹੋ ਕੇ ਅਰਦਾਸ ਕੀਤੀ, "ਹੇ ਗੁਰੂ ਰਾਮ ਦਾਸ! ਹੇ ਸੱਚੇ ਪਾਤਸ਼ਾਹ! ਬਾਹੁੜੀ ਕਰੀਂ। ਤੇਰੇ ਦਾਸ ਦੀ ਘਾਲ ਲੇਖੇ ਪਵੇ। 'ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ' " ਤੇ ਰਿਕਸ਼ਾ ਫੜ ਕੇ ਜਾ ਉਤਰਿਆ ਡਾ. ਮੋਹਨ ਸਿੰਘ ਦੀਵਾਨਾ ਦੇ ਟਿਕਾਣੇ ਕੋਲ। ਉਦੋਂ ਡਾਕਟਰ ਦੀਵਾਨਾ ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਸਨ। ਦੇਸ ਦੀ ਵੰਡ ਦੇ ਬਾਅਦ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦਾ ਸਟਾਫ਼ ਖ਼ਾਲਸਾ ਕਾਲਜ ਨਾਲ ਜੋੜਿਆ ਹੋਇਆ ਸੀ।

ਡਾਕਟਰ ਸਾਹਿਬ ਖ਼ਾਲਸਾ ਕਾਲਜ ਤੇ ਪੁਤਲੀ ਘਰ ਦੇ ਵਿਚਕਾਰ ਕਰ ਕੇ, ਜੀ.ਟੀ. ਰੋਡ ਉੱਤੇ ਬਣੀ ਬਹੁਮੰਜ਼ਲੀ 'ਗੰਗਾਵਾਲਾ ਬਿਲਡਿੰਗ' ਦੀ ਸਭ ਤੋਂ ਹੇਠਲੀ ਮੰਜ਼ਲ ਦੇ,

ਗਲੀ ਵੱਲ ਖੁੱਲ੍ਹਦੇ ਦੋ-ਕਮਰੀ ਸੈੱਟ ਵਿਚ ਰਹਿੰਦੇ ਸਨ। ਬਾਹਰ ਲਾਲ ਪਲਸਤਰ ਵਾਲੀ ਉੱਚੀ ਥੜ੍ਹੀ, ਅੰਦਰ ਵੱਲ ਗਲੀ-ਨੁਮਾ ਹਨੇਰੀ ਪਹੁੰਚ ਤੇ ਫੇਰ ਛੋਟਾ ਜਿਹਾ ਉਪਰੋਂ ਚਾਨਣ ਲੈਂਦਾ ਵਿਹੜਾ। ਸੀਤਲ ਹੁਰਾਂ ਸਾਹ ਰੋਕ ਕੇ ਦਸਤਕ ਦਿੱਤੀ, ਅੰਦਰੋਂ ਡਾਕਟਰ ਸਾਹਿਬ ਮੱਧਮ ਸੁਰ ਵਿਚ ਬੋਲੇ, "ਕੌਣ ?"

"ਤੁਹਾਡਾ ਦਾਸ, ਸੀਤਲ, ਪਟਿਆਲਿਓਂ।"

"ਆ ਬਈ, ਸੀਤਲਾ ! ਅੰਦਰ ਆ ਜਾ।"

ਆਵਾਜ਼ ਵਿਚ ਸਿਹਾਣ ਦੀ ਨਰਮਾਈ ਸੀ। ਸੀਤਲ ਹੁਰਾਂ ਦੀ ਸੁੱਕੀ ਜਾਨ ਉੱਤੇ ਹਰੇਵਾਈ ਨੱਚਣ ਲੱਗ ਪਈ। ਉਸ ਨੇ, ਆਦਰ ਦੇ ਦਿਖਾਵੇ ਵਜੋਂ, ਆਪਣੇ ਬੂਟ ਦਰਵਾਜ਼ੇ ਦੇ ਬਾਹਰ ਲਾਹੇ ਤੇ 'ਵਾਹਿਗੁਰੂ', 'ਵਾਹਿਗੁਰੂ' ਦਾ ਮੂਕ ਜਾਪ ਜਪਦਾ ਅੰਦਰ ਦਾਖ਼ਲ ਹੋ ਗਿਆ। ਕੁਰਸੀ ਉੱਤੇ ਸਜੇ ਡਾ. ਮੋਹਨ ਸਿੰਘ ਕੁੱਝ ਪੜ੍ਹ ਰਹੇ ਸਨ। ਸੀਤਲ ਨੇ ਉਨ੍ਹਾਂ ਦੇ ਚਰਨ ਛੂਹ ਕੇ ਬੰਦਨਾ ਕੀਤੀ ਤੇ ਕੁੱਝ ਪਿੱਛੇ ਹਟ ਕੇ ਖੜਾ ਹੋ ਗਿਆ।

"ਖੜਾ ਕਿਉਂ ਏਂ, ਕੁਰਸੀ ਫੜ ਲਿਆ," ਮੋਹਨ ਸਿੰਘ ਹੁਰਾਂ ਐਨਕ ਲਾਹ ਕੇ ਸੀਤਲ ਵੱਲ ਵੇਖਦਿਆਂ ਕਿਹਾ ਤੇ ਜਦੋਂ ਸੀਤਲ ਸਜ ਗਿਆ ਤਾਂ ਉਸ ਦੇ ਥੈਲੇ ਵਿਚ ਪਏ ਪਲੰਦੇ ਵੱਲ ਅੱਖਾਂ ਦੇ ਇਸ਼ਾਰੇ ਨਾਲ ਪੁੱਛਿਆ, "ਇਹ ਕੀ ਲਿਆਇਆ ਏਂ ?"

"ਥੀਸਿਸ ਦੀਆਂ ਕਾਪੀਆਂ ਨੇ ਜੀ। ਤੁਹਾਡੀ ਅਸੀਸ ਤੇ ਅਗਵਾਈ ਨੇ ਇਹ ਕੰਮ ਸਿਰੇ ਚਾੜ੍ਹ ਦਿੱਤੈ, ਨਹੀਂ ਤਾਂ ਤੁਹਾਡਾ ਗ਼ੁਲਾਮ ਕਿਸ ਜੋਗਾ ਸੀ ?"

ਸੀਤਲ ਨੇ ਮੋਹਨ ਸਿੰਘ ਹੁਰਾਂ ਦੀ ਪਰਵਾਨਗੀ ਨੂੰ ਯਕੀਨੀ ਬਣਾਉਣ ਲਈ, ਫੁਲਾਉਣ ਵਾਲੀ ਅਜ਼ਮਾਈ ਹੋਈ ਤਰਕੀਬ ਨੂੰ ਇਕ ਵਾਰੀ ਫੇਰ ਅਜ਼ਮਾਉਣ ਲਈ ਹੰਭਲਾ ਮਾਰਿਆ। ਹੋਰਨਾਂ ਵਾਂਗ, ਡਾਕਟਰ ਦੀਵਾਨਾ ਨੂੰ ਵੀ ਇਸ ਤਰਕੀਬ ਦੇ ਪਾਤਰ ਬਣ ਕੇ ਖ਼ੁਸ਼ੀ ਤਾਂ ਹੁੰਦੀ ਹੀ ਸੀ, ਇਸ ਦਾ ਸ਼ਿਕਾਰ ਬਣ ਕੇ ਵੀ ਸੌਖ ਮਹਿਸੂਸ ਕਰਦੇ ਸਨ। ਉਂਜ ਉਹ ਤਿੱਖੇ ਏਨੇ ਸਨ ਕਿ ਅਸਲ ਤੇ ਨਕਲ ਦਾ ਫ਼ਰਕ ਪਲਾਂ-ਛਿਨਾਂ ਵਿਚ ਤਾੜ ਲੈਂਦੇ ਸਨ। ਬਦਕਿਸਮਤੀ ਨਾਲ ਜੇ ਕਿਸੇ ਗੱਲੋਂ ਵਿਗੜੇ ਬੈਠੇ ਹੁੰਦੇ ਤਾਂ ਝੋਲੀਚੁੱਕ ਨੂੰ ਠੱਪਣ ਵਿਚ ਮਿੰਟ ਨਹੀਂ ਸਨ ਲਾਉਂਦੇ।

ਸੀਤਲ ਹੁਰਾਂ ਮਹਿਸੂਸ ਕੀਤਾ ਕਿ ਅੱਜ ਸਭ ਅੱਛਾ ਹੈ। ਆਪਣੇ ਹੱਥ ਵਾਲੇ ਸਫ਼ੇ ਤੋਂ ਵਿਹਲੇ ਹੋ ਕੇ ਡਾਕਟਰ ਸਾਹਿਬ ਨੇ ਖੱਬੇ ਹੱਥ ਨਾਲ ਆਪਣੀ ਐਨਕ ਲਾ ਲਈ ਤੇ ਮੂੰਹ ਸੀਤਲ ਵੱਲ ਕਰ ਕੇ ਬੋਲੇ, "ਵਿਖਾ ਖ਼ਾਂ ਕੀ ਕੜ੍ਹੀ ਘੋਲੀ ਊ ?"

ਸੀਤਲ ਹੁਰਾਂ ਝੱਟ ਆਪਣੇ ਥੈਲੇ ਵਿੱਚੋਂ, ਤਾਜ਼ਾ ਤਾਜ਼ਾ ਕਰਾਈ ਜਿਲਦ ਵਾਲਾ ਥੀਸਿਸ, ਕੋਡੇ ਹੋ ਕੇ ਬੜੇ ਅਦਬ ਨਾਲ, ਉਨ੍ਹਾਂ ਦੇ ਪੇਸ਼ ਕਰਦਿਆਂ ਤੁਕ ਬੋਲੀ :

**"ਜਿਸ ਕੀ ਬਸਤੁ ਤਿਸੁ ਆਗੈ ਰਾਖੈ॥"**

ਉਕਾਬੀ ਅੱਖਾਂ ਨੇ ਪਹਿਲਾ ਭੂਮਿਕਾ ਦਾ ਉਹ ਪੱਤਰਾ ਲੱਭਿਆ, ਜਿਸ ਵਿਚ ਸੰਪਾਦਕ ਨੇ ਆਪਣੇ ਨਿਗਰਾਨ ਦੀ ਸਿਫ਼ਤ ਕੀਤੀ ਹੋਈ ਸੀ, ਚਿਹਰੇ ਉੱਤੇ ਕੋਈ ਹਾਵ-ਭਾਵ ਉਜਾਗਰ ਨਾ ਹੋਇਆ, ਜਿਸ ਤੋਂ ਸੀਤਲ ਹੁਰਾਂ ਅੰਦਾਜ਼ਾ ਲਾਇਆ ਕਿ ਜੋ ਲਿਖਿਆ ਸੀ, ਸੋ ਦਰਗਾਹ ਵਿਚ ਪਰਵਾਨ ਹੋ ਗਿਆ ਹੈ। ਫੇਰ ਇਕ ਇਕ ਕਰ ਕੇ ਪੱਤਰੇ ਪਰਤੀਂਦੇ ਗਏ, ਫ਼ੁਟ-ਨੋਟਾਂ ਉੱਤੇ ਟਿਕ-ਟਿਕ ਕੇ ਉਨ੍ਹਾਂ ਦੀ ਨਿਗਾਹ ਤਸੱਲੀ ਕਰਦੀ ਗਈ ਕਿ ਹਵਾਲੇ ਡਾ. ਮੋਹਨ ਸਿੰਘ ਦੀਵਾਨਾ ਦੇ ਹੀ ਦਿੱਤੇ ਹੋਏ ਹਨ। ਅਖ਼ੀਰ, ਵਾਰੀ ਆ ਗਈ ਨਵੇਂ ਵਧਾਏ

ਪੱਤਰਿਆਂ ਦੀ, ਜਿਨ੍ਹਾਂ ਵਿਚ ਨਵੇਂ ਲੱਭੇ ਕਵੀ 'ਹਰੀਏ' ਦੀ 'ਹੀਰ' ਵਿੱਚੋਂ ਨਮੂਨੇ ਟਾਈਪ ਕੀਤੇ ਹੋਏ ਸਨ।

ਸੀਤਲ ਸਾਹਿਬ ਨੇ ਡਾਕਟਰ ਦੀਵਾਨਾ ਨੂੰ ਰੁਕਿਆ ਵੇਖ ਕੇ ਦੱਸਣਾ ਸ਼ੁਰੂ ਕਰ ਦਿੱਤਾ ਕਿ 18ਵੀਂ ਸਦੀ ਦੇ ਪਹਿਲੇ ਅੱਧ ਦਾ ਇਕ ਜੱਟ ਮਹਾ ਕਵੀ ਲੱਭਿਆ ਹੈ, ਇਹ ਉਸ ਦੀ ਹੀਰ ਬਾਰੇ, ਹੁਣ ਤਕ ਅਗਿਆਤ ਪਈ ਰਚਨਾ ਦੇ ਨਮੂਨੇ ਹਨ। ਅਜੇ ਕਿਸੇ ਖੋਜੀ ਨੇ ਏਸ ਦਾ ਜ਼ਿਕਰ ਨਹੀਂ ਕੀਤਾ, ਮੈਂ ਕਿਹਾ ਇਸ ਨਾਲ ਮੇਰੀ ਖੋਜ ਦੇ ਗੌਰਵ ਵਿਚ ਵਾਧਾ ਹੋ ਜਾਏਗਾ.....

ਡਾਕਟਰ ਦੀਵਾਨਾ ਨੂੰ ਕੁੱਝ ਨਹੀਂ ਸੀ ਸੁਣ ਰਿਹਾ। ਉਨ੍ਹਾਂ ਦਾ ਧਿਆਨ ਉਸ ਫ਼ੁਟ-ਨੋਟ ਨੇ ਖਿੱਚ ਲਿਆ ਸੀ, ਜਿਸ ਵਿਚ ਸੀਤਲ ਨੇ ਮੇਰੀ ਲੱਭਤ ਵਿੱਚੋਂ 'ਹੀਰ' ਦੇ ਨਮੂਨੇ ਨਕਲ ਕਰਨ ਦੀ ਆਗਿਆ ਦਾ ਧੰਨਵਾਦ ਕੀਤਾ ਹੋਇਆ ਸੀ।

"ਇਹ ਪ੍ਰੀਤਮ ਸਿੰਘ ਕੌਣ ਏਂ ?" ਕਿਸੇ ਜਾਣੂੰ ਬਾਰੇ ਅਗਿਆਨ ਪ੍ਰਗਟਾਉਣਾ, ਉਨ੍ਹਾਂ ਵੱਲੋਂ ਉਸ ਦਾ ਤ੍ਰਿਸਕਾਰ ਕਰਨ ਦੀ ਇਕ ਵਿਸ਼ੇਸ਼ ਮੁਦਰਾ ਹੁੰਦੀ ਸੀ।

ਡਾਕਟਰ ਦੀਵਾਨਾ ਦੀਆਂ ਸਹਿੰਦੜ, ਉਦਾਰ, ਮਿਹਰਬਾਨ ਅੱਖਾਂ ਵਿਚ ਲਾਲ ਡੋਰਿਆਂ ਦੀ ਹਿੰਸਕ ਭੀੜ ਜਮ੍ਹਾਂ ਹੋਣੀ ਸ਼ੁਰੂ ਹੋ ਗਈ ਸੀ। ਵਿਚਾਰੇ ਸੀਤਲ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਸ ਨੂੰ ਕਾਲੀ-ਬੋਲੀ ਹਨੇਰੀ ਝੁੱਲਣ ਦੇ ਨਿਸ਼ਾਨ ਦਿੱਸਣ ਲੱਗ ਪਏ ਸਨ। ਉਸ ਨੇ ਮਰੀਅਲ ਜਿਹੀ ਆਵਾਜ਼ ਵਿਚ ਕੁੱਝ ਮਿਣ ਮਿਣ ਕੀਤੀ, ਪਰ ਉਥੇ ਸੁਣ ਕੌਣ ਰਿਹਾ ਸੀ ?

"ਤੂੰ ਇਹ ਭੁੱਲ ਗਿਆ ਏਂ ਕਿ ਤੂੰ ਦੀਵਾਨੇ ਕੋਲ ਕੰਮ ਕਰ ਰਿਹਾ ਏਂ। ਤੈਨੂੰ ਪਹਿਲਾਂ ਕਹਿ ਦਿੱਤਾ ਸੀ ਕਿ ਹੀਰ ਉੱਤੇ ਜੇ ਕਿਸੇ ਨੇ ਠੀਕ ਕੰਮ ਕੀਤਾ ਏ ਤਾਂ ਉਹ ਦੀਵਾਨਾ ਏ; ਏਸ ਲਈ ਏਸ ਥੀਸਿਸ ਵਿਚ ਕਿਸੇ ਲੰਡੀ-ਬੁੱਚੀ ਦਾ ਨਾਂ ਕਿਸੇ ਫ਼ੁਟ-ਨੋਟ ਵਿਚ ਨਹੀਂ ਆਉਣਾ ਚਾਹੀਦਾ। ਤੂੰ ਫੇਰ ਵੀ ਯਾਰੀਆਂ ਪਾਲਣ ਤੋਂ ਬਾਜ਼ ਨਹੀਂ ਆਇਆ। ਤੈਨੂੰ ਦੀਵਾਨੇ ਦੀ ਥਾਂ ਪ੍ਰੀਤਮ ਸਿੰਘ ਜੋ ਲੱਭ ਪਿਆ ਏ, ਫੇਰ ਤੂੰ ਮੇਰੇ ਕੋਲੋਂ ਕੀ ਲੈਣ ਆਇਆਂ ਏਂ ? ਜਾਹ, ਉਸੇ ਆਪਣੇ ਕੁੱਝ ਲੱਗਦੇ ਕੋਲ ਤੇ ਲੈ ਲੈ ਸੂ ਸਰਟੀਫ਼ਿਕੇਟ, ਜਿਹੜਾ ਚਾਹੀਦਾ ਈ।"

ਦੀਵਾਨਾ ਜੀ ਦੀਆਂ ਨਜ਼ਰਾਂ ਬਰਛੀਆਂ ਦਾ ਰੂਪ ਧਾਰ ਗਈਆਂ ਸਨ ਤੇ ਜਦੋਂ ਬਾਅਦ ਵਿਚ ਸੀਤਲ ਹੁਰਾਂ ਮੈਨੂੰ ਇਹ ਸਾਰੀ ਗੱਲ ਹੱਸ ਹੱਸ ਕੇ, ਗਾਲ੍ਹਾਂ ਦੇ ਕੌਮਿਆਂ, ਸੈਮੀ-ਕੋਲਨਾਂ ਤੇ ਕੋਲਨਾਂ ਦੀ ਖੁੱਲ੍ਹੀ ਵਰਤੋਂ ਕਰ ਕੇ ਸੁਣਾਈ ਤਾਂ ਉਨ੍ਹਾਂ ਨੇ ਇਹ ਵੀ ਦੱਸਿਆ ਸੀ ਕਿ ਮੈਨੂੰ ਇਹ ਬਰਛੀਆਂ ਆਪਣੇ ਪਿੰਡੇ ਵਿਚ ਧਸਦੀਆਂ ਜਾਪੀਆਂ ਸਨ। ਉਹ ਬੋਲੇ, "ਮੌਕਾ ਸੰਭਾਲਣ ਲਈ ਮੈਂ ਥਿੜਕਦਿਆਂ-ਥਿੜਕਦਿਆਂ ਕਿਹਾ, 'ਡਾਕਟਰ ਸਾਹਿਬ ਜੀ, ਮੈਂ ਉਸ ਭੜੂਏ ਦੀ ਰਾਏ ਦਾ ਜ਼ਿਕਰ ਨਹੀਂ ਕੀਤਾ, ਪਰ ਕਿਉਂਕਿ ਖਰੜਾ ਉਸ ਦਾ ਸੀ ਤੇ ਉਸ ਨੇ ਨਕਲ ਕਰਨ ਦੀ ਆਗਿਆ ਦਿੱਤੀ ਸੀ, ਮੈਂ ਤਾਂ ਸਿਰਫ਼ ਉਸ ਸਹਿਯੋਗ ਦਾ ਧੰਨਵਾਦ ਕੀਤੈ, ਵਰਨਾ ਮੈਂ ਤਾਂ ਸਾਰੇ ਥੀਸਿਸ ਵਿਚ ਸਿਰਫ਼ ਤੁਹਾਡੇ ਹੀ ਹਵਾਲੇ ਦਿੱਤੇ ਨੇ। ਕਿਥੇ ਰਾਮ-ਰਾਮ, ਕਿਥੇ ਟੈਂ-ਟੈਂ, ਉਹ ਕੀ ਚੀਜ਼ ਐ ਹਜ਼ੂਰ ਦੇ ਸਾਹਮਣੇ ?' "

"ਹੁਣ ਪੀ-ਐਚ.ਡੀ. ਕਰਨ ਵਾਲੇ, ਖਰੜਿਆਂ ਨਾਲ ਦੀਵਾਨੇ ਦਾ ਨਹੀਂ, ਪ੍ਰੀਤਮ ਸਿੰਘ ਦਾ ਨਾਂ ਜੋੜਿਆ ਕਰਨਗੇ—ਹੈਂ ਨਾ ? ਜੋੜੋ, ਬੇਸ਼ੱਕ ਜੋੜੋ, ਪਰ ਮੇਰੇ ਕੋਲ ਕੀ ਲੈਣ ਆਉਂਦੇ ਓ। ਜਾਉ ਤੇ ਉਸੇ ਕੋਲੋਂ ਈ ਲ਼ਉ ਡਿਗਰੀਆਂ ਵੀ ਤੇ ਲੈ ਜਾਉ ਆਪਣੇ ਇਸ ਲਚਰ ਪਲੰਦੇ ਨੂੰ ਵੀ।"

ਇਹ ਦੱਸ ਕੇ ਸੀਤਲ ਹੁਰਾਂ ਆਪਣੀ ਵਿਥਿਆ ਜਾਰੀ ਰੱਖੀ :

"ਫੇਰ ਖ਼ਬਰੇ ਕਿਹੜਾ ਭੂਤ ਵੜ ਗਿਆ ਮਾਈਂ-ਯੈਂਹਣੇ.....ਖੜਸੁੱਕ ਬੁੱਢੇ ਦੇ ਅੰਦਰ ? ਉਹ ਕੁਰਸੀ ਤੋਂ ਉੱਠ ਖੜਾ ਹੋਇਆ ਤੇ ਜਿਵੇਂ ਕੋਈ ਭਈਣ-ਚੋ' ਭਈਆ, ਗੋ ਉੱਤੇ ਬੈਠੇ ਮਜੂਰ ਕੋਲ ਇੱਟਾਂ ਪਹੁੰਚਾਉਣ ਲਈ, ਲੱਤਾਂ ਚੌੜੀਆਂ ਕਰ ਕੇ ਇੱਟ ਨੂੰ ਦੂਹਾਂ ਹੱਥਾਂ ਨਾਲ ਫੜ, ਆਪਣੇ ਹੁਲਾਰੇ ਵਿਚ ਜ਼ੋਰ ਲਿਆਉਣ ਲਈ ਪਹਿਲਾਂ ਹੇਠਾਂ ਲਿਜਾਂਦਾ ਤੇ ਫੇਰ ਉਪਰ ਵਗਾਹ ਕੇ ਮਾਰਦਾ ਹੈ, ਭਈਣ ਦੇ ਯਾਰ ਨੇ ਮੇਰੇ ਮਾਈਂ-ਯੈਂਹਣੇ..... ਥੀਸਿਸ ਨੂੰ ਆਪਣੇ ਦੂਹਾਂ ਹੱਥਾਂ ਵਿਚ ਫੜ ਕੇ ਹੇਠੋਂ ਉਪਰ ਉੱਠਦੇ ਹੁਲਾਰੇ ਨਾਲ ਏਨੀ ਜ਼ੋਰ ਦੀ ਬਾਹਰ ਗਲੀ ਵਿਚ ਸੁੱਟਿਆ ਕਿ ਮੇਰੀ ਦੋ ਸਾਲ ਦੀ ਕਮਾਈ ਨੂੰ, ਨਹੀਂ ਨਹੀਂ, ਤੁਸੀਂ ਇਹ ਸਮਝੋ ਬਈ ਮਾਈਂ-ਯੈਂਹਣੇ.....ਨੇ ਹੀਰ ਸਿਆਲ ਨੂੰ ਹੀ ਗੰਦੀ ਨਾਲੀ ਵਿਚ ਸੁੱਟ ਦਿੱਤਾ! ਸਹੁਰੇ ਦਾ ਸਰੀਰ ਤਾਂ ਤੁਹਾਨੂੰ ਪਤੈ, ਕੱਖਾਂ-ਕਾਨਿਆਂ ਦਾ ਬਣਿਆ ਹੋਇਐ, ਪਰ ਗੁੱਸੇ ਤੇ ਨਫ਼ਰਤ ਨੇ ਰਲ ਕੇ ਮਾਈਂ-ਯੈਂਹਣੇ.....ਨੂੰ ਕਿੰਨਾ ਬਲਵਾਨ ਬਣਾ ਦਿੱਤਾ ਸੀ!"

ਮੇਰੇ ਕਰਕੇ ਸੀਤਲ ਦੀ ਜੋ ਦੁਰਗਤ ਬਣੀ, ਉਸ ਲਈ ਮੇਰੇ ਅੰਦਰ ਉਸ ਲਈ ਬੜੀ ਹਮਦਰਦੀ ਜਾਗੀ। ਮੇਰੇ ਸਾਊ ਮਿੱਤਰ ਨਾਲ ਹੋਏ ਦੁਰਵਿਹਾਰ ਨੇ, ਹੱਸਣ ਦੀ ਗੁੰਜਾਇਸ਼ ਨਹੀਂ ਸੀ ਛੱਡੀ, ਫੇਰ ਵੀ ਮੈਂ ਹੱਸਦੇ ਸੀਤਲ ਦੇ ਹਾਸੇ ਦਾ ਰੱਜ ਕੇ ਸਾਥ ਦਿੱਤਾ। ਸੀਤਲ, ਡਾਕਟਰ ਦੀਵਾਨੇ ਵੱਲੋਂ ਥੀਸਿਸ ਸੁੱਟੇ ਜਾਣ ਵਾਲੇ ਕਾਰਜ ਨੂੰ ਚੇਤੇ ਕਰ ਕਰ ਕੇ, ਗਾਲ੍ਹਾਂ ਦੇ ਵਕਫ਼ਿਆਂ ਨੂੰ ਛੱਡ ਕੇ, ਲਗਾਤਾਰ ਹੱਸੀ ਜਾ ਰਿਹਾ ਸੀ। ਸੀਤਲ ਵੱਡੇ ਤੋਂ ਵੱਡੇ ਸੰਕਟ ਨੂੰ ਵੀ ਚਾਰ ਚੋਂਦੀਆਂ-ਚੋਂਦੀਆਂ ਗਾਲ੍ਹਾਂ ਕੱਢ ਕੇ ਸਹਿਣਜੋਗ ਵਾਰਦਾਤ ਬਣਾ ਲਿਆ ਕਰਦਾ ਸੀ।

ਗੱਲ ਮੁਕਾਉਣ ਲਈ ਮੈਂ ਪੁੱਛਿਆ, "ਅਖ਼ੀਰ ਬਣਿਆ ਕੀ ?"

"ਬਣੇਗਾ, ਬਣੇਗਾ ਜ਼ਰੂਰ, ਪਰ ਜ਼ਰਾ ਠਹਿਰਨਾ ਪਊ ? ਮਾਈਂ-ਯੈਂਹਣੇ.....'ਹਰੀਏ' ਨੂੰ ਕੱਢਣਾ ਪਊ, ਤੁਹਾਡੇ ਵਾਲੇ ਫ਼ੁਟ-ਨੋਟ ਨੂੰ ਮੱਥਾ ਟੇਕਣਾ ਪਊ ਤੇ ਭਈਣ-ਚੋ'.....ਦਾਰੂ ਦੀ ਬੋਤਲ ਲਿਜਾਣੀ ਪਊ, ਹੋਰ ਕੀ ?"

ਤੇ ਕੰਮ, ਜਿਵੇਂ ਸੀਤਲ ਹੁਰਾਂ ਸੋਚਿਆ ਸੀ, ਬਿਲਕੁਲ ਉਸੇ ਤਰ੍ਹਾਂ ਨਿਰਵਿਘਨ ਸਮਾਪਤ ਹੋਇਆ। ਕਥਾ ਦੀ ਸਮਾਪਤੀ ਵਾਲਾ ਭਾਗ ਸੀਤਲ ਹੁਰਾਂ, ਡਿਗਰੀ ਮਿਲਣ ਤੋਂ ਕਾਫ਼ੀ ਚਿਰ ਪਿੱਛੋਂ ਸੁਣਾਇਆ। ਜਿਲਦ ਖੁਲ੍ਹਾਈ ਗਈ, ਨਵੇਂ ਪਾਏ ਸਾਰੇ ਸਫ਼ੇ ਕੱਢੇ ਗਏ, ਪੰਜ-ਚਾਰ ਫ਼ੁਟ-ਨੋਟ ਡਾ. ਮੋਹਨ ਸਿੰਘ ਦੇ ਹਵਾਲਿਆਂ ਦੇ ਹੋਰ ਵਧਾਏ ਗਏ; ਫ਼ਲਾਂ ਦੀ ਟੋਕਰੀ ਵਿਚ ਦਾਰੂ ਦੀ ਬੋਤਲ ਇਸ ਜੁਗਤ ਨਾਲ ਟਿਕਾਈ ਗਈ ਕਿ ਉਸ ਦਾ ਸਿਰ ਦੂਰੋਂ ਪਿਆ ਦਿੱਸੇ; ਦਸਖ਼ਤ ਕਰਵਾਏ ਗਏ ਤੇ ਥੀਸਿਸ ਦੀਆਂ ਕਾਪੀਆਂ ਯੂਨੀਵਰਸਿਟੀ ਦੇ ਦਫ਼ਤਰ ਵਿਚ ਫੜਾ ਦਿੱਤੀਆਂ ਗਈਆਂ।

"ਏਸ ਭਈਣ-ਚੋ' ਡਾਕਟਰ ਦਾ ਤੁਹਾਡੇ ਨਾਲ ਏਡਾ ਕੀ ਸਿਰ-ਵੱਢਵਾਂ ਵੈਰ ਐ, ਜੁ ਮੈਨੂੰ ਮਾਈਂ-ਯੈਂਹਣੇ ਨੂੰ, ਏਨੀ ਡਰਿੱਲ ਕਰਵਾਈ ਗਈ ?" ਸੀਤਲ ਹੁਰਾਂ ਪੁੱਛਿਆ।

ਮੈਂ ਕਿਹਾ, "ਸੀਤਲ ਜੀ! ਨਾ ਮੇਰਾ ਕੋਈ ਵੈਰ ਐ ਡਾਕਦਾਰ ਦੀਵਾਨਾ ਨਾਲ ਤੇ ਨਾ ਉਨ੍ਹਾਂ ਦਾ ਕੋਈ ਸਿਰ-ਵੱਢਵਾਂ ਵੈਰ ਹੋਵੇਗਾ ਮੇਰੇ ਨਾਲ। ਅਸਲ ਗੱਲ ਵੈਰ ਦੀ ਨਹੀਂ, ਨਿਹੁੰ ਦੀ ਐ। ਡਾ. ਮੋਹਨ ਸਿੰਘ ਦਾ ਮੋਹ ਡਾਕਟਰ ਦੀਵਾਨਾ ਤੇ ਉਸ ਦੀ ਰਚਨਾ ਨਾਲ ਬੇਓੜਕ ਐ ਤੇ ਕਿਸੇ ਹੋਰ ਲਈ ਉਸ ਮੋਹ ਨੂੰ ਵੰਡਾਉਣ ਵਾਸਤੇ, ਗ਼ੁਲਾਮੀ ਦੀਆਂ ਜੋ ਸ਼ਰਤਾਂ ਪੂਰੀਆਂ ਕਰਨੀਆਂ ਪੈਂਦੀਆਂ ਨੇ, ਉਨ੍ਹਾਂ ਨੂੰ ਪੂਰਾ ਕਰਨਾ ਮੇਰੇ ਵੱਸ ਦਾ ਰੋਗ

ਨਹੀਂ। ਉਨ੍ਹਾਂ ਨੇ ਹੀਰ ਦਾ ਮਤਨ ਛਾਪਿਆ ਸੀ ਤਾਂ ਦਾਅਵਾ ਕੀਤਾ ਸੀ ਕਿ ਇਹੀ ਮਤਨ ਹੈ ਵਾਰਿਸ ਸ਼ਾਹ ਦਾ ਆਪਣਾ, ਬਾਕੀ ਸਭ ਰੋਲ-ਘਚੋਲਾ ਹੈ; ਉਨ੍ਹਾਂ ਨੇ 'ਜਪੁ' ਬਾਣੀ ਦਾ ਟੀਕਾ ਕੀਤਾ ਤਾਂ ਵਿਚੇ ਲਿਖ ਦਿੱਤਾ ਕਿ ਇਹ 'ਸਰਬਦਾ ਸ਼ੁੱਧ', ਅਰਥਾਤ ਹਰ ਤਰ੍ਹਾਂ ਦੀਆਂ ਉਕਾਈਆਂ ਜਾਂ ਭੁੱਲਾਂ ਤੋਂ ਪਾਕ-ਸਾਫ਼, ਆਦਰਸ਼ ਟੀਕਾ ਹੈ, ਬਾਕੀ ਐਵੇਂ ਟਰਪੱਲੀਆਂ ਸਮਝੋ। ਇਸ ਚਰਿੱਤਰ ਵਾਲੇ ਲੇਖਕ ਨੂੰ ਕਿਸੇ ਪਿਛਲੇ ਵੈਰ ਦੀ ਲੋੜ ਨਹੀਂ ਹੁੰਦੀ। ਵਕਤੀ ਉਬਾਲ ਹੁੰਦੈ। ਮੈਨੂੰ ਤਾਂ ਅਫ਼ਸੋਸ ਐ ਕਿ ਤੁਹਾਡੇ ਲਈ ਰਿੱਧੀ ਤਾਂ ਸੀ ਖੀਰ, ਪਰ ਹੋ ਗਿਆ ਦਲੀਆ!"

ਅਫ਼ਸੋਸ! ਨਾ ਰਹੇ ਆਪਣੀ ਨਫ਼ਰਤ ਅਗਲੇ ਦੇ ਮੂੰਹ ਉੱਤੇ ਮਾਰਨ ਵਾਲੇ ਦੀਵਾਨਾ ਸਾਹਿਬ ਤੇ ਨਾ ਰਹੇ ਕਾਟ-ਨਾ-ਕਰਨ ਵਾਲੀਆਂ ਗਾਲ੍ਹਾਂ ਦਾ ਮੀਂਹ ਵਸਾਉਂਦੇ, ਹੱਸਦੇ-ਹਸਾਉਂਦੇ ਸੀਤਲ ਹੁਰੀਂ।

ਕੈਸੀਆਂ ਵਿਲੱਖਣ ਮੂਰਤੀਆਂ ਸਨ, ਇਹ ਦੋਵੇਂ!

**ਅੰਤਿਕਾ**: ਹਮੇਸ਼ਾ ਖ਼ੁਸ਼ ਰਹਿਣ ਤੇ ਖ਼ੁਸ਼ ਰੱਖਣ ਵਾਲੇ ਡਾ. ਸੀਤਲ ਜੀ ਦਾ ਜਨਮ ਜ਼ਿਲ੍ਹਾ ਸਿਆਲਕੋਟ ਦੇ ਪਿੰਡ 'ਚੱਕ ਕਾਜ਼ੀ' (ਉੱਗੋ ਕੀ) ਵਿਚ 1-9-1911 ਨੂੰ ਹੋਇਆ ਤੇ ਦੇਹੰਤ ਪਟਿਆਲੇ ਵਿਚ 8.4.1987 ਨੂੰ। ਇਨ੍ਹਾਂ ਨੇ ਆਪਣੀ ਸਾਰੀ ਉਮਰ ਖੋਜ ਤੇ ਅਧਿਆਪਨ ਨੂੰ ਸਮਰਪਿਤ ਕੀਤੀ ਰੱਖੀ। ਲਾਹੌਰ ਦੇ ਦੋ ਕਾਲਜਾਂ, ਸਿੱਖ ਨੈਸ਼ਨਲ ਤੇ ਦਿਆਲ ਸਿੰਘ ਵਿਚ ਫ਼ਾਰਸੀ ਤੇ ਪੰਜਾਬੀ ਪੜ੍ਹਾਉਂਦੇ ਰਹੇ। ਵੰਡ ਦੇ ਬਾਅਦ ਕਈ ਕਾਲਜਾਂ ਵਿਚ ਪੜ੍ਹਾਉਣ ਤੋਂ ਬਾਅਦ 11 ਸਾਲ ਭਾਸ਼ਾ ਵਿਭਾਗ, ਪੰਜਾਬ ਦੀ ਸੇਵਾ ਕੀਤੀ। 1965 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੰਜਾਬੀ ਵਿਭਾਗ ਵਿਚ ਰੀਡਰ ਲੱਗ ਗਏ। 1973 ਵਿਚ ਪਹਿਲਾਂ ਇਸੇ ਯੂਨੀਵਰਸਿਟੀ ਦੇ ਪੰਜਾਬੀ ਅਧਿਐਨ ਵਿਭਾਗ ਦੇ ਮੁਖੀ ਤੇ ਬਾਅਦ ਵਿਚ 5 ਸਾਲ ਫ਼ਾਰਸੀ-ਪੰਜਾਬੀ ਕੋਸ਼ ਦਾ ਕੰਮ ਕਰ ਕੇ 1982 ਵਿਚ ਰੀਟਾਇਰ ਹੋ ਗਏ।

ਇਨ੍ਹਾਂ ਦੀਆਂ ਕੁੱਝ ਰਚਨਾਵਾਂ ਤੇ ਸੰਪਾਦਿਤ ਪੁਸਤਕਾਂ ਦੇ ਨਾਂ ਹਨ:

*ਭੂਮਿਕਾ ਹੀਰ ਵਾਰਿਸ* (1963); *ਪੰਜਾਬੀ ਸਾਹਿੱਤ ਦਾ ਆਲੋਚਨਾਤਮਕ ਇਤਿਹਾਸ ਭਾਗ—1* (1973); *ਵਾਰਤਕ ਤੇ ਵਾਰਤਕ ਸ਼ੈਲੀ* (1973, 86); *ਸ਼ਿਵ ਕੁਮਾਰ ਬਟਾਲਵੀ: ਜੀਵਨ ਤੇ ਰਚਨਾ* (1983); *ਭਾਈ ਨੰਦ ਲਾਲ ਗੋਯਾ: ਜੀਵਨ ਤੇ ਰਚਨਾ; ਸਰਮਦ* (1987); *ਅੰਮ੍ਰਿਤਸਰ ਸਿਫ਼ਤੀ ਦਾ ਘਰ* (ਸੰਨ ਨਹੀਂ ਹੈ); *ਪੰਜਾਬੀ ਪਰਿਆਇ ਤੇ ਵਿਪਰਿਆਇ ਕੋਸ਼* (1968, 83); *ਹੀਰ ਵਾਰਿਸ* (1962); *ਸ੍ਰੀ ਗੁਰ ਪੰਥ ਪ੍ਰਕਾਸ਼* (ਰਤਨ ਸਿੰਘ ਭੰਗੂ, 1984), ਆਦਿ।

# ਹਰਚਰਨ ਸਿੰਘ*

ਮੈਂ ਤਾਰ ਦੋ ਤਿੰਨ ਵਾਰੀ ਪੜ੍ਹੀ। 'ਈਸਟਰਨ ਪੰਜਾਬ ਗਿਆਨੀ ਕਾਲਜ' ਦਿੱਲੀ ਵਾਲਾ ਹਰਚਰਨ ਸਿੰਘ ਤਾਂ ਉਹੀ 'ਬੱਲੇ-ਬੱਲੇ' ਵਾਲਾ ਹਰਚਰਨ ਸਿੰਘ ਹੀ ਹੋ ਸਕਦਾ ਸੀ, ਲਾਹੌਰ ਤੋਂ ਮੇਰਾ ਜਾਣੂੰ, ਪਰ ਉਸ ਨੂੰ ਤਾਰ ਭੇਜਣ ਦੀ ਕੀ ਲੋੜ ਪੈ ਗਈ ਸੀ? ਨਾ ਅੱਗੇ ਨਾ ਪਿੱਛੇ; ਕਦੀ ਚਿੱਠੀ ਨਹੀਂ ਚਪੱਠੀ ਨਹੀਂ, ਫੇਰ ਆਪਣੇ ਕੋਲ ਠਹਿਰਾਉਣ ਦੀ ਸੁਲਹ ਮਾਰਨ ਲਈ ਤਾਰ ਵਾਲਾ ਰਾਹ ਕਿਉਂ ਚੁਣਿਆ ਗਿਆ? ਰੱਬ ਰਾਖਾ ਹੋਵੇ ਉਸ ਪਿਆਰੇ ਬੰਦੇ ਦਾ। ਖ਼ਬਰੇ ਕਿਹੜੀ ਭੀੜ ਆ ਬਣੀ ਹੋਵੇਗੀ ਉਸ ਉੱਤੇ, ਜਿਸ ਦਾ ਹੱਲ ਮੈਂ ਹੀ ਕਰ ਸਕਦਾ ਹੋਵਾਂਗਾ? ਬੇਸ਼ੱਕ ਮੀਟਿੰਗ ਤਾਂ ਹੈ ਸੀ, ਭਾਰਤੀ ਸਾਹਿੱਤ ਅਕਾਡਮੀ ਦੇ ਪੰਜਾਬੀ ਸਲਾਹਕਾਰ ਬੋਰਡ ਦੀ, ਪਰ ਉਸ ਨੂੰ ਕਿਵੇਂ ਪਤਾ ਲੱਗ ਗਿਆ? ਯੂਨੀਵਰਸਿਟੀ ਦੇ ਪੰਜਾਬੀ ਬੋਰਡ ਦੀ ਮੀਟਿੰਗ ਹੁੰਦੀ ਤਾਂ ਮੈਂ ਸਮਝ ਲੈਂਦਾ ਕਿ ਪੰਜਾਬੀ ਦੇ ਕਿਸੇ ਇਮਤਿਹਾਨ ਵਿਚ ਕੋਈ ਕਿਤਾਬ ਲਵਾਉਣੀ ਹੋਵੇਗੀ, ਪਰ ਸਾਹਿੱਤ ਅਕਾਡਮੀ ਤਾਂ ਵੱਧ ਤੋਂ ਵੱਧ ਕਿਸੇ ਕਿਤਾਬ ਦੇ ਅਨੁਵਾਦ ਦਾ ਜਾਂ ਸੰਕਲਨ-ਸੰਪਾਦਨ ਦਾ ਕੰਮ ਹੀ ਦੇ ਸਕਦੀ ਹੈ। ਅਕਾਡਮੀ ਮਿਹਨਤਾਨੇ ਦੀ ਅਦਾਇਗੀ ਤਾਂ ਕਰਦੀ ਹੈ, ਪਰ ਕਿਸੇ ਮੱਖੀ-ਚੂਸ ਸੇਠ ਵਾਂਗ.....। ਇਸ ਸੋਚ-ਲੜੀ ਨੇ ਮੇਰਾ ਦਿਮਾਗ਼ ਕਾਫ਼ੀ ਦੇਰ ਤਕ ਮੱਲੀ ਰੱਖਿਆ।

ਹਰਚਰਨ ਸਿੰਘ ਨੇ ਲਾਹੌਰੋਂ ਦਿੱਲੀ ਆ ਕੇ ਆਪਣਾ ਗਿਆਨੀ ਕਾਲਜ ਖੋਲ੍ਹਿਆ ਸੀ ਪਰ ਵਿਚਾਰੇ ਰਫ਼ਿਊਜੀ ਦੇ ਪੈਰ ਤਾਂ ਲੱਗਦਿਆਂ ਹੀ ਲੱਗਣੇ ਸਨ। ਸੋ ਮੈਂ ਆਪਣੀ ਹੈਰਾਨੀ ਨੂੰ ਇਸ ਅਨੁਮਾਨ ਨਾਲ ਸੰਤੁਸ਼ਟ ਕਰ ਲਿਆ ਕਿ ਹਰਚਰਨ ਸਿੰਘ ਨੂੰ ਅਕਾਡਮੀ ਪਾਸੋਂ ਅਨੁਵਾਦ ਦਾ ਕੰਮ ਚਾਹੀਦਾ ਹੋਵੇਗਾ। ਉਨ੍ਹਾਂ ਦਿਨਾਂ ਵਿਚ ਕਿਸੇ ਵੀ ਪਾਸਿਉਂ ਚਾਰ ਛਿੱਲੜ ਬਣ ਜਾਂਦੇ ਸਨ ਤਾਂ ਅਗਲੇ ਦੇ ਟੱਬਰ ਦੇ ਚਾਰ ਡੰਗ ਸੌਖੇ ਨਿਕਲ ਜਾਂਦੇ ਸਨ। ਵੰਡ ਤੋਂ ਬਾਅਦ ਹਰਚਰਨ ਸਿੰਘ ਨਾਲ ਇਕ-ਅੱਧ ਵਾਰ ਹੀ ਮਿਲਣ ਦਾ ਸਬੱਬ ਬਣਿਆ ਸੀ, ਇਸ ਲਈ ਮਨ ਨੇ ਹਾਮੀ ਭਰ ਦਿੱਤੀ ਕਿ ਹਰਚਰਨ ਸਿੰਘ ਦੀ ਮੰਗ ਮੰਨ ਲੈਣੀ ਚਾਹੀਦੀ ਹੈ। ਸੋ ਮੈਂ ਵੀ ਆਪਣੀ ਪਰਵਾਨਗੀ ਤਾਰ ਰਾਹੀਂ ਭੇਜਣ ਲਈ ਤਾਰ-ਘਰ ਪਹੁੰਚ ਗਿਆ। ਉਥੋਂ ਮੁੜਦਿਆਂ ਮੇਰੀ ਸੋਚ ਹਰਚਰਨ ਸਿੰਘ ਨੂੰ ਘੜੀਸ ਕੇ ਪਿਛਾਂਹ ਲਾਹੌਰ ਵਿਚ ਲੈ ਮੁੜੀ।

ਵੱਡੇ ਸ਼ਹਿਰ ਦੀ ਕਿਸੇ ਵੱਡੀ ਸੰਸਥਾ ਵਿਚ ਲੱਗੇ ਹੋਣ ਦਾ ਇਹ ਫ਼ਾਇਦਾ ਹੁੰਦਾ ਹੈ ਕਿ ਤੁਸੀਂ ਭਾਵੇਂ ਕਿਸੇ ਨੂੰ ਜਾਣੋ ਨਾ ਜਾਣੋ, ਲੋਕ ਤੁਹਾਨੂੰ ਜਾਣਨ ਲੱਗ ਪੈਂਦੇ ਹਨ। ਹਰਚਰਨ ਸਿੰਘ ਹੁਰਾਂ ਵੀ ਸ਼ਾਇਦ, ਮੈਨੂੰ ਸਿੱਖ ਨੈਸ਼ਨਲ ਕਾਲਜ ਨਾਲ ਜੁੜੇ ਹੋਣ ਕਰਕੇ, ਮੇਰੇ ਨਾਲ ਗ਼ਾਇਬਾਨਾ ਜਾਣ-ਪਛਾਣ ਬਣਾ ਲਈ ਹੋਵੇਗੀ, ਵਰਨਾ ਜਦੋਂ ਉਹ ਪ੍ਰੋ. ਮੋਹਨ

---

* *ਅਜੀਤ*, ਜਲੰਧਰ, ਐਤਵਾਰ, 18 ਫ਼ਰਵਰੀ, 2001 ਵਾਲੇ ਅੰਕ ਵਿਚ ਛਪਿਆ।

ਸਿੰਘ ਦੇ ਘਰ ਪਹਿਲੀ ਵਾਰ ਮਿਲਿਆ ਤਾਂ ਲਿਸ਼ਕਦੀਆਂ ਅੱਖਾਂ ਨਾਲ ਮੁਸਕਰਾਉਂਦਾ, ਜ਼ੋਰ ਦੀ ਹੱਥ-ਘੁੱਟਦਿਆਂ ਬੜੇ ਤਪਾਕ ਨਾਲ ਮਿਲਿਆ। ਇਸ ਮੇਲ ਤੋਂ ਬਾਅਦ, ਭਾਵੇਂ ਉਹ ਮੇਰੇ ਘਰ ਕਦੀ ਨਹੀਂ ਸੀ ਆਇਆ ਤੇ ਨਾ ਮੈਨੂੰ ਉਸ ਦੇ ਘਰ ਜਾਣ ਦਾ ਮੌਕਾ ਮਿਲਿਆ ਸੀ, ਪਰ ਜਦੋਂ ਵੀ ਵਾਈ.ਐਮ.ਸੀ.ਏ. ਵਿਚ, ਦਿਆਲ ਸਿੰਘ ਲਾਇਬ੍ਰੇਰੀ ਵਿਚ, ਅਨਾਰਕਲੀ ਵਿਚ ਜਾਂ ਨਿਸਬਤ ਰੋਡ ਉੱਤੇ ਮੇਲ ਹੋ ਜਾਂਦਾ, ਹਰਚਰਨ ਸਿੰਘ ਦੀ ਸਾਰੀ ਛੇ-ਫ਼ੁੱਟੀ ਕਾਇਆ, ਜਿਵੇਂ ਖ਼ੁਸ਼ੀ ਨਾਲ ਨੱਚ ਉੱਠਦੀ। ਉਹ ਕਚੀਚੀ ਜਿਹੀ ਵੱਟ ਕੇ, ਜੱਫ਼ੀ ਪਾਉਣ ਲਈ, ਆਪਣੀਆਂ ਦੋਵੇਂ ਬਾਹਵਾਂ ਪੂਰੀ ਤਰ੍ਹਾਂ ਫੈਲਾ ਕੇ ਏਨੇ ਜ਼ੋਰ ਨਾਲ ਮੇਰੀ ਹਿੱਕ ਦੁਆਲੇ ਵਲਾਉਂਦਾ ਕਿ ਇਕ ਵਾਰੀ ਤਾਂ ਮੈਂ ਪੈਰੋਂ ਉੱਖੜ ਜਾਂਦਾ। ਪਹਿਲੀ ਵਾਰੀ ਜਦੋਂ ਉਸ ਦੀ ਥੋਕ-ਦੇ-ਹਿਸਾਬ-ਨਾਲ-ਵਰਤਾਈ ਜਾਂਦੀ ਗਰਮਜੋਸ਼ ਜਕੜ ਦਾ ਤਜਰਬਾ ਨਹੀਂ ਸੀ ਤਾਂ ਮੇਰੇ ਲਈ ਆਪਣਾ ਸਾਈਕਲ ਸੰਭਾਲਣਾ ਔਖਾ ਹੋ ਗਿਆ ਸੀ ਤੇ ਮੈਂ ਡਿੱਗਦਾ-ਡਿੱਗਦਾ ਮਸਾਂ ਹੀ ਬਚਿਆ ਸਾਂ। ਬਾਅਦ ਵਿਚ ਜਦੋਂ ਮੈਨੂੰ ਅਕਲ ਆ ਗਈ ਤਾਂ ਉਸ ਨੂੰ ਦੂਰੋਂ ਵੇਖ ਕੇ ਹੀ ਮੈਂ ਸਾਈਕਲ ਤੋਂ ਉਤਰ ਜਾਂਦਾ ਤੇ ਉਸ ਦੇ ਤਪਾਕੀ ਹੱਲੇ ਦੀ ਤਿਆਰੀ ਵਜੋਂ ਸਾਈਕਲ ਨੂੰ ਇਕ ਬੰਨੇ ਖੜਾ ਕਰ ਦੇਂਦਾ। ਉਸ ਨੇ ਜਦੋਂ ਵਾਈ.ਐਮ.ਸੀ.ਏ. ਦੇ ਹਾਲ ਵਿਚ ਪਹਿਲੀ ਵਾਰੀ ਆਪਣੇ ਇਕ ਪੂਰੇ ਨਾਟਕ ਦਾ ਮੰਚਨ ਕੀਤਾ ਤਾਂ ਆਪਣੇ ਨਾਲ ਆਪਣੀ ਸੁੱਘੜ ਤੇ ਦਲੇਰ ਸੁਪਤਨੀ ਨੂੰ ਵੀ ਪਾਤਰ ਵਜੋਂ ਨਾਟਕ ਵਿਚ ਸ਼ਾਮਿਲ ਕੀਤਾ। ਉਦੋਂ ਜਿਨ੍ਹਾਂ ਨੂੰ ਪਾਸ ਦੇ ਕੇ ਬੁਲਾਇਆ ਗਿਆ ਸੀ, ਉਨ੍ਹਾਂ ਵਿਚ ਮੈਂ ਸ਼ਾਮਲ ਸਾਂ ਤੇ ਜਦੋਂ ਉਸ ਨੇ ਆਪਣੇ ਇਕਾਂਗੀਆਂ ਦਾ ਪਹਿਲਾ ਸੰਗ੍ਰਹਿ 'ਜੀਵਨ ਲੀਲ੍ਹਾ' ਛਾਪਣਾ ਸੀ ਤਾਂ ਉਸ ਨੇ ਕੁੱਝ ਭੂਮਿਕਈ ਸ਼ਬਦ ਲਿਖਣ ਲਈ ਕਿਤਾਬ ਦਾ ਖਰੜਾ ਮੈਨੂੰ ਲਿਆ ਫੜਾਇਆ ਸੀ ਤੇ ਮੈਂ ਪ੍ਰੋ. ਮੋਹਨ ਸਿੰਘ ਦੇ ਘਰ ਵਿਚ ਬੈਠ ਕੇ, ਕੁੱਝ ਸ਼ਬਦ ਉਨ੍ਹਾਂ ਦੀ ਦੇਖ-ਰੇਖ ਹੇਠ, ਲਿਖੇ ਵੀ ਸਨ, ਜੋ ਕਿਤਾਬ ਵਿਚ ਛਪਦੇ ਵੀ ਰਹੇ। ਇਸ ਤਰ੍ਹਾਂ ਦੇ ਦ੍ਰਿਸ਼ ਮੇਰੇ ਜ਼ਿਹਨ ਵਿੱਚੋਂ ਸਿਨੇਮਾ ਦੀ ਰੀਲ ਵਾਂਗ ਲੰਘਦੇ ਰਹੇ, ਪਰ ਪੂਰੀ ਤਰ੍ਹਾਂ ਫੇਰ ਵੀ ਸਮਝ ਨਾ ਆਈ ਕਿ ਜੇ ਮੇਰੇ ਨਾਲ ਕੋਈ ਕੰਮ ਸੀ ਤਾਂ ਤਾਰ ਵਾਲੀ ਕਾਹਲ ਦੀ ਕੀ ਲੋੜ ਸੀ ?

ਖ਼ੈਰ, ਮੈਂ ਵੀ ਹਰਚਰਨ ਸਿੰਘ ਨੂੰ ਤਾਰ ਦੇ ਦਿੱਤੀ ਕਿ ਮੈਂ ਫ਼ਲਾਣੀ ਗੱਡੀ ਉੱਤੇ ਫ਼ਸਟ ਕਲਾਸ ਦੇ ਡੱਬੇ ਵਿਚ ਬੈਠ ਕੇ ਦਿੱਲੀ ਪਹੁੰਚਾਂਗਾ। ਇਸ ਸੂਚਨਾ ਦੀ ਉਸ ਨੇ ਮੰਗ ਕੀਤੀ ਹੋਈ ਸੀ ਕਿਉਂਕਿ ਉਸ ਨੇ ਮੈਨੂੰ ਸਟੇਸ਼ਨ ਉੱਤੇ ਲੈਣ ਲਈ ਆਉਣਾ ਸੀ। ਗੱਡੀ ਜਦੋਂ ਦਿੱਲੀ ਦੇ ਸਟੇਸ਼ਨ ਉੱਤੇ ਰੁਕੀ ਤੇ ਮੈਂ ਕੱਛੇ-ਬੁਨੈਨ ਵਾਲਾ ਥੈਲਾ ਚੁੱਕ ਕੇ ਪਲੇਟਫ਼ਾਰਮ ਉੱਤੇ ਉਤਰਨ ਲਈ, ਸਾਰੀਆਂ ਸਵਾਰੀਆਂ ਤੋਂ ਪਿੱਛੋਂ, ਗੱਡੀ ਦੇ ਦਰਵਾਜ਼ੇ ਕੋਲ ਪਹੁੰਚਿਆ ਤਾਂ ਹਰਚਰਨ ਸਿੰਘ ਛਾਲ ਮਾਰ ਕੇ ਡੱਬੇ ਦੇ ਅੰਦਰ ਆ ਚੁੱਕਾ ਸੀ। ਉਸ ਨੇ ਮੇਰੇ ਹੱਥੋਂ ਮੇਰਾ ਥੈਲਾ ਖੋਹ ਕੇ ਥੱਲੇ ਪਲੇਟਫ਼ਾਰਮ ਉੱਤੇ ਖੜੋਤੇ ਆਪਣੇ ਨਾਲ ਲਿਆਂਦੇ ਇਕ ਦੋਸਤ ਵੱਲ ਵਗਾਹ ਮਾਰਿਆ ਤੇ ਮੈਨੂੰ ਆਪਣੀ ਖ਼ਾਸ ਨਿੱਘ-ਪ੍ਰਗਟਾਉਂਦੀ ਕਚੀਚੀ ਤੇ ਖਿੜੀਆਂ ਮੁਸਕਰਾਹਟਾਂ ਦੇ ਹਾਰਾਂ ਨਾਲ ਲੱਦਣ ਲਈ, ਉਸੇ ਲਾਹੌਰ ਵਾਲੀ, ਬਲਕਿ ਉਸ ਤੋਂ ਵੀ ਜ਼ੋਰਾਵਰ ਜੱਫ਼ੀ ਦੀ ਰਸਮ ਵਿੱਚੋਂ ਲੰਘਾਇਆ। ਏਧਰੋਂ ਵਿਹਲੇ ਹੋ ਕੇ ਪਲੇਟਫ਼ਾਰਮ ਉੱਤੇ ਉਤਰੇ ਤਾਂ ਉਸ ਨੇ ਮੈਨੂੰ ਆਪਣੇ ਦੋਸਤ ਨਾਲ ਮਿਲਾਇਆ, "ਇਹ ਨੇ ਮੇਰੇ ਦੋਸਤ ਅਮਰ ਸਿੰਘ (ਨਾਂ ਫ਼ਰਜ਼ੀ ਹੈ)। ਇਹ ਏਥੇ ਮੁੜ-ਵਸਾਊ ਮਹਿਕਮੇ ਵਿਚ ਅਫ਼ਸਰ ਲੱਗੇ ਹੋਏ ਨੇ। ਹੁਣ ਚਾਹ-ਪਾਣੀ ਲਈ ਆਪਾਂ ਇਨ੍ਹਾਂ ਵੱਲ ਹੀ ਚੱਲਣਾ ਹੈ।"

ਹਰਚਰਨ ਸਿੰਘ ਦੀ ਮੁਸਕਰਾਹਟ ਲਗਾਤਾਰ ਜਾਰੀ ਸੀ। ਮੇਰੇ ਮੂੰਹੋਂ ਨਿਕਲਣ ਵਾਲੇ

ਕਿਸੇ ਵੀ ਸ਼ਬਦ ਨੂੰ ਸੁਣਨ ਲਈ, ਉਸ ਦਾ ਸਾਰਾ ਵਜੂਦ, ਮੇਰੇ ਵੱਲ ਕੰਨ-ਰੂਪ ਹੋ ਕੇ ਲਿਫ਼ ਲਿਫ਼ ਜਾਂਦਾ ਤੇ ਗੱਲ ਦੇ ਮੁੱਕਦੇ ਸਾਰ ਉਸ ਦੀ ਮੁਸਕਰਾਹਟ ਵਾਲੀ ਮੁਦਰਾ ਬਹਾਲ ਹੋ ਜਾਂਦੀ। ਸਟੇਸ਼ਨ ਤੋਂ ਬਾਹਰ ਨਿਕਲ ਕੇ ਪਤਾ ਲੱਗਾ, ਉਹ ਸ. ਅਮਰ ਸਿੰਘ ਦੀ ਕਾਰ ਉੱਤੇ ਆਏ ਸਨ। ਮੈਂ ਸੋਚਾਂ, "ਪ੍ਰੀਤਮ ਸਿਆਂ ! ਜੇ ਤੂੰ ਸਾਹਿੱਤ ਅਕਾਡਮੀ ਦੇ ਸਲਾਹਕਾਰ ਬੋਰਡ ਦਾ ਮੈਂਬਰ ਨਾ ਹੁੰਦਾ ਤਾਂ ਇਹ ਕਾਰ ਦੇ ਝੂਟੇ ਕਿਵੇਂ ਲੈਂਦਾ ?"

ਕਾਰ ਦਾ ਝੂਟਾ, ਮੇਰੇ ਮਨ ਵਿਚ, ਕਿਸੇ ਕਿਤਾਬ ਦੇ ਅਨੁਵਾਦ ਦੀ ਸੰਭਾਵੀ ਮੰਗ ਨਾਲ ਜੁੜਿਆ ਆ ਰਿਹਾ ਸੀ। ਪਰ ਪੌੜੀਆਂ ਚੜ੍ਹ ਕੇ ਅਮਰ ਸਿੰਘ ਦੀ ਮੇਜ਼ ਦੇ ਦੁਆਲੇ ਚਾਹ ਪੀਣ ਲਈ ਬੈਠੇ ਤਾਂ ਮੇਰਾ ਇਹ ਕਿਤਾਬ ਵਾਲਾ ਅਨੁਮਾਨ ਕੁੱਝ ਥਿੜਕਦਾ ਜਾਪਿਆ। ਮੇਜ਼ ਉੱਤੇ ਮੌਸਮੀ ਤੇ ਬੇਮੌਸਮੀ ਫ਼ਲਾਂ ਦੇ ਅੰਬਾਰ ਲੱਗੇ ਹੋਏ ਸਨ। ਮਹਿੰਗੀਆਂ ਮਠਿਆਈਆਂ ਤੇ ਨਮਕੀਨਾਂ ਦੀਆਂ ਅਣਗਿਣਤ ਪਲੇਟਾਂ ਨਕਾ-ਨੱਕ ਭਰੀਆਂ ਹੋਈਆਂ ਪਈਆਂ ਸਨ। ਚਾਹ ਦੇ ਪਿਆਲੇ ਰੱਖਣ ਜੋਗੀ ਥਾਂ ਵੀ ਨਹੀਂ ਸੀ ਬਚੀ ਮੇਜ਼ ਉੱਤੇ।

ਮੈਂ ਕੁੱਝ ਮਿਣ-ਮਿਣ ਤਾਂ ਜ਼ਰੂਰ ਕੀਤੀ ਹੋਵੇਗੀ, ਮੱਠੇ ਜਿਹੇ ਰਸਮੀ ਰੋਸ ਵਜੋਂ ਕਿ ਏਨੀ ਖੇਚਲ ਦੀ ਕੀ ਲੋੜ ਸੀ, ਪਰ ਸੱਚੀ ਗੱਲ ਇਹ ਹੈ ਕਿ ਮੇਰੀ ਸੋਚ ਕਿਤਾਬ ਵਾਲੀ ਥਿਊਰੀ ਨੂੰ ਸੁੱਟ-ਸੁਟਾ ਕੇ, ਗੁਪਤਚਰਾਂ ਵਾਂਗ, ਕਿਸੇ ਹੋਰ ਥਿਊਰੀ ਦੀ ਤਲਾਸ਼ ਵਿਚ ਰੁਲ ਰਹੀ ਸੀ, "ਮੇਰੇ ਤਾਂ ਵਿਆਹ ਵਿਚ ਵੀ ਅਜਿਹਾ ਸ਼ਾਹੀ ਦਸਤਰਖ਼ਾਨ ਨਹੀਂ ਸੀ ਵਿਛਿਆ ! ਪ੍ਰੀਤਮ ਸਿਆਂ ! ਇਹ ਕੀ ਵਾਪਰ ਰਿਹੈ ? ਤਾਰ ਹਰਚਰਨ ਸਿੰਘ ਦੀ ਸੀ ਤੇ ਕਾਰ ਅਮਰ ਸਿੰਘ ਦੀ ਅਤੇ ਇਹ ਖ਼ਾਤਰਦਾਰੀਆਂ ਵੀ ਅਮਰ ਸਿੰਘ ਵੱਲੋਂ ! ਤੈਨੂੰ ਕੀ ਦੇਣਾ ਪੈਣੈ, ਏਸ ਖ਼ਾਤਰ ਦੇ ਬਦਲੇ ? ਮੇਰੀ ਸਾਦਾ ਤੇ ਸੰਜਮੀ ਜ਼ਿੰਦਗੀ ਦਾ ਮਖ਼ੌਲ ਉਡਾਇਆ ਜਾ ਰਿਹੈ ਕਿ ਹਰਚਰਨ ਸਿੰਘ ਆਪਣੇ ਦੋਸਤ ਦੀ ਅਮੀਰੀ ਤੇ ਸਖ਼ਾਵਤ ਦੀ ਝਲਕ ਵਿਖਾ ਰਿਹੈ ?"

ਮੇਰੀ ਗੁੰਮਸੁੰਮਤਾ ਨੂੰ ਤੋੜਨ ਲਈ ਅਮਰ ਸਿੰਘ ਨੇ ਆਪਣੇ ਮਹਿਕਮੇ ਦੀਆਂ ਗੱਲਾਂ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ, "ਹੇਠੋਂ ਲੈ ਕੇ ਉਪਰ ਤਕ ਸਭ ਕਾਣੇ, ਸਭ ਵੱਢੀਖ਼ੋਰ ਸਭ ਘਾਊਘੱਪ। ਗ਼ਰੀਬ ਦੀ ਬਾਤ ਕੋਈ ਨਹੀਂ ਪੁੱਛਦਾ। ਕੰਗਾਲਾਂ ਨੇ ਲੱਖਾਂ ਬਣਾ ਲਏ ਤੇ ਲੱਖਪਤੀ ਕੰਗਾਲ ਹੋਏ ਧੱਕੇ ਖਾਂਦੇ ਫਿਰਦੇ ਨੇ। ਕੁੱਝ ਨਾ ਪੁੱਛੋ। ਤੁਹਾਨੂੰ ਇੱਕੋ ਗੱਲ ਜੁ ਦੱਸ ਦਿੱਤੀ ਐ, ਚਾਹੇ ਕੋਈ ਐਮ.ਪੀ. ਐ, ਚਾਹੇ ਵਜ਼ੀਰ, ਸਾਰੇ ਖਾਊ ਨੇ.....।"

ਅਮਰ ਸਿੰਘ ਹੁਰੀਂ ਆਪਣੇ ਮਹਿਕਮੇ ਨੂੰ ਦਬਾਸੱਟ ਪੁਣ ਰਹੇ ਸਨ ਕਿ ਹਰਚਰਨ ਸਿੰਘ ਨੇ ਅਮਰ ਸਿੰਘ ਦੇ ਅਧਿਕਾਰਾਂ ਦਾ ਰਾਗ ਛੁਹ ਲਿਆ :

"ਨੌਂ ਸੌ ਨੜ੍ਹਿੱਨਵੇਂ ਗਜ਼ ਤਕ ਖ਼ਾਲੀ ਪਿਆ ਪਲਾਟ ਇਹ ਆਪ ਜਿਸ ਨੂੰ ਚਾਹੁਣ ਅਲਾਟ ਕਰ ਸਕਦੇ ਨੇ, ਰਫ਼ੂਜ਼ੀਆਂ ਲਈ ਬਣੇ ਦੋ-ਮੰਜ਼ਲਾ ਮਕਾਨ ਦੇ ਸਕਦੇ ਨੇ.....।"

ਮੈਂ ਕਹਿ ਬੈਠਾ ਕਿ ਜਦੋਂ ਦਿੱਲੀ ਵਿਚ ਆ ਕੇ ਸਿਰ ਲੁਕਾਇਆ ਸੀ ਤਾਂ ਦੋ ਸਰਕਾਰੀ ਕੁਆਟਰ ਮੱਲੇ, ਪਰ ਪੁਲਸ ਦੇ ਹੱਥੋਂ ਬੇਇੱਜ਼ਤੀ ਕਰਾਉਣ ਦੇ ਡਰੋਂ ਟੀਆ-ਟੰਥਾ ਚੁੱਕ ਕੇ ਖ਼ਾਲੀ ਕਰਦੇ ਰਹੇ। ਇਕ ਪਹਾੜ ਗੰਜ ਵਿਚ ਖੋਲਾ ਜਿਹਾ ਮੱਲਿਆ, ਪਰ ਪੰਜ ਚਾਰ ਘਰ ਛੱਡ ਕੇ ਪੁਲਿਸ ਨੂੰ ਕਿਸੇ ਦੇ ਭਾਂਡੇ-ਟੀਂਡੇ ਵਗਾਹ-ਵਗਾਹ ਕੇ ਬਾਹਰ ਸੁੱਟਦਿਆਂ ਵੇਖਿਆ ਤਾਂ ਉਥੋਂ ਵੀ ਨੱਸਣ ਦੀ ਕੀਤੀ। ਬੜਾ ਜੀ ਕਰਦਾ ਸੀ ਦਿੱਲੀ ਵਿਚ ਕੋਈ ਟਿਕਾਣਾ ਬਣ ਜਾਏ ਪਰ ਭਾਗ ਖਿੱਚ-ਖਿਚਾ ਕੇ ਕਿਤੇ ਦੇ ਕਿਤੇ ਲੈ ਗਏ।

"ਬੱਲੇ-ਬੱਲੇ, ਲੌ-ਲੌ। ਤੁਸੀਂ ਹਾਂ ਕਰੋ ਤੇ ਦਿੱਲੀ ਵਿਚ ਪਲੌਟ ਲੈਣਾ ਤਾਂ ਪਲੌਟ, ਮਕਾਨ ਲੈਣਾ ਤਾਂ ਮਕਾਨ, ਸਮਝ ਲੌ, ਤੁਹਾਡਾ ਹੋ ਗਿਆ। ਇਹ ਅਮਰ ਸਿੰਘ ਦੇ ਖੱਬੇ ਹੱਥ ਦਾ ਕੰਮ ਆ।"

ਮੈਂ ਪੁੱਛਿਆ, "ਉਹ ਕਿਵੇਂ ?"

"ਲੌ-ਲੌ, ਇਹ ਤੁਸੀਂ ਛੱਡੋ ਸਾਡੇ 'ਤੇ। ਤੁਸੀਂ ਹਾਂ ਕਰੋ ਸਹੀ।"

ਮੈਂ ਅਜੇ ਸੋਚ ਹੀ ਰਿਹਾ ਸਾਂ ਕਿ ਅੱਜ ਮੈਂ ਕਿਹੜਾ ਪੁੰਨ ਕਰ ਕੇ ਆਇਆਂ ਕਿ ਮੇਰੇ ਉੱਤੇ ਪਲਾਟਾਂ ਤੇ ਮਕਾਨਾਂ ਦੀ ਬਰਖਾ ਹੋਣ ਲੱਗੀ ਹੈ ? ਫੇਰ, ਜਿਹੜੀ ਗੱਲ ਮੇਰੇ ਦਿਮਾਗ਼ ਵਿਚ ਫਿਰ ਰਹੀ ਸੀ, ਉਹ ਮੇਰੀ ਜ਼ਬਾਨ ਉੱਤੇ ਆ ਗਈ, "ਮੇਰੇ ਪਾਸ ਦਿੱਲੀ ਦੇ ਪਲਾਟ ਜਾਂ ਮਕਾਨ ਜੋਗੇ ਪੈਸੇ ਹੁੰਦੇ ਤਾਂ ਉਦੋਂ ਨਾ ਲੈ ਲੈਂਦਾ, ਜਦੋਂ ਲੋੜ ਸੀ ?"

ਅਮਰ ਸਿੰਘ ਬੋਲਿਆ, "ਤੁਸੀਂ ਕਿਹੜੀਆਂ ਗਿਣਤੀਆਂ ਵਿਚ ਪੈ ਗਏ ਓ ? ਤੁਹਾਨੂੰ ਕਿਹਾ ਤਾਂ ਹੈ ਕਿ ਤੁਸੀਂ ਹਾਂ ਕਰਨੀ ਹੈ, ਬਾਕੀ ਸਾਰੀ ਸਿਰਦਰਦੀ ਮੇਰੀ ਹੈ।"

ਹਰਚਰਨ ਸਿੰਘ ਨੂੰ ਬੜੀ ਅੱਛੀ ਸੁੱਝੀ, ਬੋਲਿਆ, "ਚਲੋ, ਇਨ੍ਹਾਂ ਨੂੰ ਪਲਾਟ ਤੇ ਮਕਾਨ ਵਿਖਾ ਦੇਈਏ। ਫੇਰ ਪ੍ਰੋਫ਼ੈਸਰ ਸਾਹਿਬ ਲਈ ਫ਼ੈਸਲਾ ਕਰਨਾ ਸੌਖਾ ਹੋ ਜਾਊ।"

ਅਮਰ ਸਿੰਘ, ਹਾਮੀ ਭਰਦਿਆਂ, ਉੱਠ ਖੜਾ ਹੋਇਆ।

ਮੈਂ ਕੁਝ ਮੰਨੇ, ਕੁਝ ਅਣਮੰਨੇ ਮਨ ਨਾਲ, ਕਿਸੇ ਭੇਡ ਦੀ ਤਰ੍ਹਾਂ, ਦੂਹਾਂ ਦੇ ਪਿੱਛੇ ਪੌੜੀਆਂ ਉਤਰ ਗਿਆ। ਸੋਚ ਰਿਹਾ ਸਾਂ, "ਅਚਾਨਕ ਮੇਰੇ ਅੰਦਰ ਕਿਹੜਾ ਗੁਣ ਵੇਖ ਲਿਐ ਹਰਚਰਨ ਸਿੰਘ ਨੇ ਜਾਂ ਅਮਰ ਸਿੰਘ ਨੇ, ਕਿ ਮੇਰੇ ਉੱਤੇ ਏਡੀਆਂ ਵੱਡੀਆਂ ਬਖ਼ਸ਼ਿਸ਼ਾਂ ਦਾ ਮੀਂਹ ਵਸਾਇਆ ਜਾ ਰਿਹੈ ?"

ਸ਼ਾਇਦ ਮੈਨੂੰ ਆਪਣਾ ਗੌਰਵ ਆਪ ਨਾ ਪਛਾਣ ਸਕਣ ਤੇ ਉਸ ਅਨੁਸਾਰ ਆਪਣੇ ਲਹਿਜੇ, ਆਪਣੀ ਬੋਲ-ਚਾਲ, ਆਪਣੀ ਚਾਲ-ਢਾਲ, ਬਲਕਿ ਸਮੁੱਚੀ ਦੱਖ ਨੂੰ ਨਾ ਢਾਲ ਸਕਣ ਉੱਤੇ ਉਡਾਰ ਜਿਹਾ ਅਫ਼ਸੋਸ ਹੋਇਆ ਹੀ ਹੋਵੇ, ਪਰ ਇਹ ਅਫ਼ਸੋਸ, ਛੇਤੀ ਹੀ, ਮੈਨੂੰ ਦੋ ਅਲਾਦੀਨਾਂ ਦੀ ਜਾਦੂਗਰੀ ਉੱਤੇ ਹੈਰਾਨੀ ਤੇ ਡੋਲਦੇ ਵਿਸ਼ਵਾਸ ਵਾਲੀ ਦਸ਼ਾ ਵਿਚ ਛੱਡ ਕੇ, ਉੱਡ-ਪੁੱਡ ਗਿਆ। ਕਾਰ ਦੀ ਉਡਾਰੀ ਮੇਰੇ ਖ਼ਿਆਲਾਂ ਦੀ ਉਡਾਰੀ ਨਾਲੋਂ ਤੇਜ਼ ਸੀ। ਇਕ ਝਟਕੇ ਨਾਲ ਉਹ ਰੁਕੀ। ਅਸੀਂ ਉਤਰ ਕੇ ਦੁਪਾਸੀਂ ਅਸਮਾਨਾਂ ਨਾਲ ਗੱਲਾਂ ਕਰਦੀਆਂ ਬਿਲਡਿੰਗਾਂ ਦੇ ਵਿਚਕਾਰ ਪਏ ਇਕ ਖ਼ਾਲੀ ਪਲਾਟ ਦੇ ਸਾਹਮਣੇ ਖੜੇ ਸਾਂ। ਅਮਰ ਸਿੰਘ ਬੋਲਿਆ, "ਅਸੀਂ ਫ਼ਲਾਣੀ ਰੋਡ ਉੱਤੇ ਖੜੇ ਹਾਂ। ਬੜੀ ਭਰਪੂਰ ਵੱਸੋਂ ਵਾਲੀ ਥਾਂ ਹੈ। ਇਹ ਇਕ ਹਜ਼ਾਰ ਗਜ਼ ਦਾ ਪਲਾਟ ਹੈ, ਪਰ ਤੁਹਾਡੀ ਖ਼ਾਤਰ ਇਹ 900 ਮੁਰੱਬਾ ਗ਼ਜ਼ ਦਾ ਹੈ। ਇਸ ਨੂੰ ਅਲਾਟ ਕਰਨਾ ਮੇਰੇ ਹੱਥ ਵਿਚ ਹੈ। ਤੁਸੀਂ ਹਾਂ ਕਰੋ ਤੇ ਸਮਝ ਲਉ ਤੁਹਾਡਾ ਹੋ ਗਿਆ।"

ਕਾਰ ਫੇਰ ਫਰਾਟੇ ਭਰਨ ਲੱਗ ਪਈ।

"ਇਹ ਹੈ ਜੰਗਪੁਰਾ, ਡਬਲ-ਸਟੋਰੀ ਕੁਆਟਰ ਨੇ। ਅਜੇ ਅਲਾਟ ਨਹੀਂ ਹੋਏ, ਜਿਸ ਕੁਆਟਰ ਉੱਤੇ ਉਂਗਲ ਰੱਖੋ, ਸਮਝੋ, ਉਹੀ ਤੁਹਾਡਾ।"

ਮੈਨੂੰ ਇਹ ਮਕਾਨ ਕੁੱਝ ਸੁੰਗੜੇ-ਸੁੰਗੜੇ ਲੱਗੇ ਤੇ ਮੈਂ ਸਿੰਗਲ ਸਟੋਰੀ ਵਿਹੜੇ ਵਾਲੇ ਮਕਾਨ ਲਈ ਆਪਣੀ ਤਰਜੀਹ ਦਰਸਾਈ।

ਪਿੱਛਲ-ਝਾਤ ਮਾਰਾਂ ਤਾਂ ਲੱਗਦਾ ਹੈ, ਹਰਚਰਨ ਸਿੰਘ ਤੇ ਅਮਰ ਸਿੰਘ ਦੀਆਂ ਗੱਲਾਂ ਉੱਤੇ ਮੈਨੂੰ ਕੁੱਝ ਕੁੱਝ ਵਿਸ਼ਵਾਸ ਹੋਣ ਲੱਗ ਪਿਆ ਹੋਵੇਗਾ। ਇਸੇ ਲਈ, ਇਕ ਵਿਆਪਕ ਬੇਇਤਬਾਰੀ ਦੇ ਬਾਵਜੂਦ, ਮੈਂ ਉਨ੍ਹਾਂ ਦੀਆਂ ਪੁੱਛਾਂ ਦੇ ਜਵਾਬ ਢੁੱਕਵੇਂ ਜਾਂ ਸਹਿਯੋਗੀ ਹੁੰਗਾਰਿਆਂ ਨਾਲ ਦੇਣ ਲੱਗ ਪਿਆ ਸਾਂ ਤੇ ਆਪਣੇ ਵੱਲੋਂ ਵੀ ਕੋਈ ਕੋਈ ਗੱਲ ਪੁੱਛਣੀ ਸ਼ੁਰੂ ਕਰ ਦਿੱਤੀ ਸੀ। ਮੈਨੂੰ ਕਿੰਨੇ ਪੈਸੇ ਭਰਨੇ ਪੈਣਗੇ ? ਮੈਂ ਪਟਿਆਲਾ ਛੱਡ ਨਹੀਂ ਸਕਦਾ, ਮਕਾਨ ਜਾਂ ਪਲਾਟ ਉੱਤੇ ਕਬਜ਼ਾ ਕਿਵੇਂ ਕਰ ਸਕਾਂਗਾ ?

ਇਹੋ ਜਿਹੇ ਕੁੱਝ ਸਿਆਣੇ ਤੇ ਕੁੱਝ ਅਨਾੜੀਆਂ ਵਾਲੇ ਸਵਾਲਾਂ ਦੇ ਜਵਾਬ ਅਮਰ ਸਿੰਘ ਨੇ ਠਰ੍ਹੰਮੇ ਨਾਲ ਦਿੱਤੇ। ਉਨ੍ਹਾਂ ਨੂੰ ਮੇਰੇ ਵੱਲੋਂ ਕੇਵਲ ਇਕ ਹਲਫ਼ਨਾਮਾ ਚਾਹੀਦਾ ਸੀ ਕਿ ਮੈਂ ਰਫ਼ਿਊਜੀ ਹਾਂ, ਪਿਛਲੇ ਐਨੇ ਸਾਲਾਂ ਤੋਂ ਦਿੱਲੀ ਵਿਚ ਰਹਿ ਰਿਹਾ ਹਾਂ ਤੇ ਮੈਨੂੰ ਅਜੇ ਤਕ ਕੋਈ ਪਲਾਟ ਜਾਂ ਮਕਾਨ ਅਲਾਟ ਨਹੀਂ ਹੋਇਆ।

ਮੈਂ ਕਸਮ ਖਾ ਕੇ ਕਿਵੇਂ ਕਹਿ ਸਕਦਾ ਸਾਂ ਕਿ ਮੈਂ ਦਿੱਲੀ ਵਿਚ ਰਹਿ ਰਿਹਾ ਹਾਂ, ਜਦ ਕਿ ਮੈਂ ਪਟਿਆਲੇ ਵਿਚ ਪੰਜਾਬ ਸਰਕਾਰ ਦੀ ਨੌਕਰੀ ਕਰ ਰਿਹਾ ਸਾਂ ? ਪਰ ਮੇਰੀ ਨਾਂਹ-ਨੁੱਕਰ ਉੱਤੇ ਦੁਹਾਂ ਨੇ ਇਹ ਕਹਿ ਕੇ ਹੁੰਝਾ ਫੇਰ ਦਿੱਤਾ ਕਿ ਤੁਹਾਨੂੰ ਉੱਕਾ ਕਿਸੇ ਕਿਸਮ ਦਾ ਭਰਮ ਨਹੀਂ ਕਰਨਾ ਚਾਹੀਦਾ ਤੇ ਨਾ ਡਰਨ ਦੀ ਲੋੜ ਹੈ ਕਿਉਂਕਿ ਤੁਹਾਡੇ ਬਿਆਨ ਉੱਤੇ ਪਾਰਲੀਮੈਂਟ ਦੇ ਮੈਂਬਰ ਦੀ ਤਸਦੀਕ ਹੋਵੇਗੀ।

"ਕਿਸੇ ਦੀ ਕੀ ਮਜਾਲ਼ ਹੈ ਕਿ ਉਸ ਤਸਦੀਕ ਉੱਤੇ ਇਤਰਾਜ਼ ਕਰੇ ? ਨਾਲੇ ਇਹ ਕਾਗ਼ਜ਼ ਮੈਂ ਦਸਤੀ ਉਪਰਲੇ ਅਫ਼ਸਰ ਪਾਸ ਲਿਜਾ ਕੇ, ਆਪਣੀ ਮੇਜ਼ ਉੱਤੇ ਲਿਆ ਰੱਖਣੇ ਨੇ। ਤੁਹਾਡੀ ਤਾਂ ਹਿੰਗ ਲੱਗੇ ਨਾ ਫਟਕੜੀ; ਤੁਹਾਡਾ ਸਾਰਾ ਕੰਮ ਘਰ-ਬੈਠਿਆਂ ਹੋ ਜਾਣੈ। ਜੋ ਦੌੜ-ਭੱਜ ਕਰਨੀ ਆ, ਉਹ ਅਸੀਂ ਆਪ ਕਰਾਂਗੇ। ਪਾਰਲੀਮੈਂਟ ਦੇ ਮੈਂਬਰ ਕੋਲ ਵੀ ਤੁਸੀਂ ਨਹੀਂ ਜਾਣਾ, ਉਨ੍ਹਾਂ ਦੇ ਦਸਖ਼ਤ ਵੀ ਅਸੀਂ ਆਪੇ ਈ ਕਰਵਾ ਲਾਂ ਗੇ।"

ਮੈਨੂੰ ਹਰਚਰਨ ਸਿੰਘ ਹੁਰਾਂ ਦੇ ਇਸ ਬਿਆਨ ਉੱਤੇ ਹੈਰਾਨੀ ਤਾਂ ਬੜੀ ਹੋਈ ਪਰ ਆਪਣੇ ਦੇਸ ਦੀ ਪਾਰਲੀਮੈਂਟ ਦੇ ਮੈਂਬਰਾਂ ਦੇ ਆਚਾਰ-ਵਿਹਾਰ ਬਾਰੇ ਤੇ ਨਵੇਂ ਆਜ਼ਾਦ ਹੋਏ ਆਪਣੇ ਦੇਸ ਦੇ ਲੋਕਾਂ ਦੀਆਂ ਕਸਮਾਂ ਜਾਂ ਸੁਗੰਦਾਂ ਦੀ ਕਦਰ-ਕੂਤ ਬਾਰੇ ਕਿਸ ਨੂੰ ਨਹੀਂ ਸੀ ਪਤਾ ?

ਡੂੰਘੀ ਸ਼ਾਮ ਹੋ ਚੁੱਕੀ ਸੀ, ਸੋ ਰੋਟੀ ਲਈ ਫੇਰ ਅਮਰ ਸਿੰਘ ਦੇ ਘਰ ਪਹੁੰਚੇ। ਰੋਟੀ, ਚਾਹ ਨਾਲੋਂ ਵੀ ਚੜ੍ਹਦੀ ਸੀ। ਲੱਗਦਾ ਸੀ, ਕਿਸੇ ਵਧੀਆ ਹੋਟਲ ਦੀ ਰਸੋਈ ਉੱਤੇ ਡਾਕਾ ਮਾਰਿਆ ਗਿਆ ਹੈ ! ਕਿੰਨੀ ਤਰ੍ਹਾਂ ਦਾ ਮਾਸ ! ਕਿੰਨੀ ਤਰ੍ਹਾਂ ਦੀ ਮੱਛੀ ! ਕਿੰਨੀਆਂ ਤਰ੍ਹਾਂ ਦੀਆਂ ਸਬਜ਼ੀਆਂ-ਭਾਜੀਆਂ ! ਘਰ ਵਿਚ ਇਕ ਸਬਜ਼ੀ ਜਾਂ ਦਾਲ ਨਾਲ ਤਿੰਨ ਛੋਟੇ ਫੁਲਕੇ ਖਾਣ ਵਾਲਾ ਸਰੀਰ ਏਡੇ ਵੱਡੇ ਦਸਤਰਖ਼ਾਨ ਨਾਲ ਇਨਸਾਫ਼ ਕਿਵੇਂ ਕਰ ਸਕਦਾ ਸੀ ?

ਰਾਤ ਨੂੰ ਨੀਂਦਰ ਤੋਂ ਪਹਿਲਾਂ ਮੇਰੀ ਸੋਚ-ਲੜੀ ਫੇਰ ਚੱਲ ਪਈ। ਬਾਦਸ਼ਾਹੀ ਚਾਹ, ਸ਼ਹਿਨਸ਼ਾਹੀ ਖਾਣਾ, ਨਾਲ ਲੱਖਾਂ ਦਾ ਨਹੀਂ ਤਾਂ ਹਜ਼ਾਰਾਂ ਦਾ ਪਲਾਟ ਜਾਂ ਮਕਾਨ ! ਤੇ ਹਰ ਸ਼ੈ ਦਾ ਮੁਹੱਈਆ ਕਰਨ ਵਾਲਾ ਉਹ, ਜਿਸ ਨੂੰ ਮੈਂ ਜਾਣਦਾ ਨਹੀਂ ਸਾਂ ! ਕੀ ਭੇਤ ਹੈ ਇਸ ਸਭ ਕੁੱਝ ਦੇ ਪਿੱਛੇ ? ਇਹ ਸੱਚੀ-ਮੁੱਚੀ ਵਾਪਰ ਰਹੀ ਅਲਿਫ਼-ਲੈਲਾ ਨਹੀਂ ਤਾਂ ਹੋਰ ਕੀ ਹੈ ? ਹਰਚਰਨ ਸਿੰਘ ਦੀ ਕਿਤਾਬ-ਕਤੂਬ ਦੀ ਗੱਲ ਤਾਂ ਬਿਲਕੁਲ ਨਹੀਂ ਹੋ ਸਕਦੀ। ਜਿੰਨਾ ਖ਼ਰਚਾ ਇਕੱਲੀ ਚਾਹ ਉੱਤੇ ਹਰਚਰਨ ਸਿੰਘ ਦੇ ਦੋਸਤ ਨੇ ਕੀਤਾ ਹੈ, ਓਨਾ ਤਾਂ ਵਿਚਾਰਾ ਹਰਚਰਨ ਸਿੰਘ ਇਕ ਮਹੀਨੇ ਵਿਚ ਨਹੀਂ ਕਮਾਉਂਦਾ ਹੋਣਾ ! ਹੋਵੇ ਨਾ ਹੋਵੇ, ਮੇਰੇ ਨਾਲ ਕੰਮ ਅਮਰ ਸਿੰਘ ਨੂੰ ਹੈ। ਪਰ ਮੈਂ ਉਸ ਦੇ ਕਿਸ ਕੰਮ ਆ ਸਕਦਾਂ ? ਮੈਂ ਉਸ ਦਾ ਕਿਹੜਾ ਕੰਮ ਸਵਾਰ ਸਕਦਾਂ ? ਮੈਂ ਸਿਫ਼ਾਰਸ਼ ਮੰਨਦਾ ਨਹੀਂ, ਹੋਰਾਂ ਕੋਲ ਕਿਸੇ ਦੀ ਸਿਫ਼ਾਰਸ਼ ਕਿਹੜੇ ਮੂੰਹ ਨਾਲ ਕਰ ਸਕਦਾਂ ? ਮੈਂ ਕਦੀ ਕਿਸੇ ਅਫ਼ਸਰ ਨਾਲ ਜਾਣ-ਪਛਾਣ ਨਹੀਂ ਬਣਾਈ, ਫੇਰ ਦਿੱਲੀ ਵਿਚ ? ਮੈਂ ਅਮਰ ਸਿੰਘ ਵਰਗੇ ਰਸੂਖ਼ ਤੇ ਪਹੁੰਚ ਵਾਲੇ ਬੰਦੇ ਦੀ ਕੀ ਮਦਦ ਕਰ ਸਕਦਾਂ ? ਮੈਨੂੰ ਆਪਣੀ ਇਸ ਪਾਸੇ ਦੀ ਸੋਚ ਬਿਲਕੁਲ ਬਾਂਝ ਦਿੱਸੀ। ਕੋਈ ਨਤੀਜਾ ਨਿੱਤਰ ਕੇ ਸਾਹਮਣੇ ਨਹੀਂ ਸੀ ਆ ਰਿਹਾ। ਫੇਰ ਸੋਚਿਆ, ਜਿਹੜਾ ਵੀ

ਕੰਮ ਹੋਵੇਗਾ, ਅੱਜ ਨਹੀਂ ਤਾਂ ਕੱਲ੍ਹ ਬਾਹਰ ਤਾਂ ਆਵੇਗਾ ਹੀ। ਸੋ ਮਨ ਨੂੰ ਏਸ ਪਾਸੇ ਦੀ ਕਲਪਣ ਤੋਂ ਹਟਾ ਕੇ ਹੋਰ ਪਾਸੇ ਲਾਉਣਾ ਸ਼ੁਰੂ ਕੀਤਾ।

ਫ਼ਰਜ਼ ਕਰੋ ਹਜ਼ਾਰ ਗਜ਼ ਵਾਲਾ ਪਲਾਟ ਮਿਲ ਜਾਏ ਤਾਂ ਮੈਂ ਉਸ ਨੂੰ ਕਿਵੇਂ ਵਰਤਣਾ ਚਾਹਾਂਗਾ ? ਦੁਕਾਨ ਤਾਂ ਮੈਂ ਕਿਸੇ ਹਾਲਤ ਵਿਚ ਨਹੀਂ ਕਰਨੀ, ਜੇ ਕਿਰਾਏ ਲਈ ਬਣਾ ਵੀ ਲਵਾਂ ਤਾਂ ਪਟਿਆਲੇ ਬੈਠਿਆਂ ਕਿਰਾਏਦਾਰ ਤੋਂ ਕਿਰਾਇਆ ਉਗਰਾਹੁਣ ਵਾਲੀ ਖਲਜਗਣ ਵਿਚ ਕੌਣ ਪਵੇਗਾ ? ਨਾਲੇ ਦੁਕਾਨ ਜਾਂ ਮਕਾਨ ਬਣਾਉਣ ਲਈ ਪੈਸੇ ਕਿਥੋਂ ਆਉਣਗੇ ? ਛੱਡੋ ਪਰ੍ਹਾਂ, ਖ਼ਾਲੀ ਪਲਾਟ ਨੂੰ। ਆ ਜਾਉ ਮਕਾਨਾਂ ਉੱਤੇ। ਇਕ-ਮੰਜ਼ਲਾ ਮਕਾਨ ਅਜ਼ਾਦਪੁਰ ਵਿਚ ਬਣੇ ਹੋਏ ਨੇ, ਪਰ ਅਜ਼ਾਦਪੁਰ ਤਾਂ ਹਰਿਆਣੇ ਦੀ ਸਰਹੱਦ ਉੱਤੇ ਜਾ ਪੈਂਦਾ ਹੈ। ਉਥੋਂ ਦਿੱਲੀ ਆਉਣ ਜਾਣ ਲਈ ਸਾਈਕਲ ਤਾਂ ਬੇਕਾਰ ਹੋਵੇਗਾ, ਪਰ ਜਿੰਨੀ ਮੇਰੀ ਤਨਖ਼ਾਹ ਹੈ ਤੇ ਜਿੰਨਾ ਖ਼ਰਚ ਹੈ, ਓਸ ਵਿਚ ਕਾਰ ਦਾ ਤਾਂ ਸੁਫ਼ਨਾ ਵੀ ਨਹੀਂ ਲਿਆ ਜਾ ਸਕਦਾ। ਇਹ ਮਿਲ ਵੀ ਜਾਏ ਤਾਂ ਕਿਰਾਏਦਾਰਾਂ ਦਾ ਸਿਆਪਾ ਤਾਂ ਫੇਰ ਵੀ ਉਵੇਂ ਦਾ ਉਵੇਂ ਹੀ ਰਹੇਗਾ। ਚਲੋ ਛੱਡੋ ਪਰ੍ਹਾਂ ਦਿੱਲੀ ਦੀ ਜਾਇਦਾਦ ਤੇ ਅਰਾਮ ਨਾਲ ਟਿਕੋ ਪਟਿਆਲੇ ਵਿਚ। ਪਰ ਦਿੱਲੀ ਵਿਚ ਜਾਇਦਾਦ ਬਣਾਉਣ ਦਾ ਇਹ ਸੁਨਹਿਰੀ ਮੌਕਾ ਫੇਰ ਹੱਥ ਨਹੀਂ ਆਉਣਾ, ਪ੍ਰੋਫ਼ੈਸਰਾ ! ਇਕ ਇਕ ਕਰ ਕੇ ਉਨ੍ਹਾਂ ਦੋਸਤਾਂ ਦੇ ਚਿਹਰੇ ਸਾਹਮਣਿਉਂ ਲੰਘੇ ਜਿਨ੍ਹਾਂ ਨੇ ਦਿੱਲੀ ਵਿਚ ਟਿਕਾਣੇ ਬਣਾ ਲਏ ਹੋਏ ਸਨ। ਪਰ ਸ਼ੇਖ਼ ਚਿੱਲੀਆ ! ਹਲਫ਼ੀਆ ਬਿਆਨ ਭੁੱਲ ਗਿਆ ? ਵੱਡਿਆ ਧਰਮ-ਪੁੱਤਰਾ ! ਤੂੰ ਕਹਿਨੈਂ, ਮੈਂ ਝੂਠੇ ਬਿਆਨ ਉੱਤੇ ਦਸਖ਼ਤ ਨਹੀਂ ਕਰਨੇ, ਫੇਰ ਇਹ ਧੌਲਰ ਕਿਵੇਂ ਉੱਸਰ ਜਾਣਗੇ ? ਜੇ ਦਸਖ਼ਤ ਨਹੀਂ ਕਰਨੇ ਤਾਂ ਕੋਈ ਡਰ ਨਹੀਂ, ਇਹ ਦੋਵੇਂ ਬੜੇ ਜੁਗਤੀ ਬੰਦੇ ਨੇ। ਜਿਹੜੇ ਮੁਜਾਹਿਦ, ਝੂਠੇ ਬਿਆਨ ਉੱਤੇ, ਪਟਿਆਲੇ ਵਿਚ ਸਰਕਾਰੀ ਨੌਕਰੀ ਕਰਦੇ ਮੁਲਾਜ਼ਮ ਨੂੰ ਪਿਛਲੇ ਦੋ ਜਾਂ ਤਿੰਨ ਸਾਲਾਂ ਤੋਂ ਦਿੱਲੀ ਵਿਚ ਰਹਿੰਦਾ ਸਾਬਤ ਕਰ ਸਕਦੇ ਨੇ, ਉਨ੍ਹਾਂ ਲਈ ਮੇਰੇ ਦਸਖ਼ਤਾਂ ਦੀ ਥਾਂ ਫ਼ਰਜ਼ੀ ਦਸਖ਼ਤਾਂ ਉੱਤੇ ਤਸਦੀਕ ਕਰਵਾ ਲੈਣੀ ਕੋਈ ਮੁਸ਼ਕਲ ਗੱਲ ਨਹੀਂ ਹੋਣ ਲੱਗੀ.....

ਇਨ੍ਹਾਂ ਦਲੀਲਾਂ ਵਿਚ ਪਿਆਂ, ਮੈਨੂੰ ਪਤਾ ਨਾ ਲੱਗਾ, ਕਦੋਂ ਨੀਂਦਰ ਨੇ ਆ ਘੇਰਿਆ। ਨਾਸ਼ਤੇ ਵੇਲੇ ਹਰਚਰਨ ਸਿੰਘ ਵੱਲ ਅਮਰ ਸਿੰਘ ਪਹੁੰਚਿਆ ਹੋਇਆ ਸੀ। ਨਾਸ਼ਤੇ ਤੋਂ ਪਤਾ ਲੱਗ ਗਿਆ ਕਿ ਕੰਮ ਹਰਚਰਨ ਸਿੰਘ ਦਾ ਨਹੀਂ ਸੀ ਹੋ ਸਕਦਾ। ਉਂਜ ਵੀ ਉਸ ਨੇ ਨਾ ਰਾਤ ਨੂੰ, ਨਾ ਸਵੇਰੇ, ਕਿਸੇ ਕਿਤਾਬ ਦੀ ਗੱਲ ਛੇੜੀ ਸੀ। ਇਸ ਗੱਲ ਦੀ ਤਾਂ ਸਮਝ ਆਉਣ ਲੱਗ ਪਈ, ਪਰ ਕੰਮ ਦੀ ਪ੍ਰਕਿਰਤੀ ਕੀ ਹੋ ਸਕਦੀ ਸੀ ? ਨਾ ਮੈਂ ਬੁੱਝ ਸਕਿਆ, ਨਾ ਹਰਚਰਨ ਸਿੰਘ ਨੇ ਤੇ ਨਾ ਹੀ ਅਮਰ ਸਿੰਘ ਨੇ ਗੰਢ ਖੋਲ੍ਹੀ। ਬੁਝਾਰਤ ਮੇਰੇ ਲਈ ਬੁਝਾਰਤ ਹੀ ਬਣੀ ਰਹੀ ਤੇ ਮੈਂ, ਹੌਲੀ ਹੌਲੀ, ਇਸ ਗੰਢ ਨਾਲ ਸਹਿਵਾਸ ਕਰ ਲਿਆ। ਨਾਸ਼ਤੇ ਉੱਤੇ ਏਨੀ ਸੂਚਨਾ ਅਮਰ ਸਿੰਘ ਨੇ ਹੋਰ ਦੇ ਦਿੱਤੀ ਕਿ ਟੈਲੀਫ਼ੋਨ ਉੱਤੇ ਪਾਰਲੀਮੈਂਟ ਦੇ ਮੈਂਬਰ ਸਾਹਿਬ ਨਾਲ ਗੱਲ ਹੋ ਗਈ ਹੈ। ਉਨ੍ਹਾਂ ਦੀ ਤਸਦੀਕ ਹੋ ਜਾਵੇਗੀ।

"ਅਜੇ ਤੁਹਾਡੇ ਦਸਖ਼ਤਾਂ ਦੀ ਲੋੜ ਨਹੀਂ ਪੈਣੀ। ਹਰਚਰਨ ਸਿੰਘ ਹੁਰੀਂ ਤੁਹਾਨੂੰ ਤਸਦੀਕਸ਼ੁਦਾ ਫ਼ਾਰਮ ਭੇਜ ਦੇਣਗੇ। ਤੁਸੀਂ ਉਸ ਵਿਚ ਸਿਰਫ਼ ਦੱਸੇ ਹੋਏ ਖ਼ਾਨੇ ਭਰਨੇ ਹੋਣਗੇ। ਹਰ ਥਾਂ ਉੱਤੇ ਕਾਟੇ ਮਾਰ ਕੇ ਨਿਸ਼ਾਨਦੇਹੀ ਕੀਤੀ ਹੋਵੇਗੀ, ਇਸ ਲਈ ਤੁਹਾਨੂੰ ਕੋਈ ਮੁਸ਼ਕਲ ਪੇਸ਼ ਨਹੀਂ ਆਉਣੀ। ਜਿਹੜੇ ਫ਼ਾਰਮ ਤੁਹਾਡੇ ਪਾਸ ਪਹੁੰਚਣਗੇ, ਉਨ੍ਹਾਂ ਦੇ ਨਾਲ ਇਕ ਵੱਖਰੀ ਸਲਿਪ ਪਿਨ ਕੀਤੀ ਹੋਈ ਹੋਵੇਗੀ। ਉਸ ਉੱਤੇ ਜਿਹੜਾ ਪਲੌਟ ਤੁਹਾਨੂੰ ਵਿਖਾਇਆ ਸੀ, ਉਸ ਦਾ ਖਸਰਾ ਨੰਬਰ ਤੇ ਆਸ-ਪਾਸ ਦੇ ਮਕਾਨਾਂ ਦਾ ਵੇਰਵਾ ਦਿੱਤਾ ਹੋਵੇਗਾ ਅਤੇ ਜੰਗਪੁਰੇ

ਤੇ ਆਜ਼ਾਦਪੁਰ ਦੇ ਕੌਰਨਰ ਦੇ ਮਕਾਨਾਂ ਦੇ ਨੰਬਰ-ਨੁੰਬਰ ਵੀ ਦਿੱਤੇ ਹੋਣਗੇ। ਤੁਸੀਂ ਆਪਣੇ ਘਰਦਿਆਂ ਨਾਲ ਸਲਾਹ ਕਰ ਕੇ ਖ਼ਾਨਾਪੁਰੀ ਕਰ ਦੇਣੀ। ਜਦੋਂ ਵੀ ਇਹ ਫ਼ਾਰਮ ਤੁਹਾਡੇ ਵੱਲੋਂ ਮੁੜੇ, ਮੇਰੇ ਵੱਲੋਂ ਵੱਧ ਤੋਂ ਵੱਧ ਇਕ ਹਫ਼ਤੇ ਦੇ ਅੰਦਰ-ਅੰਦਰ ਸਾਰੀ ਕਾਰਵਾਈ ਪੂਰੀ ਹੋ ਜਾਏਗੀ। ਅੱਵਲ ਤਾਂ ਕੋਈ ਦਿੱਕਤ ਹੋਣ ਨਹੀਂ ਲੱਗੀ, ਪਰ ਜੇ ਫ਼ਾਰਮ ਉੱਤੇ ਛਪੀਆਂ ਹਿਦਾਇਤਾਂ ਪੜ੍ਹ ਲਉਗੇ ਤਾਂ ਸਾਰੇ ਮਸਲੇ ਹੱਲ ਹੋ ਜਾਣਗੇ। ਮੇਰਾ ਕਾਰਡ ਤੁਸੀਂ ਆਪਣੇ ਪਾਸ ਰੱਖ ਲਉ, ਜੇ ਕੋਈ ਪੁੱਛ ਹੋਈ ਤਾਂ ਮੈਨੂੰ ਟੈਲੀਫ਼ੋਨ ਕਰ ਲੈਣਾ।"

ਮੈਨੂੰ ਲੱਗਿਆ, ਇਹ ਮਸਲਾ ਤਾਂ ਹੱਲ ਹੋਇਆ ਹੀ ਪਿਆ ਹੈ। ਹਰਚਰਨ ਸਿੰਘ ਦੇ ਦੋਸਤ ਨੇ ਮੈਨੂੰ ਸਾਹਿਬਿ-ਜਾਇਦਾਦ ਬਣਾਇਆ ਕਿ ਬਣਾਇਆ ਤੇ ਉਹ ਵੀ ਦਿੱਲੀ ਦਾ! ਇਹੀ ਤਾਂ ਹੈ ਰੱਬ ਦੀ ਦੇਣ! ਉਹ ਜਦ ਦੇਣ ਲੱਗਦੈ, ਛੱਪਰ ਪਾੜ ਕੇ ਦੇਂਦੈ!

ਅਕਾਡਮੀ ਦੀ ਮੀਟਿੰਗ ਭੁਗਤ ਗਈ ਤਾਂ ਮੈਂ ਕਿਹਾ, ਮੈਂ ਆਪੇ ਗੱਡੀ ਉੱਤੇ ਜਾ ਚੜ੍ਹਾਂਗਾ ਪਰ ਉਦਾਰ ਮੇਜ਼ਬਾਨਾਂ ਦੀ ਜ਼ਿੱਦ ਸੀ ਕਿ ਉਹ ਸੀਟ ਉੱਤੇ ਬਿਠਾ ਕੇ ਹੀ ਮੁੜਨਗੇ। ਅਮਰ ਸਿੰਘ ਦੇ ਇਹਸਾਨ ਥੱਲੇ ਦੱਬਿਆ, ਮੈਂ ਨਾਂਹ ਕਿਵੇਂ ਕਰਦਾ ? ਗੱਡੀ ਫੜਨ ਲਈ ਉਸ ਦੀ ਕਾਰ ਉੱਤੇ ਅਸੀਂ ਤਿੰਨੇ ਅੱਧਾ ਘੰਟਾ ਪਹਿਲਾਂ ਸਟੇਸ਼ਨ ਉੱਤੇ ਜਾ ਪਹੁੰਚੇ। ਮੇਰੀ ਸੀਟ ਪਹਿਲਾਂ ਹੀ ਬੁਕ ਹੋਈ ਹੋਈ ਸੀ। ਡੱਬੇ ਦੇ ਬਾਹਰ ਪਲੇਟਫ਼ਾਰਮ ਉੱਤੇ ਖੜੇ ਅਸੀਂ ਨਿੱਕੀਆਂ ਨਿੱਕੀਆਂ ਬੇਮਤਲਬ ਗੱਲਾਂ ਨਾਲ ਵਕਤ ਨੂੰ ਧੱਕਾ ਦੇਂਦੇ ਰਹੇ। ਮੇਰੇ ਕੱਛੇ-ਬੁਨੈਨ ਵਾਲਾ ਥੈਲਾ, ਮੇਰੀ ਸੀਟ ਉੱਤੇ ਆਰਾਮ ਫ਼ਰਮਾ ਰਿਹਾ ਸੀ। ਸਿਗਨਲ ਵੱਲ ਵੇਖ ਕੇ ਦੁਹਾਂ ਨੇ ਮੇਰੇ ਨਾਲ ਹੱਥ ਮਿਲਾਏ ਤੇ ਮੈਨੂੰ ਗੱਡੀ ਉੱਤੇ ਚਾੜ੍ਹ ਦਿੱਤਾ। ਗੱਡੀ ਵਿਚ ਕੀੜੀ-ਤੋਰ ਹਰਕਤ ਆਈ ਹੀ ਸੀ ਕਿ ਹਰਚਰਨ ਸਿੰਘ ਡੱਬੇ ਦੇ ਡੰਡੇ ਫੜ ਕੇ ਇਕ ਹੁਜਕੇ ਨਾਲ ਅੰਦਰ ਆ ਵੜਿਆ। ਮੈਂ ਖੱਬੇ ਹੱਥ ਨਾਲ ਗੱਡੀ ਦਾ ਬਾਹਰਲਾ ਡੰਡਾ ਫੜਿਆ ਹੋਇਆ ਸੀ ਤੇ ਸੱਜਾ ਦੋਸਤਾਨਾ ਹੱਥ ਹਿਲਾਉਣ ਲਈ ਵਿਹਲਾ ਰੱਖਿਆ ਹੋਇਆ ਸੀ। ਹਰਚਰਨ ਸਿੰਘ ਨੇ ਬਿਜਲਈ ਫੁਰਤੀ ਨਾਲ ਮੇਰੇ ਸੱਜੇ ਹੱਥ ਵਿਚ ਇਕ ਪਰਚੀ ਫੜਾਉਂਦਿਆਂ ਮੇਰੇ ਮੂੰਹ ਦੇ ਨੇੜੇ ਮੂੰਹ ਕਰਦਿਆਂ ਕਿਹਾ, "ਅਮਰ ਸਿੰਘ ਦੀ ਭੈਣ ਦਾ ਰੋਲ ਨੰਬਰ ਆ, ਜ਼ਰਾ ਕਿਰਪਾ ਕਰ ਦੇਣੀ," ਤੇ ਇਹ ਕਹਿ ਕੇ ਤੁਰਦੀ ਗੱਡੀ ਵਿੱਚੋਂ ਛਾਲ ਮਾਰ ਗਿਆ।

ਸ਼ਹਿਨਸ਼ਾਹੀ ਦਸਤਰਖ਼ਾਨਾਂ ਤੇ ਪਲੌਟਾਂ ਤੇ ਮਕਾਨਾਂ ਦੇ ਸਾਰੇ ਰਹੱਸ ਤੋਂ, ਇਕ ਲਿਸ਼ਕਾਰੇ ਨਾਲ, ਸਾਰਾ ਪੜਦਾ ਚੁੱਕਿਆ ਗਿਆ। ਮੈਂ ਡੱਬੇ ਦੇ ਖੱਬੇ ਪਾਸੇ ਦਾ ਡੰਡਾ ਫੜੀ, ਆਪਣਾ ਪਰਚੀ ਵਾਲਾ ਸੱਜਾ ਹੱਥ, ਪਲੇਟਫ਼ਾਰਮ ਉੱਤੇ ਖੜੀ, ਪਲ ਪਲ ਦੂਰ ਹੁੰਦੀ ਜਾ ਰਹੀ ਜੋੜੀ ਵੱਲ, ਮਰੀਅਲ ਜਿਹੇ ਹਿਲੋਰੇ ਨਾਲ ਹਿਲਾਇਆ ਪਰ ਉਨ੍ਹਾਂ ਵੱਲ ਵੇਖੇ ਬਿਨਾਂ। ਫਰਾਟੇ ਨਾਲ ਲੰਘਦੀ ਤਿੱਖੀ ਹਵਾ ਦੇ ਬਾਵਜੂਦ, ਮੈਂ ਦੋਵੇਂ ਡੰਡੇ ਫੜ ਕੇ ਕੁੱਝ ਚਿਰ ਬੁੱਤ ਬਣਿਆ ਅਹਿੱਲ ਖੜਾ ਰਿਹਾ। ਪਰਚੀ ਹਵਾ ਦੇ ਥਪੇੜਿਆਂ ਨਾਲ ਫੜਫੜਾ ਰਹੀ ਸੀ। ਮੇਰੀ ਸੋਚ-ਲੜੀ ਵੀ, ਗੱਡੀ ਦੀ ਸਪੀਡ ਵਾਂਗ, ਤਿੱਖੀ ਹੋ ਗਈ :

"ਬੋਲ, ਮੇਰੇ ਪਿਆਰੇ! ਏਸ ਕਾਗ਼ਜ਼ ਦੇ ਟੁਕੜੇ ਉੱਤੇ ਤੇਰੇ ਲਈ ਸ਼ਹਿਨਸ਼ਾਹੀ ਠਾਠ ਵਾਲੇ ਦਸਤਰਖ਼ਾਨ ਵਿਛੇ ਹੋਏ ਨੇ; ਇਹ ਕਾਗ਼ਜ਼ ਦਾ ਟੁੱਕੜਾ ਨਹੀਂ, ਤੇਰਾ 'ਆਪਣਾ' ਹਜ਼ਾਰ ਗਜ਼ ਦਾ ਪਲਾਟ ਹੈ ਤੇ ਉਹ ਵੀ ਦਿੱਲੀ ਵਰਗੇ ਸ਼ਹਿਰ ਵਿਚ। ਇਹ ਕਾਗ਼ਜ਼ ਨਹੀਂ, ਪੱਕੀ-ਪੀਡੀ ਧਰਤੀ ਦਾ ਟੁਕੜਾ ਹੈ, ਜਿਸ ਉੱਤੇ ਤੇਰੇ ਇਕ ਮੰਜ਼ਲੇ ਤੇ ਦੋ-ਮੰਜ਼ਲੇ ਧੌਲਰ ਉੱਸਰੇ ਹੋਏ ਨੇ। ਤੈਨੂੰ ਦਿੱਲੀ ਦੀ ਜਾਇਦਾਦ ਦੀ ਅਸਲ ਕੀਮਤ ਦਾ ਪਤਾ ਹੈ ਸਹੀ ? ਇਹ ਕਾਗ਼ਜ਼ ਦੀ ਪਰਚੀ ਨਹੀਂ, ਪੁਸ਼ਤਾਂ ਦਾ ਦਲਿੱਦਰ ਦੂਰ ਕਰ ਦੇਣ ਵਾਲਾ

ਸ਼ਰਤੀਆ ਨੁਸਖ਼ਾ ਹੈ। ਬੋਲ, ਵੱਡਿਆ ਅਸੂਲ-ਪ੍ਰਸਤਾ! ਅਮਰ ਸਿੰਘ ਦੀ ਭੈਣ ਫ਼ੇਲ੍ਹ ਹੋਈ ਤਾਂ ਪਾਸ ਕਰੇਂਗਾ ਨਾ? ਜੇ ਪਾਸ ਹੋਈ ਤਾਂ ਉਸ ਦੀ ਅਣਹੱਕੀ ਅਗਲੀ ਡਿਵਿਯਨ ਬਣਾਏਂਗਾ? ਸੈਕਿੰਡ ਡਿਵਿਯਨ ਦੀ ਫ਼ਸਟ ਡਿਵਿਯਨ ਬਣਾ ਦੇਂਗਾ ਕਿ ਨਹੀਂ?"

ਮੇਰੇ ਅੰਦਰੋਂ ਆਵਾਜ਼ ਆਈ: "ਨਹੀਂ, ਨਹੀਂ, ਨਹੀਂ! ਮੈਂ ਵਿਕਾਊ ਮਾਲ ਨਹੀਂ ਹਾਂ। ਅੱਗੇ ਮੈਂ ਨਾ ਕਿਸੇ ਵੱਡੇ ਦੀ ਸਿਫ਼ਾਰਸ਼ ਮੰਨੀ, ਨਾ ਕਿਸੇ ਰਿਸ਼ਤੇਦਾਰ ਦੀ। ਐਤਕੀਂ ਕੰਡੇ ਦੇ ਤੋਲ ਵਿਚ ਪਾਸਕੂ ਕਿਉਂ?"

ਇਕ ਹੱਥ ਨਾਲ ਮਾੜੀ ਜਿਹੀ ਕਲਮ ਹਿਲਾਉਣ ਦੀ ਦੇਰ ਸੀ ਕਿ ਦੂਜੇ ਹੱਥ ਹਵੇਲੀ ਦੀ ਮਾਲਕੀ ਦਾ ਪਟਾ ਮਿਲ ਜਾਣਾ ਸੀ।

ਨਰਕ ਵਿਚ ਜਾਵੇ ਇਹ ਹਵੇਲੀ, ਮੈਨੂੰ ਮੇਰਾ ਗ਼ਰੀਬੀ ਦਾਅਵਾ ਹੀ ਠੀਕ ਹੈ। ਮੇਰਾ ਕੋਈ ਧਰਮ-ਸੰਕਟ ਨਹੀਂ। ਮੈਨੂੰ ਨਹੀਂ ਚਾਹੀਦੇ ਮੋਟਰਕਾਰ ਦੇ ਝੂਟੇ। ਮੈਨੂੰ ਨਹੀਂ ਚਾਹੀਦੇ ਝੰਡੇ ਬੁੰਗੇ.....ਤੇ ਮੇਰੇ ਅੰਗੂਠੇ ਤੇ ਉਂਗਲ ਨੇ ਕੱਸ ਕੇ ਫੜੀ ਪਰਚੀ ਦੀ ਪਕੜ ਢਿੱਲੀ ਕਰ ਦਿੱਤੀ। ਘੁੰਮਣ ਘੇਰ ਵਿਚ ਤੜਫ਼ਦੀ, ਪੁੱਠੀ ਸਿੱਧੀ ਹੁੰਦੀ, ਓਪਰੇ ਘੱਟੇ-ਮਿੱਟੀ ਵਿਚ ਸਿਰ ਪਟਕਦੀ ਜਾਂਦੀ ਪਰਚੀ ਨੂੰ ਮੈਂ ਕਾਫ਼ੀ ਚਿਰ ਵੇਖਦਾ ਰਿਹਾ। ਉਹ ਅੱਖੋਂ ਲੋਪ ਹੋਣ ਲੱਗੀ ਤਾਂ ਦੂਰ ਦਿੱਸ-ਹੱਦੇ ਉੱਤੇ ਆਪਣੀ ਵਿਸ਼ੇਸ਼ ਨਾਟਕੀ ਅੰਦਾਜ਼ ਨਾਲ ਪਰਚੀ ਫੜਾਉਣ ਵਾਲੇ ਹਰਚਰਨ ਸਿੰਘ ਤੇ ਆਪਣੀ ਭੈਣ ਦੇ ਭਲੇ ਦੀ ਖ਼ਾਤਰ ਸਰਕਾਰੀ ਜਾਇਦਾਦ ਲੁਟਾ ਦੇਣ ਵਾਲੇ ਅਮਰ ਸਿੰਘ ਦੇ ਹੱਥ-ਹਿਲਾਉਂਦੇ ਬੁੱਤ ਵੀ ਦਿੱਸ ਕੇ ਲੋਪ ਹੋ ਗਏ।

ਘਰ ਪਹੁੰਚ ਕੇ ਜਦੋਂ ਮੈਂ ਆਪਣੇ ਲੱਖਾਂ ਦੇ ਨੁਕਸਾਨ ਦੀ ਗੱਲ ਨਰਿੰਦਰ ਨੂੰ ਸੁਣਾਈ ਤਾਂ ਉਹ ਹੱਸ ਕੇ ਬੋਲੀ, "ਤੁਹਾਡਾ ਗਿਣਤੀ-ਮਿਣਤੀ ਵਾਲਾ ਖ਼ਾਨਾ ਸੱਚੀ-ਮੁੱਚੀ ਬਿਲਕੁਲ ਖ਼ਾਲੀ ਐ। ਤੁਹਾਨੂੰ ਲੱਖਾਂ ਤੇ ਕਰੋੜਾਂ ਦੇ ਫ਼ਰਕ ਦਾ ਵੀ ਪਤਾ ਨਹੀਂ? ਉਹ ਜਿਹੜਾ ਪਲੌਟ ਛੱਡ ਕੇ ਆਏ ਜੇ, ਲੱਖਾਂ ਦਾ ਨਹੀਂ, ਛੇਤੀ ਹੀ ਕਰੋੜਾਂ ਦਾ ਹੋ ਜਾਣੈ। ਇਹ ਨੁਕਸਾਨ ਕਿਵੇਂ ਵੀ ਪੂਰਾ ਨਹੀਂ ਹੋ ਸਕਣਾ। ਹੁਣ ਤਾਂ ਉਸ ਦੇ ਚਲਾਣੇ ਦਾ ਭੋਗ ਪਵਾਉਣਾ ਪਊ!"

ਮੈਨੂੰ ਉਸ ਦੀ ਝੇਡ ਚੰਗੀ ਲੱਗੀ।

ਮਸਾਂ ਤਿੰਨ ਕਿ ਚਾਰ ਦਿਨ ਹੀ ਲੰਘੇ ਹੋਣਗੇ ਕਿ ਹਰਚਰਨ ਸਿੰਘ ਹੁਰਾਂ ਵੱਲੋਂ ਇਕ ਵੱਡੇ ਲਫ਼ਾਫ਼ੇ ਦੀ ਰਜਿਸਟਰੀ ਪਹੁੰਚੀ। ਉਸ ਵਿਚ ਦੋ ਵੱਡੇ ਵੱਡੇ ਫ਼ਾਰਮ ਸਨ ਜਿਨ੍ਹਾਂ ਉੱਤੇ ਮੀਰ ਮੁਸ਼ਤਾਕ ਅਹਿਮਦ ਦੀ ਗੋਲ ਮੁਹਰ ਲੱਗੀ ਹੋਈ ਸੀ ਤੇ ਮੇਰੇ ਗ਼ੈਰ-ਹਾਜ਼ਰ ਦਸਖ਼ਤ ਦੀ ਤਸਦੀਕ ਵਿਚ ਮੀਰ ਸਾਹਿਬ ਨੇ ਆਪਣੇ ਦਸਖ਼ਤ ਵੀ ਕੀਤੇ ਹੋਏ ਸਨ। ਦੁਹਾਂ ਫ਼ਾਰਮਾਂ ਉੱਤੇ ਮੇਰੇ ਦਸਖ਼ਤਾਂ ਵਾਲੀ ਥਾਂ ਕਾਟੇ ਵੱਜੇ ਹੋਏ ਸਨ। ਮੈਂ ਨਰਿੰਦਰ ਨੂੰ ਬੁਲਾ ਕੇ ਕਿਹਾ, "ਲੌ ਜੀ! ਕਹਿੰਦੇ ਸਾਓ, ਕਰੋੜਾਂ ਦਾ ਨੁਕਸਾਨ ਕਿਸੇ ਹਾਲਤ ਵਿਚ ਪੂਰਾ ਨਹੀਂ ਹੋ ਸਕਣਾ, ਇਹ ਲੌ 'ਦਰਿਦ੍ਰ ਨਾਰਾਇਣ' ਹੁਰੀਂ ਆਪ ਘਰ ਤਸ਼ਰੀਫ਼ ਲੈ ਆਏ ਨੇ, ਬੋਲੋ ਪਲੌਟ ਭਰਾਂ ਕਿ ਮਕਾਨ?"

ਉਸ ਨੇ ਇਕ ਵਾਰੀ ਫ਼ਾਰਮ ਹੱਥ ਵਿਚ ਫੜ ਕੇ ਮੀਰ ਸਾਹਿਬ ਦੀ ਤਸਦੀਕ ਪੜ੍ਹੀ, ਅੱਗੋ-ਪਿੱਛੋ ਨਜ਼ਰ ਮਾਰੀ ਤੇ ਮੇਰੇ ਕੋਲ ਸੁੱਟ ਕੇ ਆਪਣੇ ਕੰਮ ਜਾ ਲੱਗੀ। ਹਰਾਮ ਦੇ ਪੈਸੇ ਲਈ ਉਸ ਭਲੀ ਲੋਕ ਦੇ ਮਨ ਵਿਚ ਵੀ ਕੋਈ ਮੋਹ ਨਹੀਂ ਸੀ।

ਮੈਂ ਨਾ ਫ਼ਾਰਮਾਂ ਉੱਤੇ ਦਸਖ਼ਤ ਕੀਤੇ, ਨਾ ਉਨ੍ਹਾਂ ਦੀ ਪਹੁੰਚ ਬਾਰੇ ਕੋਈ ਚਿੱਠੀ ਲਿਖੀ। ਬਸ ਸਾਰੇ ਕਾਗ਼ਜ਼ ਤਹਿ ਕਰ ਕੇ ਅਲਮਾਰੀ ਵਿਚ ਸਾਂਭ ਦਿੱਤੇ। ਤਿੰਨ ਚਾਰ ਦਿਨਾਂ ਬਾਅਦ ਤਾਰ ਆਈ, "ਕੰਮ" ਯਾਦ ਕਰਾਇਆ ਸੀ ਤੇ ਫ਼ਾਰਮ ਮੰਗ ਭੇਜੇ ਸਨ। ਮੈਂ ਇਹ ਤਾਰ ਫ਼ਾਰਮਾਂ ਦੇ ਨਾਲ ਨੱਥੀ ਕਰ ਕੇ ਰੱਖ ਦਿੱਤੀ ਤੇ ਚੁੱਪ ਸਾਧ ਛੱਡੀ। ਐਮ.ਏ. ਪੰਜਾਬੀ

ਦੇ ਪਰਚੇ ਮੈਂ ਵੇਖ-ਵਿਖਾ ਕੇ, ਮੋੜ ਦਿੱਤੇ। ਹਫ਼ਤੇ ਬਾਅਦ ਇਕ ਹੋਰ ਤਾਰ ਆਈ, ਮੈਂ ਉਹ ਵੀ ਸਾਂਭ ਦਿੱਤੀ ਪਰ ਜਵਾਬ ਕੋਈ ਨਾ ਦਿੱਤਾ।

ਅੱਜਕੱਲ, ਜਦ ਕਦੀ ਇਹ ਅਲਮਾਰੀ ਖੁੱਲ੍ਹਦੀ ਹੈ ਤਾਂ ਮੇਰੀ ਨਜ਼ਰ ਬਦੋ-ਬਦੀ ਇਨ੍ਹਾਂ ਕਾਗਜ਼ਾਂ ਉੱਤੇ ਜਾ ਪੈਂਦੀ ਹੈ ਤੇ ਉਦੋਂ ਜਾਗ ਪੈਂਦੀਆਂ ਹਨ ਇਨ੍ਹਾਂ ਵਿਚ ਸੁੱਤੀਆਂ ਪਈਆਂ ਸਿਮਰਤੀਆਂ—ਯਾਰ ਦੀ ਯਾਰੀ ਪਾਲਣ ਨੂੰ ਅਸੂਲਾਂ ਸਿਰ ਅਸੂਲ ਮੰਨਣ ਵਾਲੇ ਭੋਲੇ ਪਾਤਸ਼ਾਹ ਹਰਚਰਨ ਸਿੰਘ ਦੀਆਂ, ਜੋ ਹੁਣ 'ਡਾਕਟਰ ਹਰਚਰਨ ਸਿੰਘ' ਹੈ; ਆਪਣੀ ਭੈਣ ਦੇ ਭਵਿੱਖ ਨੂੰ ਸੰਵਾਰਨ ਲਈ ਆਪਣੇ ਤੇ ਸਰਕਾਰ ਦੇ ਖ਼ਾਤੇ ਨੂੰ ਸਮਾਨ ਖੁੱਲ੍ਹਦਿਲੀ ਨਾਲ ਵਰਤਣ ਵਾਲੇ ਅਮਰ ਸਿੰਘ ਦੀਆਂ; 'ਅਣਹੋਏ' ਹੱਥਾਖਰਾਂ ਨੂੰ 'ਹੋਏ' ਦੱਸਣ ਵਾਲੇ ਉੱਚ ਰਾਜਨੀਤਿਕ ਆਗੂ ਦੀਆਂ ਅਤੇ ਆਪਣੇ ਹਠ ਕਰ ਕੇ ਕਰੋੜਾਂ ਦੀ ਜਾਇਦਾਦ ਤੋਂ ਵਾਂਝੇ ਹੋਣ ਦੀਆਂ।

ਮੈਂ ਅਜੇ ਤਕ ਇਹ ਫ਼ੈਸਲਾ ਨਹੀਂ ਕਰ ਸਕਿਆ ਕਿ ਇਹ ਕਾਗ਼ਜ਼ ਆਪਣੀਆਂ ਹੋਰ ਟ੍ਰਾਫ਼ੀਆਂ ਦੀ ਤਰ੍ਹਾਂ ਆਪਣੇ ਘਰ ਵਿਚ ਪਏ ਰਹਿਣ ਦਿਆਂ ਕਿ ਥੱਬੇ ਦਾ ਥੱਬਾ ਚੁੱਕ ਕੇ ਰੱਦੀ ਦੀ ਟੋਕਰੀ ਵਿਚ ਸੁੱਟ ਦਿਆਂ ?

**ਅੰਤਿਕਾ** : ਆਈ.ਸੀ. ਨੰਦਾ ਦੇ ਬਾਅਦ ਹਰਚਰਨ ਸਿੰਘ ਹੀ ਸੀ ਜਿਸ ਨੇ ਪੰਜਾਬੀ ਨਾਟਕਕਾਰੀ ਤੇ ਰੰਗ-ਮੰਚ ਦੀ ਵਾਗ-ਡੋਰ ਸੰਭਾਲੀ। ਪ੍ਰੋ. ਸੰਤ ਸਿੰਘ ਸੇਖੋਂ ਤੇ ਬਲਵੰਤ ਗਾਰਗੀ ਬਾਅਦ ਵਿਚ ਆਏ। ਹਰਚਰਨ ਸਿੰਘ ਹੁਰਾਂ ਦਾ ਜਨਮ ਪਿੰਡ ਰੱਖੀ ਕਿਰਪਾ ਸਿੰਘ, ਚੱਕ ਨੰਬਰ 576 ਜ਼ਿਲ੍ਹਾ ਸ਼ੇਖ਼ੂਪੁਰਾ (ਪਾਕਿਸਤਾਨ) ਵਿਚ 10.12.1914 ਨੂੰ ਹੋਇਆ। ਬਹੁਤ ਘੱਟ ਬੀਮਾਰ ਹੋਣ ਵਾਲੇ ਤੇ ਸਦਾ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਡਾ. ਹਰਚਰਨ ਸਿੰਘ ਅਚਾਨਕ, 92 ਸਾਲ ਦੀ ਉਮਰ ਭੋਗ ਕੇ 12.4.2006 ਨੂੰ ਚੰਡੀਗੜ੍ਹ ਵਿਚ ਪੂਰੇ ਹੋ ਗਏ। ਉਹ ਪਹਿਲੇ ਨਾਟਕਕਾਰ ਸਨ ਜਿਨ੍ਹਾਂ ਨੇ ਲਾਹੌਰ ਵਿਚ ਆਪਣੇ ਨਾਲ ਆਪਣੀ ਪਤਨੀ ਨੂੰ ਵੀ ਆਪਣੇ ਇਕ ਨਾਟਕ ਦਾ ਪਾਤਰ ਬਣਾ ਕੇ ਵਾਈ.ਐਮ.ਸੀ.ਏ. ਦੇ ਮੰਚ ਉੱਤੇ ਪੇਸ਼ ਕੀਤਾ। ਉਨ੍ਹਾਂ ਨੇ ਨਾਟਕ ਦੇ ਖੇਤਰ ਵਿਚ ਕਈ ਤਜਰਬੇ ਕੀਤੇ ਜਿਨ੍ਹਾਂ ਵਿਚ ਖੁੱਲ੍ਹੇ ਮੈਦਾਨਾਂ ਵਿਚ ਨਾਟਕ ਤੇ ਫ਼ਿਲਮ ਦੇ ਤਕਨੀਕਾਂ ਨੂੰ ਮਿਲਾ ਕੇ ਪੇਸ਼ ਕਰਨਾ ਸ਼ਾਮਿਲ ਸੀ। ਉਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਪੰਜਾਬੀ ਦੇ ਪਹਿਲੇ ਪ੍ਰੋਫ਼ੈਸਰ ਲੱਗਣ ਵਾਲੇ ਵਿਦਵਾਨ ਸਨ ਤੇ ਉਥੋਂ ਹੀ ਰੀਟਾਇਰ ਹੋਏ। ਪੰਜਾਬੀ ਲੇਖਕਾਂ ਨੂੰ ਮਿਲਣ ਵਾਲੇ ਇਨਾਮਾਂ ਵਿੱਚੋਂ ਸ਼ਾਇਦ ਹੀ ਕੋਈ ਐਸਾ ਹੋਵੇ ਜੋ ਡਾ. ਹਰਚਰਨ ਸਿੰਘ ਨੂੰ ਆਪਣੇ ਜੀਵਨ-ਕਾਲ ਵਿਚ ਨਹੀਂ ਸੀ ਮਿਲਿਆ। ਇਨ੍ਹਾਂ ਨੂੰ ਸਾਹਿੱਤ ਅਕਾਡਮੀ, ਦਿੱਲੀ ਵੱਲੋਂ ਸਰਬੋਤਮ ਪੁਰਸਕਾਰ ਸੰਨ 1973 ਵਿਚ *ਕੱਲ੍ਹ, ਅੱਜ ਤੇ ਭਲਕ* ਨਾਟਕ ਉੱਤੇ ਮਿਲਿਆ।

ਇਨ੍ਹਾਂ ਦੀਆਂ ਕੁੱਝ ਰਚਨਾਵਾਂ ਇਹ ਹਨ :

*ਰਾਜਾ ਪੋਰਸ* (1938); *ਜੀਵਨ ਲੀਲ੍ਹਾ* (1940); *ਖੇਡਣ ਦੇ ਦਿਨ ਚਾਰ* (1942); *ਸਪਤ ਰਿਸ਼ੀ* (1942); *ਰੱਤਾ ਸਾਲੂ* (1952); *ਪੁੰਨਿਆਂ ਦਾ ਚੰਨ* (1953); *ਮੁੜ੍ਹਕੇ ਦੀ ਖ਼ੁਸ਼ਬੋ* (1961); *ਸ਼ੋਭਾ ਸ਼ਕਤੀ* (1962); *ਚਮਕੌਰ ਦੀ ਗੜ੍ਹੀ* (1969); *ਰਾਣੀ ਜਿੰਦਾਂ* (1981); *ਕਾਮਾ ਗਾਟਾ ਮਾਰੂ* (1983); *ਸ਼ੁਭ ਕਰਮਨ ਤੇ ਕਬਹੂੰ ਨਾ ਟਰੂੰ* (1991); *ਪੰਜਾਬੀ ਵਾਰਤਕ : ਜਨਮ ਤੇ ਵਿਕਾਸ* (1970); *ਨਾਟਕ ਕਲਾ ਤੇ ਮੇਰਾ ਅਨੁਭਵ; ਨੰਦਾ : ਜੀਵਨ ਤੇ ਰਚਨਾ* (1971); *ਪੰਜਾਬ ਦੇ ਲੋਕ ਨਾਚ* (1986); *ਪੰਜਾਬ ਦੇ ਲੋਕ ਗੀਤ* (1986), ਆਦਿ।

# ਪ੍ਰੀਤਮ ਸਿੰਘ ਸਫ਼ੀਰ*

ਪ੍ਰੀਤਮ ਸਿੰਘ 'ਸਫ਼ੀਰ' ਹੁਰੀਂ ਵਕੀਲ ਸਨ। ਆਪਣੇ ਪੇਸ਼ੇ ਵਿਚ ਸਫਲ ਹੋਣ ਲਈ ਵਕੀਲਾਂ ਨੂੰ ਵਾਲ ਦੀ ਖੱਲ ਤਕ ਲਾਹ ਸੁੱਟਣ ਵਾਲੀ ਸ਼ਖ਼ਸੀਅਤ ਵਜੋਂ ਸ਼ੁਹਰਤ ਕਮਾਉਣੀ ਪੈਂਦੀ ਹੈ। ਦੂਜੀ ਧਿਰ ਦੀ ਦਲੀਲ ਨੂੰ ਆਪਣੀ ਦਲੀਲ ਨਾਲ ਕੱਟਣਾ ਪੈਂਦਾ ਹੈ। ਕਾਨੂੰਨ ਦੀ ਪੇਸ਼ ਕੀਤੀ ਗਈ ਇਕ ਦਫ਼ਅ ਨੂੰ ਉਸੇ ਕਾਨੂੰਨ ਦੀ ਕਿਸੇ ਹੋਰ ਦਫ਼ਅ ਨਾਲ ਨਕਾਰਨਾ ਪੈਂਦਾ ਹੈ। ਇਹ ਸਭ ਬੁੱਧੀ-ਮੰਡਲ ਦੀ ਖੇਡ ਹੁੰਦੀ ਹੈ। ਏਸ ਖੇਡ ਵਿਚ ਸਫ਼ੀਰ ਜੀ ਦੀ ਮੁਹਾਰਤ ਬਾਰੇ ਮੇਰੀ ਜ਼ਾਤੀ ਜਾਣਕਾਰੀ ਨਾ ਹੋਣ ਦੇ ਬਰਾਬਰ ਸੀ, ਪਰ ਮੈਨੂੰ ਯਕੀਨ ਹੈ ਕਿ ਉਹ ਆਪਣੇ ਪੇਸ਼ੇ ਵਿਚ ਕਾਫ਼ੀ ਚਤਰ-ਸੁਜਾਨ ਹੋਣਗੇ, ਤਦੇ ਤਾਂ ਉਹ ਦਿੱਲੀ ਦੇ ਹਾਈ ਕੋਰਟ ਦੇ ਜੱਜ ਦੀ ਪਦਵੀ ਉੱਤੇ ਜਾ ਬਿਰਾਜਮਾਨ ਹੋਏ। ਉਂਜ, ਜਾਣਦਾ ਮੈਂ ਸਫ਼ੀਰ ਜੀ ਨੂੰ, ਦੇਸ ਦੀ ਵੰਡ ਤੋਂ ਪਹਿਲਾਂ, ਲਾਹੌਰ ਤੋਂ ਹੀ ਸਾਂ। ਉਨ੍ਹਾਂ ਨਾਲ ਜਦ ਵੀ ਮੇਲ ਹੁੰਦਾ ਉਹ ਨਿੱਘ ਨਾਲ ਮਿਲਦੇ ਪਰ ਘਰ ਲਿਜਾ ਕੇ ਗੱਲਬਾਤ ਕਰਨ ਦੀ ਥਾਂ ਸੜਕ ਦੇ ਕੰਢੇ ਉੱਤੇ ਹੀ ਸਾਹਿੱਤ ਦੀ ਚਰਚਾ ਛੇੜ ਲੈਂਦੇ, ਖ਼ਾਸ ਕਰਕੇ ਆਪਣੀ ਕਵਿਤਾ ਦੀ। ਉਦੋਂ ਉਨ੍ਹਾਂ ਦੀਆਂ ਤਿੰਨ ਕਿਤਾਬਾਂ ਛਪ ਚੁੱਕੀਆਂ ਸਨ, *ਕੱਤਕ ਕੂੰਜਾਂ, ਪਾਪ ਦੇ ਸੋਹਿਲੇ* ਤੇ *ਰਕਤ ਬੂੰਦਾਂ* ਤੇ ਸ਼ਾਇਦ *ਰਾਗ ਰਿਸ਼ਮਾਂ*, ਛਪ ਰਹੀ ਸੀ। ਲਾਹੌਰ ਦੇ ਪੰਜਾਬੀ ਸਾਹਿੱਤਕਾਰਾਂ ਵਿਚ ਉਨ੍ਹਾਂ ਦੀਆਂ ਕੁੱਝ ਕਵਿਤਾਵਾਂ, ਸਰਗਰਮ ਚਰਚਾ ਦਾ ਵਿਸ਼ਾ ਬਣ ਚੁੱਕੀਆਂ ਸਨ। ਮੈਂ, ਲਾਹੌਰ ਦੇ ਸਿੱਖ ਨੈਸ਼ਨਲ ਕਾਲਜ ਵਿਚ ਪੰਜਾਬੀ ਦਾ ਅਧਿਆਪਕ ਸਾਂ ਤੇ ਸਫ਼ੀਰ ਪਾਸੋਂ ਉਸ 'ਸਫ਼ੀਰ' ਦਾ ਭੇਤ ਲੱਭਣਾ ਲੋਚਦਾ ਸਾਂ, ਜੋ ਧਰਤੀ ਉੱਤੇ ਵਿਚਰਦਾ, 'ਵਲਵਲੇ ਦੇ ਦੇਸ' ਦਾ ਵਾਸੀ ਸੀ। ਉਹ ਮੇਰੇ ਨਾਲ ਭਖ ਕੇ ਗੱਲਾਂ ਕਰਦਾ ਅੰਮ੍ਰਿਤਾ ਪ੍ਰੀਤਮ ਦੀ ਅਮੁੱਕ ਜਿਨਸੀ ਭੁੱਖ ਦੀਆਂ, ਮੋਹਨ ਸਿੰਘ ਦੀ ਸਿਗਰਟਨੋਸ਼ੀ ਦੀਆਂ, ਅਵਤਾਰ ਸਿੰਘ ਆਜ਼ਾਦ, ਬਾਵਾ ਬਲਵੰਤ, ਈਸ਼ਵਰ ਚਿਤਰਕਾਰ, ਧਨੀ ਰਾਮ ਚਾਤ੍ਰਿਕ, ਭਾਈ ਵੀਰ ਸਿੰਘ, ਹੀਰਾ ਸਿੰਘ ਦਰਦ ਤੇ ਸ਼ਰਫ਼ ਦੀਨ 'ਸ਼ਰਫ਼' ਦੀਆਂ, ਜਿਨ੍ਹਾਂ ਸਾਰਿਆਂ ਦੇ ਆਚਰਣ ਤੇ ਕਵਿਤਾ ਦੇ ਮਿਆਰ ਬਾਰੇ ਉਨ੍ਹਾਂ ਨੂੰ ਕੋਈ ਗਿਲਾ-ਸ਼ਿਕਵਾ ਨਹੀਂ ਸੀ ਹੁੰਦਾ। ਆਪਣੇ ਬਾਰੇ ਤੇ ਆਪਣੀ ਕਵਿਤਾ ਬਾਰੇ ਤਾਂ ਉਹ ਘੰਟਿਆਂ-ਬੱਧੀ ਬੋਲ ਸਕਦੇ ਸਨ ਪਰ 'ਮੈਂ' ਦੀ ਵਰਤੋਂ ਬਿਲਕੁਲ ਨਹੀਂ ਸਨ ਕਰਦੇ। "ਵਿਧਾਤੇ ਨੇ *ਮਿੱਟੀ ਦੀ ਮੁਠੀ* ਦੀ ਬਖ਼ਸ਼ਿਸ਼ ਜਿਸ ਕਰਮਾਂ ਵਾਲੇ ਉੱਤੇ ਕਰਨੀ ਸੀ, ਕਰ ਦਿੱਤੀ। ਉਸ ਦੇ ਲੇਖੇ ਅਲੱਖ ਹੁੰਦੇ ਨੇ। ਕਵੀ ਤਾਂ ਗਲੀ ਗਲੀ ਫਿਰਦੇ ਨੇ ਪਰ ਮਿਹਰਾਂ ਦਾ ਸਾਈਂ ਜਿਸ ਉੱਤੇ ਤ੍ਰੁੱਠਿਆ, ਉਸੇ ਨੂੰ ਬੁਲਾ ਦਿੱਤਾ, 'ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥' ਸੱਚੇ ਪਾਤਸ਼ਾਹ ਦਾ ਫ਼ੁਰਮਾਨ ਹੈ, 'ਹਉ

---

* *ਨਵਾਂ ਜ਼ਮਾਨਾ*, ਜਲੰਧਰ ਦੇ ਪਹਿਲੀ ਅਪ੍ਰੈਲ, 2001 ਵਾਲੇ ਅੰਕ ਵਿਚ ਛਪਿਆ।

ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥' ਕਵਿਤਾ ਧੁਰ ਦਰਗਾਹੋਂ ਉਤਰਦੀ ਹੈ। ਤੱਕੋ ਨਾ....." ਤੇ ਫੇਰ ਆਪਣੀ ਕਿਸੇ ਕਵਿਤਾ ਦੀਆਂ ਕੁੱਝ ਤੁਕਾਂ ਇਕ ਇਕ ਸ਼ਬਦ ਉੱਤੇ ਬਲ ਦੇ ਕੇ ਸੁਣਾਉਂਦੇ। ਮੈਂ ਹਾਮੀ ਭਰੇ ਬਿਨਾਂ, ਸਬਰ ਨਾਲ ਸੁਣਦਾ ਰਹਿੰਦਾ ਤੇ ਉਹ ਬਿਨਾਂ ਮੇਰੇ ਤਾਈਦੀ ਹੁੰਗਾਰੇ ਦੀ ਉਡੀਕ ਕੀਤਿਆਂ ਮੇਰੇ ਨਾਲੋਂ ਵੱਧ ਸਬਰ ਨਾਲ ਆਪਣਾ ਭਾਸ਼ਣ ਜਾਰੀ ਰੱਖਦੇ। ਤਾਨ ਉਨ੍ਹਾਂ ਦੀ ਹਮੇਸ਼ਾ ਉਨ੍ਹਾਂ ਦੀਆਂ ਆਪਣੀਆਂ ਕਵਿਤਾਵਾਂ ਦੀਆਂ ਤੁਕਾਂ ਸੁਣਾਉਣ ਉੱਤੇ ਟੁੱਟਦੀ, ਜਿਨ੍ਹਾਂ ਦੀ ਸ੍ਰੇਸ਼ਟਤਾ ਤੇ ਵਿਲੱਖਣਤਾ ਉਹ ਆਪਣੀ ਵਾਕ-ਸੱਤਾ ਦੇ ਜ਼ੋਰ ਨਾਲ ਸਿੱਧ ਕਰਦੇ ਤੇ ਫ਼ਰਜ਼ ਕਰ ਲੈਂਦੇ ਕਿ ਮੈਂ ਕਾਇਲ ਹੋ ਚੁੱਕਾ ਹਾਂ। ਪਰ ਸੱਚੀ ਗੱਲ ਇਹ ਹੈ ਕਿ ਮੈਂ ਜਦੋਂ ਵੀ ਉਨ੍ਹਾਂ ਪਾਸੋਂ ਵਿਛੜਦਾ, ਉਨ੍ਹਾਂ ਦੀ ਸ਼ਖ਼ਸੀਅਤ ਦਾ ਰਹੱਸ ਜਿਉਂ ਦਾ ਤਿਉਂ ਆਪਣੇ ਨਾਲ ਵਾਪਸ ਲੈ ਜਾਂਦਾ। ਘਰ ਵੱਲ ਜਾਂਦਿਆਂ ਮੈਂ ਕਿਸੇ ਕਬਾੜੀਏ ਵਾਂਗ ਆਪਣੇ ਲਿਆਂਦੇ ਸਾਹਿੱਤਿਕ ਮਾਲ ਨੂੰ ਇਕ ਇਕ ਕਰ ਕੇ ਥਾਉ-ਥਾਈਂ ਟਿਕਾਉਣ ਦਾ ਜਤਨ ਕਰਦਾ। ਅੰਮ੍ਰਿਤਾ ਪ੍ਰੀਤਮ ਦੇ ਆਚਰਣ ਦਾ ਖ਼ਾਨਾ (ਕਵਿਤਾ ਦਾ ਨਹੀਂ), ਮੋਹਨ ਸਿੰਘ ਦੀ ਇਕ ਘਿਨਾਉਣੀ ਆਦਤ ਦਾ ਖ਼ਾਨਾ (ਕਵਿਤਾ ਦਾ ਨਹੀਂ), ਹੋਰ ਸਮਕਾਲੀ ਕਵੀਆਂ ਤੇ ਉਨ੍ਹਾਂ ਦੀਆਂ ਰਚਨਾਵਾਂ ਲਈ ਸਦਭਾਵਨਾ ਦੇ ਖ਼ਾਨੇ; ਵਿਸ਼ਾਲ ਪਰ ਬੁਰਕਾਪੋਸ਼ ਹਉਮੈ ਦਾ ਖ਼ਾਨਾ; ਬਾਹਰ ਦਾ ਵਿਹਾਰ ਦੁਨਿਆਵੀ ਪਰ ਕਾਵਿ-ਰਚਨਾ ਬਾਰੇ ਬੁੱਧੀਜੀਵੀਆਂ ਨਾਲ ਰਹੱਸਮਈ ਬੋਲ-ਵਿਹਾਰ ਦਾ ਖ਼ਾਨਾ ਅਤੇ ਇਸੇ ਤਰ੍ਹਾਂ ਦੇ ਹੋਰ ਕਈ ਖ਼ਾਨਿਆਂ ਨੂੰ ਸਵਾਹਰਾ ਕਰਨ ਦਾ ਜਤਨ ਕਰਦਾ ਪਰ ਸਫਲ ਨਾ ਹੋ ਸਕਦਾ। ਇਹ ਤਾਂ ਮੈਨੂੰ ਦਿੱਸਦਾ ਹੀ ਸੀ ਕਿ ਇਸ ਵਕੀਲ ਦੇ ਹਿਰਦੇ ਵਿਚ ਕਵਿਤਾ ਦਾ ਵਾਸ ਹੈ ਪਰ ਨਾ ਤਾਂ ਇਸ ਦੀ ਡਗਰ ਕਿਸੇ ਸਮਕਾਲੀ ਨੇ ਅਪਣਾਈ ਹੈ ਤੇ ਨਾ ਉਸ ਨੇ ਕੋਈ ਗਾਹਿਆ ਜਾ ਚੁੱਕਾ ਰਾਹ ਚੁਣਿਆ ਹੈ। ਉਸ ਦੀ ਬਿਰਤੀ ਕਿਸੇ ਵੀ ਕਾਵਿਕ ਫ਼ੈਸ਼ਨ ਨੂੰ ਪਰਵਾਨ ਕਰ ਲੈਣ ਵਾਲੀ ਬਿਲਕੁਲ ਨਹੀਂ ਸੀ। ਜਿਸ ਸੌਖ ਨਾਲ ਉਹ ਮੁੜ ਮੁੜ ਕੇ, ਆਪਣੇ ਪਾਠਕ ਨੂੰ ਬੁੱਧੀ-ਮੰਡਲ ਤੋਂ ਪਰੇ ਦੀਆਂ ਅਲੌਕਿਕ ਜੂਹਾਂ ਵਿਚ ਲਿਜਾ ਖੜਾ ਕਰਦਾ ਸੀ, ਉਹ ਅੰਮ੍ਰਿਤਾ ਪ੍ਰੀਤਮ ਜਾਂ ਮੋਹਨ ਸਿੰਘ ਤੇ ਬਾਕੀ ਦੇ ਸਾਰੇ ਸਮਕਾਲੀ ਕਵੀਆਂ ਤੋਂ ਬਿਲਕੁਲ ਵੱਖਰੇ ਅਨੁਭਵ ਦਾ ਸਿੱਟਾ ਸੀ। ਵਿਦਿਆਰਥੀਆਂ ਨੂੰ ਉਸ ਦੀਆਂ ਕੁੱਝ ਨਜ਼ਮਾਂ ਵਿੱਚੋਂ ਇਸ ਅਨੁਭਵ ਦੀ ਜਾਣ-ਪਛਾਣ ਕਰਾਉਣ ਦਾ ਕੰਮ ਮੇਰੇ ਲਈ ਬੜਾ ਵੱਡਾ ਮਸਲਾ ਬਣਿਆ ਹੋਇਆ ਸੀ। ਮੈਨੂੰ ਸਮਝ ਆਵੇ ਤਾਂ ਮੈਂ ਉਨ੍ਹਾਂ ਨੂੰ ਸਮਝਾਵਾਂ। ਇਹ ਔਖ ਕਿਸ ਲਈ ਪੈਦਾ ਹੋ ਰਹੀ ਸੀ ? ਕੀ ਉਸ ਦੀ ਸ਼ਬਦਾਵਲੀ ਉਸ ਦੇ ਰਹੱਸ ਨੂੰ ਪੂਰੀ ਤਰ੍ਹਾਂ ਪ੍ਰਗਟਾ ਨਹੀਂ ਸੀ ਰਹੀ—ਉਸ ਦੇ ਅੰਦਰਲੇ ਅਨੁਭਵ ਤੇ ਇਸ ਦੇ ਪ੍ਰਗਟਾਵੇ ਵਿਚ ਵਿਰਲ ਰਹਿ ਗਈ ਸੀ ? ਕੀ ਉਸ ਦੀ ਜਿੱਲ੍ਹੀ ਕਲਮ ਉਸ ਦੇ ਕਾਵਿਕ ਆਵੇਸ਼ ਦੀ ਰਵਾਨੀ ਦਾ ਸਾਥ ਨਹੀਂ ਸੀ ਦੇ ਰਹੀ ਜਾਂ ਕੇਵਲ ਸ਼ਬਦਾਂ ਨੂੰ ਬੀੜਨ ਵੇਲੇ ਮਾਰੇ ਅਣਚਾਹੇ ਛੜੱਪੇ ਹੀ ਉਸ ਦੀ ਕਵਿਤਾ ਦੇ ਔਖੇ ਅੰਸ਼ਾਂ ਦੇ ਜ਼ਿੰਮੇਵਾਰ ਸਨ ? ਮੈਂ ਜਾਣਨਾ ਚਾਹੁੰਦਾ ਸਾਂ ਕਿ ਵਕਾਲਤ ਦੇ ਇਸ ਚੁੰਚ-ਗਿਆਨੀ ਵਿਚ ਇਹ ਰਹੱਸਮੁਖਤਾ ਕਿਉਂ ਤੇ ਕਿਵੇਂ ਆ ਵੜੀ ਹੈ ? ਉਸ ਦੇ ਛੋਟੇ ਵੀਰ ਜਗਜੀਤ ਸਿੰਘ ਅਨੰਦ ਨੇ ਤਾਂ ਘਰ-ਪਰਿਵਾਰ ਦਿਆਂ ਪ੍ਰਭਾਵਾਂ ਨਾਲੋਂ ਨਾਤਾ ਤੋੜ ਕੇ ਬੜੀ ਪ੍ਰਪੱਕਤਾ ਨਾਲ ਵਿਆਪਕ ਸਮਾਜਵਾਦ ਬਲਕਿ ਮਾਰਕਸਵਾਦ ਦਾ ਰਾਹ ਅਪਣਾ ਲਿਆ ਸੀ, ਪਰ ਸਫ਼ੀਰ ਜੀ ਨੇ ਉਸੇ ਵਿਆਪਕ ਪ੍ਰਭਾਵ ਨੂੰ ਕਲਿਆਣਕਾਰੀ ਕਿਉਂ ਨਹੀਂ ਸੀ ਮੰਨਿਆ ?

ਲਾਹੌਰ ਵਿਚ ਮੈਂ ਇਹ ਤਲਾਸ਼ ਸ਼ੁਰੂ ਕਰ ਲਈ ਸੀ ਪਰ ਦੇਸ ਦੀ ਵੰਡ ਕਰਕੇ ਵਿੱਚੇ

ਰਹਿ ਗਈ। ਸਬੱਬ ਨਾਲ ਅਸੀਂ ਦੋਵੇਂ ਦਿੱਲੀ ਵਿਚ ਫੇਰ ਇਕੱਠੇ ਹੋ ਗਏ। ਜਦ ਕਦੀ ਮੈਨੂੰ ਸਫ਼ੀਰ ਹੁਰਾਂ ਦੇ ਅਜਮਲ ਖ਼ਾਨ ਰੋਡ ਵਾਲੇ ਟਿਕਾਣੇ ਦੇ ਬਾਹਰ, ਉਨ੍ਹਾਂ ਦੇ ਨਾਲ ਸੜਕ ਦੇ ਕੰਢੇ ਉੱਤੇ ਖੜੇ ਹੋਣ ਦਾ ਮੌਕਾ ਮਿਲਦਾ, ਮੈਂ ਉਨ੍ਹਾਂ ਦੀ ਕਦੀ ਧਰਤਅਤੀਤ ਤੇ ਕਦੀ ਧਰਤਮੁਖੀ ਉਡਾਰ ਜਿਹੀ ਰਹੱਸਮਇਤਾ ਦੀ ਪੂਰੀ ਥਾਹ ਲਾਉਣ ਦਾ ਜਤਨ ਕਰਦਾ ਰਹਿੰਦਾ। ਪਰ ਸਾਡਾ ਸੰਪਰਕ ਏਥੇ ਵੀ ਛੇਤੀ ਟੁੱਟ ਗਿਆ ਕਿਉਂਕਿ ਮੈਨੂੰ ਆਪਣੀ ਨਵੀਂ ਨੌਕਰੀ ਦੇ ਸਿਲਸਿਲੇ ਵਿਚ ਸ਼ਿਮਲੇ ਜਾਣਾ ਪਿਆ। ਫੇਰ ਜੱਜੀ ਤੋਂ ਉਨ੍ਹਾਂ ਦੀ ਸੇਵਾ-ਮੁਕਤੀ ਦੇ ਬਾਅਦ, ਸਾਨੂੰ ਸਾਹਿੱਤਿਕ ਮਿਲਣੀਆਂ ਵਿਚ ਇਕੱਠੇ ਹੋਣ ਦੇ ਕਾਫ਼ੀ ਮੌਕੇ ਮਿਲਣ ਲੱਗ ਪਏ, ਇਸ ਕਰਕੇ ਅਸੀਂ ਇਕ ਦੂਜੇ ਦੇ ਕਾਫ਼ੀ ਨੇੜੇ ਹੁੰਦੇ ਗਏ। ਇਕ ਵਾਰੀ ਉਨ੍ਹਾਂ ਦਾ ਪਟਿਆਲੇ ਆਉਣ ਦਾ ਸਬੱਬ ਬਣਿਆ ਤਾਂ ਮੈਂ ਉਨ੍ਹਾਂ ਪਾਸੋਂ ਮਹਿੰਦਰ ਕਾਲਜ ਵਿਚ ਆਪਣੀ ਐਮ.ਏ. ਪੰਜਾਬੀ ਦੀ ਕਲਾਸ ਨੂੰ ਸੰਬੋਧਿਤ ਵੀ ਕਰਵਾਇਆ। ਜਦ ਕਦੀ ਗੁਰੂ ਨਾਨਕ ਫ਼ਾਉਂਡੇਸ਼ਨ ਦੀ ਕਾਰਜਕਾਰਨੀ ਦੀ ਬੈਠਕ ਹੋਣੀ, ਉਨ੍ਹਾਂ ਨੇ ਮੈਨੂੰ ਜ਼ੋਰ ਲਾ ਕੇ ਆਪਣੇ ਨਵੇਂ ਘਰ ਲੈ ਜਾਣਾ। ਇਕ ਦੋ ਵਾਰੀ ਤਾਂ ਰਾਤਾਂ ਵੀ ਉਨ੍ਹਾਂ ਵੱਲ ਹੀ ਕੱਟੀਆਂ। ਉਦੋਂ ਅਜੇ ਭਰਜਾਈ ਅਮਰ ਕੌਰ ਜੀ ਜੀਉਂਦੇ ਸਨ। ਸਾਡਾ ਆਪਸੀ ਨਾਤਾ ਕਾਫ਼ੀ ਨਿੱਘਾ ਹੁੰਦਾ ਗਿਆ। 'ਪਿਆਰੇ ਸਫ਼ੀਰ ਜੀ' ਜਾਂ 'ਪਿਆਰੇ ਪ੍ਰੀਤਮ ਸਿੰਘ ਜੀ' ਦੀ ਥਾਂ 'ਪਿਆਰੇ ਵੀਰ ਜੀ' ਨਾਲ ਚਿੱਠੀ-ਪੱਤਰ ਹੋਣ ਲੱਗਾ। ਬੜੀ ਦੇਰ ਬਾਅਦ ਖ਼ਿਆਲ ਆਇਆ ਕਿ ਹੁਣ ਮੌਕਾ ਹੈ, ਇਸ ਕਵੀ ਦੇ ਰਹੱਸ ਦੇ ਬੀਜ ਲੱਭਣ ਦਾ। ਉਹ ਆਪਣੇ ਭੈਣ ਜੀ ਨੂੰ ਮਿਲਣ ਪਟਿਆਲੇ ਆਏ ਤਾਂ ਮੈਂ ਉਨ੍ਹਾਂ ਨੂੰ ਆਪਣਾ ਸਾਰਾ ਪਿੱਛਾ, ਪੂਰੀ ਈਮਾਨਦਾਰੀ ਨਾਲ ਉਧੇੜਨ ਦਾ ਮਸ਼ਵਰਾ ਦਿੱਤਾ। ਉਨ੍ਹਾਂ ਕਿਹਾ, "ਤੁਸੀਂ ਸਵਾਲ ਕਰੋ, ਮੈਂ ਈਮਾਨਦਾਰੀ ਨਾਲ ਜਵਾਬ ਦਿਆਂਗਾ।" ਮੈਨੂੰ ਬੜੀ ਖ਼ੁਸ਼ੀ ਹੋਈ। ਆਸ ਬੱਝੀ ਕਿ ਸਫ਼ੀਰ ਦੇ ਕਾਵਿ-ਜਗਤ ਦੇ ਉਸਾਰ ਦੀਆਂ ਨੀਹਾਂ ਤਕ ਪਹੁੰਚਣ ਦਾ ਮੇਰਾ ਚਿਰ ਤੋਂ ਸਾਂਭਿਆ ਸੁਫ਼ਨਾ ਸ਼ਾਇਦ ਪੂਰਤੀ ਤਕ ਪਹੁੰਚ ਹੀ ਜਾਏ। ਪਰ ਸਫ਼ੀਰ, 'ਦੋ ਜ਼ਰਬ ਦੋ ਬਰਾਬਰ ਹੈ ਚਾਰ' ਵਾਲੀ ਹੱਦਬੰਦੀ ਵਿਚ ਕਿਵੇਂ ਮਿਉਂ ਸਕਦਾ ਸੀ ? ਰਚਨਾ ਦੇ ਮਾਮਲੇ ਵਿਚ ਉਸ ਦੀ ਸਹਿਜ-ਮੁਦਰਾ, ਖ਼ੁਸ਼ਕ ਗਿਣਤੀਆਂ-ਮਿਣਤੀਆਂ ਪਰਵਾਨ ਨਹੀਂ ਸੀ ਕਰਦੀ ਤੇ ਮੇਰਾ ਜਤਨ ਤੱਥਾਂ ਤੇ ਘਟਨਾਵਾਂ ਦੇ ਪੰਘੂੜੇ ਵਿੱਚੋਂ, ਉਨ੍ਹਾਂ ਦੀਆਂ ਮਾਨਸਿਕ ਰੁਚੀਆਂ ਦੇ ਮੁੱਢਲੇ ਪੁੰਗਾਰੇ ਦੇ ਦਰਸ਼ਨ ਕਰਨ ਦਾ ਸੀ। ਖ਼ਬਰੇ ਮੈਂ ਉਨ੍ਹਾਂ ਨੂੰ ਘੇਰ-ਘਾਰ ਕੇ ਆਪਣੇ ਅੰਦਰਲੇ ਨੂੰ ਪੂਰੀ ਤਰ੍ਹਾਂ ਬੇਪੜਦ ਕਰਨ ਵਾਲੇ ਲੈ ਹੀ ਆਉਂਦਾ ਪਰ ਮੌਤ ਸਾਡੇ ਦੂਹਾਂ ਨਾਲੋਂ ਕਾਹਲੀ ਨਿਕਲੀ ਤੇ ਇਹ ਜਤਨ ਵੀ 'ਬਿਨ-ਖਿਲੇ ਗੁੰਚਿਆਂ' ਵਾਂਗ ਮੁਰਝਾ ਕੇ ਰਹਿ ਗਿਆ। ਮੌਤ ਨੂੰ ਡਾਹੀ ਦੇਣ ਤੋਂ ਪਹਿਲਾਂ ਜੋ ਕੁੱਝ ਸਫ਼ੀਰ ਹੁਰਾਂ ਦੀ ਕਲਮ ਆਪਣੇ ਪਿਛੋਕੜ ਬਾਰੇ ਲਿਖ ਸਕੀ, ਉਸ ਨੂੰ ਮੈਂ ਸਾਂਭਿਆ ਹੋਇਆ ਹੈ। ਹੁਣ ਅਫ਼ਸੋਸ ਹੁੰਦਾ ਹੈ ਕਿ ਮੈਂ ਉਨ੍ਹਾਂ ਦੀ ਕਾਵਿ-ਰਚਨਾ ਨੂੰ ਸਾਂਝੀ-ਘੋਖ ਦਾ ਵਿਸ਼ਾ ਪਹਿਲਾਂ ਕਿਉਂ ਨਾ ਬਣਾਇਆ ? ਪਰ ਜਿਹੜਾ ਲਿਖਤੀ ਬਿਆਨ ਉਹ ਆਪਣੇ ਅੰਤਮ ਦਿਨਾਂ ਵਿਚ ਲਿਖ ਕੇ ਦੇ ਗਏ, ਹੁਣ ਤਾਂ ਉਸੇ ਨੂੰ ਹੀ ਨਿਆਮਤ ਸਮਝਣਾ ਚਾਹੀਦਾ ਹੈ। ਆਪਣੀ ਬਾਲ-ਵਰੇਸ ਬਾਰੇ ਦੱਸਦਿਆਂ, ਉਨ੍ਹਾਂ ਦੀ ਸੋਚ-ਰੁਚੀ, ਇਕਦਮ ਜਿਸ ਤਰ੍ਹਾਂ ਅਲੌਕਿਕ ਮਾਹੌਲ ਵੱਲ ਉੱਲਰ ਪੈਂਦੀ ਹੈ, ਉਸ ਦਾ ਨਮੂਨਾ ਮੁੱਢਲੀਆਂ ਸਤਰਾਂ ਵਿੱਚੋਂ ਹੀ ਮਿਲ ਜਾਂਦਾ ਹੈ। ਏਥੇ ਮੈਂ ਉਨ੍ਹਾਂ ਦੇ ਉੱਤਰ ਹੀ ਦਿੱਤੇ ਹਨ, ਜਿਨ੍ਹਾਂ ਪ੍ਰਸ਼ਨਾਂ ਨੇ ਇਹ ਉੱਤਰ ਉਪਜਾਏ ਹਨ, ਮੈਂ ਉਨ੍ਹਾਂ ਨੂੰ ਦੇਣ ਦੀ ਲੋੜ ਨਹੀਂ ਸਮਝੀ। ਅੱਗੋਂ, ਹੁਣ ਸਫ਼ੀਰ ਜੀ ਆਪ ਬੋਲਣਗੇ। ਇਹ ਉਨ੍ਹਾਂ ਦੇ ਆਖ਼ਰੀ ਬਚਨ ਹਨ, ਮੈਂ ਇਨ੍ਹਾਂ ਦੀ

ਕਿਸੇ ਤਰ੍ਹਾਂ ਦੀ ਸੋਧ-ਸੁਧਾਈ ਵੱਲ ਜਾਣ ਕੇ ਨਹੀਂ ਪਿਆ। ਇਹ ਜਿਉਂ ਦੀ ਤਿਉਂ ਨਕਲ ਹੈ, ਉਨ੍ਹਾਂ ਦੇ ਹੱਥੀਂ ਲਿਖੇ-ਪੱਤਰਾਂ ਦੀ :

ਅੱਜ ਕਿਸ ਤਰਾਂ ਦੀ ਸਵੇਰ ਹੈ ? ਸੂਰਜ ਦੀਆਂ ਕਿਰਨਾ ਵਰ੍ਹ ਰਹੀਆਂ ਹਨ ਪਰ ਇਨ੍ਹਾਂ ਦਾ ਰੰਗ ਸੁਨਹਿਰੀ ਨਹੀ। ਮੇਰੇ ਨੰਗੇ ਪੈਰਾਂ ਹੇਠ ਜੋ ਜ਼ਮੀਨ ਹੈ ਉਸੇ ਦੇ ਕਿਰਮਚੀ ਰੰਗ ਦੀ ਤਰਾਂ ਇਨ੍ਹਾਂ ਦਾ ਵੀ ਰੰਗ ਹੈ। ਇਹ ਕੀ ਹਨ ਮੇਰੇ ਪੈਰਾਂ ਵਿੱਚ ? ਜਿਧਰ ਜਾਵਾਂ ਓਧਰ ਹੀ — ਇਹ ਕੁੱਝ ਪੈਸੇ ਹਨ। ਚੁਕ ਕੇ ਦੇਖਨਾ ਵਾਂ, ਕੋਈ ਤਸਵੀਰ ਨਹੀ ਇਹਨਾ ਤੇ ਪਰ ਕੁੱਝ ਲਿਖਤ ਹੈ। ਇਹੋ ਜਹੀ ਜ਼ਬਾਨ ਨਾ ਉਦੋਂ ਤਕ ਦੇਖੀ ਸੀ ਅਤੇ ਨਾ ਹੁਣ ਤਕ ਦੇਖੀ ਹੈ। ਕਈ ਸਦੀਆਂ ਤੋਂ ਪਹਿਲਾਂ ਕਿਸੇ ਰਾਜ ਦੇ ਸਿਕੇ ਹਨ। ਛੇ ਸੱਤ ਵਾਰ ਝੁਕਿਆਂ ਹਾਂ ਤੇ ਚੁਕੇ ਹਨ ਪਰ ਕਿਸੇ ਅੰਦਰਲੀ ਕਸ਼ਮਕਸ਼ ਨੇ ਕਿਹਾ ਹੈ "ਸੁੱਟ ਦੇ" ਤੇ ਮੈਂ ਚਾਰੇ ਪਾਸੇ ਦੇਖਦਿਆਂ ਸੁਟ ਦਿਤੇ ਹਨ।

ਇਹ ਥਾਂ 'ਕੁਰੀ ਪਹਾੜ ਵਾਲੀ' ਦੇ ਬਾਹਰ ਹੈ। ਆਪਣੀ ਦਾਦੀ ਜੀ ਪਾਸ ਰਹਿ ਰਿਹਾ ਵਾਂ।

ਆਪਣੇ ਦਾਦਾ ਜੀ ਚੌਧਰੀ ਪਰਤਾਪ ਸਿੰਘ ਦੇਖਣੇ ਨਸੀਬ ਨਹੀ ਸਨ। ਦੱਸਿਆ ਜਾਂਦਾ ਹੈ ਕਿ ਜਦ ਮੈ ਕੋਈ ਦੋ ਸਾਲ ਦਾ ਸਾਂ ਤਾਂ ਉਹ ਚਲੇ ਗਏ ਸਨ। ਮੈਂ ਤਾਂ ਹੁਣ ਸੱਤ ਸਾਲ ਦਾ ਹਾਂ। ਇਸ ਗਿਰਾਂ ਵਿਚ ਸਾਡੀਆਂ ਜ਼ਮੀਨਾ ਹਨ। ਅਖ਼ਰੋਟਾਂ ਦੀਆਂ ਬੋਰੀਆਂ ਆਉਂਦੀਆਂ ਹਨ। ਕਈ ਤਰ੍ਹਾਂ ਦੇ ਦਾਣੇ ਵੀ।

ਚੌਧਰੀ ਪਰਤਾਪ ਸਿੰਘ ਦੱਸਿਆ ਜਾਂਦਾ ਹੈ, ਬਹੁਤ ਸਮਝਦਾਰ, ਬਹੁਤ ਸ਼ਾਨਦਾਰ ਬੰਦੇ ਸਨ। 'ਕੁਰੀ ਪਹਾੜ ਵਾਲੀ' ਤੋਂ ਕੁੱਝ ਸਾਥੀਆਂ ਸਮੇਤ 'ਮਸਿਆੜੀ' ਜਾਂਦੇ ਰਹੇ ਤੇ ਓਥੇ ਦੁਕਾਨ ਵੀ ਬਣਾਈ ਅਤੇ ਘਰ ਵੀ। ਜਿਸ ਬਜ਼ਾਰ ਵਿੱਚ ਦੁਕਾਨ ਬਣਾਈ ਉਸ ਦਾ ਨਾਮ 'ਕੁਰੀ ਬਜ਼ਾਰ' ਬਣ ਗਿਆ। ਆਪ ਚੌਧਰੀ ਚੁਣੇ ਗਏ। ਦੁਕਾਨ ਆਪ ਨੇ ਬਜ਼ਾਜ਼ੀ ਦੀ ਬਣਾਈ ਅਤੇ ਬਾਕੀ ਸਾਥੀਆਂ ਨੇ ਵੀ ਬਜ਼ਾਜ਼ੀ ਦੀਆਂ ਦੁਕਾਨਾਂ ਬਣਾਈਆਂ।

ਆਪ ਵਸੀਕਾ ਨਵੀਸੀ ਦਾ ਕੰਮ ਵੀ ਕਰਦੇ ਸਨ। ਅਰਥਾਤ ਬੈਨਾਮੇ ਤੇ ਰਹਿਨਨਾਮੇ ਵੀ ਲਿਖਦੇ ਸਨ। ਉਰਦੂ, ਫ਼ਾਰਸੀ ਜਾਣਦੇ ਸਨ।

ਮੇਰੇ ਦਾਦਾ ਜੀ ਦੇ ਪੰਜ ਪੁੱਤਰ ਸਨ। ਸਭ ਤੋਂ ਵੱਡੇ ਚੌਧਰੀ ਸਰਦਾਰ ਸਿੰਘ ਜੀ ਸਨ। ਉਹ ਜ਼ਿੰਦਗੀ ਭਰ 'ਕੁਰੀ ਪਹਾੜ ਵਾਲੀ' ਵਿਚ ਹੀ ਬਜ਼ਾਜ਼ੀ ਦੀ ਦੁਕਾਨ ਕਰਦੇ ਰਹੇ। ਉਨ੍ਹਾਂ ਤੋਂ ਛੋਟੇ ਸਨ ਚੌਧਰੀ ਰਾਮ ਸਿੰਘ ਜੋ ਕੋਹਮਰੀ ਹੀ ਦੇਸ਼ ਦੀ ਵੰਡ ਤਕ ਬਜ਼ਾਜ਼ੀ ਦੀ ਦੁਕਾਨ ਕਰਦੇ ਰਹੇ। ਉਹ ਕੋਹਮਰੀ ਦੇ ਗੁਰਦਵਾਰੇ ਦੇ ਕਰਤਾ ਧਰਤਾ ਸਨ। ਚੌਧਰੀ ਰਾਮ ਸਿੰਘ ਜੀ ਤੋਂ ਛੋਟੇ ਸਨ ਮੇਰੇ ਪਿਤਾ ਸਰਦਾਰ ਮਹਿਤਾਬ ਸਿੰਘ ਜੀ। ਉਹ ਸਾਰੀ ਜ਼ਿੰਦਗੀ ਕਿਸ ਤਰ੍ਹਾਂ ਦੇ ਰਹੇ ? ਉਹ ਸਨ 'ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ॥' ਪਿਤਾ ਜੀ ਨਾਲ ਪਿਆਰ ਸੀ ਪਰ ਬਜ਼ਾਜ਼ੀ ਦੀ ਦੁਕਾਨ ਕਰਨ ਨਾਲ, ਪੈਸੇ ਨਾਲ ਪਿਆਰ ਉੱਕਾ ਨਹੀਂ ਸੀ।

ਉਨ੍ਹਾਂ ਦੇ ਪਿਤਾ ਜੀ ਉਨ੍ਹਾਂ ਵਿੱਚ ਕੋਈ ਅਨੋਖੀ ਰਿਸ਼ਮ ਦੇਖਦੇ ਸਨ ਅਤੇ ਜਦ ਉਨ੍ਹਾਂ ਦੀ ਰੁਚੀ ਪੜ੍ਹਨ ਵੱਲ ਦੇਖੀ ਤਾਂ ਉਤਸ਼ਾਹ ਦਿੱਤਾ। 'ਕੁਰੀ' ਤੋਂ ਰੋਜ਼ ਰਾਵਲਪਿੰਡੀ ਜਾ ਜਾ ਕੇ ਉਨ੍ਹਾਂ ਨੇ ਬੀ.ਏ. ਪਾਸ ਕੀਤੀ ਤੇ ਫਿਰ ਐਮ.ਏ. ਵੀ ਕਰਨ ਵਾਸਤੇ ਲਾਹੌਰ ਚਲੇ ਗਏ। ਗੁਰਬਾਣੀ ਨਾਲ ਅਤੁਟ ਪਿਆਰ ਨੇ ਅਤੇ "ਸਿਮਰਨ" ਨੇ ਉਨ੍ਹਾਂ ਵਿੱਚ ਬੜੇ ਵਚਿੱਤਰ ਗੁਣ ਪਰਕਾਸ਼ਤ ਕੀਤੇ। ਉਹ ਕਥਾ ਕਰਨ ਲਗ ਪਏ। ਦੀਵਾਨਾ ਵਿੱਚ ਜਦ ਬੋਲਦੇ ਸਨ ਤਾਂ ਸੁਭਾਵਕ ਹੀ ਲੋਕਾਂ ਦੀਆਂ ਗਲਾਂ ਬੰਦ ਹੋ ਜਾਂਦੀਆਂ ਸਨ।

ਲਾਹੌਰ ਉਨ੍ਹਾਂ ਦੇ ਜਮਾਤੀ ਸਨ ਇਕ ਸਰਦਾਰ ਗੁਰਬਚਨ ਸਿੰਘ। ਉਹ ਤਰਨਤਾਰਨ ਦੇ ਵਸਨੀਕ ਸਨ। ਉਸ ਸਮੇਂ ਤਰਨਤਾਰਨ ਵਿੱਚ ਇਕ ਅਮੋਲਕ ਗੁਣਾਂ ਤੋਂ ਭਰਪੂਰ ਹਸਤੀ ਸਨ ਭਾਈ ਮੋਹਨ ਸਿੰਘ ਜੀ ਵੈਦ। ਭਾਈ ਸਾਹਿਬ ਨੇ ਕਿਹਾ ਕਿ ਸਾਨੂੰ ਏਥੇ ਹਾਈ ਸਕੂਲ ਬਣਾਨਾ ਚਾਹੀਦਾ ਹੈ। ਸਰਦਾਰ ਗੁਰਬਚਨ ਸਿੰਘ ਜੀ ਨੇ ਸਰਦਾਰ ਮਹਿਤਾਬ ਸਿੰਘ ਜੀ ਦੀ ਬਹੁਤ ਤਾਰੀਫ਼ ਕੀਤੀ ਤੇ ਯਕੀਨ ਕਰਵਾਇਆ ਸਰਦਾਰ ਮਹਿਤਾਬ ਜੀ ਨੂੰ ਸ੍ਰੀ ਤਰਨਤਾਰਨ ਸਾਹਿਬ ਆਉਣ ਲਈ ਪ੍ਰੇਰਨਾ ਚਾਹੀਦਾ ਹੈ। ਕੁੱਝ ਸੱਜਣ ਲਾਹੌਰ ਗਏ ਸਰਦਾਰ ਮਹਿਤਾਬ ਸਿੰਘ ਜੀ ਨੂੰ ਤਰਨਤਾਰਨ ਲੈ ਆਏ।

ਅਠਵੀਂ ਜਮਾਤ ਤਕ ਦਾ ਸਰਕਾਰੀ ਸਕੂਲ ਚੱਲ ਰਿਹਾ ਸੀ। ਨਾਵੀਂ ਦਸਵੀਂ ਦੋ ਜਮਾਤਾਂ ਦੀ ਪੜ੍ਹਾਈ ਸ਼ੁਰੂ ਕਰਾਈ।

ਕੁੱਝ ਦੇਰ ਬਾਹਦ ਫ਼ੈਸਲਾ ਹੋਇਆ ਕਿ ਗੁਰੂ ਅਰਜਨ ਦੇਵ ਖਾਲਸਾ ਹਾਈ ਸਕੂਲ ਬਣਾਇਆ ਜਾਏ। ਉਸ ਸਮੇ ਸਰਦਾਰ ਬਿਸ਼ਨ ਸਿੰਘ ਜੀ ਲੰਬਰਦਾਰ ਇਕ ਵਡੇ ਜ਼ਿਮੀਦਾਰ ਸਨ। ਉਨਾ ਨੇ ਕਿਹਾ ਕਿ ਜਿੰਨੀ ਜ਼ਮੀਨ ਚਾਹੀਦੀ ਹੈ ਉਹ ਮੇਰੀ ਜ਼ਮੀਨ ਚੋਂ 'ਨੂਰਦੀ' ਜਾ ਰਹੀ ਸੜਕ ਤੇ ਲੈ ਲਓ। ਜ਼ਮੀਨ ਮਿਲ ਗਈ ਅਤੇ 1919-1920 ਵਿੱਚ ਸ੍ਰੀ ਗੁਰੂ ਅਰਜਨ ਦੇਵ ਖ਼ਾਲਸਾ ਹਾਈ ਸਕੂਲ ਦੀ ਉਸਾਰੀ ਆਰੰਭ ਹੋ ਗਈ।

**24-11-1998**

.....ਜੋ ਲਿਖਿਆ ਸੀ ਉਹ ਤੁਹਾਨੂੰ ਆਪ ਪੋਸਟ ਕਰਨ ਗਿਆ ਸਾਂ। ਇਕ ਦੋ ਦਿਨ ਬਾਹਦ ਪਉੜੀਆਂ ਉਤਰਦ· ਘਰ ਵਿੱਚ ਹੀ ਡਿਗ ਪਿਆ। ਜਦ ਡਾਕਟਰ ਪਾਸ ਇਲਾਜ ਵਾਸਤੇ ਲਿਜਾਇਆ ਗਿਆ ਤਾਂ ਬੜੇ ਧਿਆਨ ਨਾਲ ਐਕਸਰੇ ਹੋਏ। ਹੁਣ ਮੇਰੀ ਖਬੀ ਲਤ ਤੇ ਅੰਗੂਠਾ ਪਲਾਸਟਰ ਵਿੱਚ ਹਨ। ਬਾਰਾਂ ਦਸੰਬਰ ਸ਼ਾਇਦ ਪਲਾਸਟਰ ਲਾਹਿਆ ਜਾਏ। ਖਤ ਮੁਸ਼ਕਲ ਨਾਲ ਲਿਖ ਰਿਹਾ ਹਾਂ।

1. ਦਾਦਾ ਜੀ ਤੋਂ ਪਹਿਲੇ ਕਿਸੇ ਵਡੇਰੇ ਦਾ ਨਾਮ ਪਤਾ ਨਹੀ।

2. ਹਰਦਵਾਰੋਂ ਪਤਾ ਕਰਨ ਤੇ ਪੰਜ ਛੇ ਦਾਦਾ ਜੀ ਤੋਂ ਪਹਿਲੀਆਂ ਪੁਸ਼ਤਾਂ ਦੇ ਜੋ ਨਾਮ ਦਸੇ ਗਏ ਉਹ ਸਿਖ ਸਨ।

3. ਸਰਦਾਰ ਮਹਿਤਾਬ ਸਿੰਘ ਤੀਸਰੀ ਥਾਂ ਸਨ। ਉਨ੍ਹਾਂ ਤੋਂ ਛੋਟੇ ਸਨ ਚੌਧਰੀ ਮਾਨ ਸਿੰਘ ਆਨੰਦ ਚੌਥੇ ਭਰਾ, ਤੇ ਪੰਜਵੇਂ ਭਰਾ ਸਨ ਚੌਧਰੀ ਗੁਰਦਿਤ ਸਿੰਘ ਜੀ। 1955 ਵਿਚ "ਮਟਨ" ਕਸ਼ਮੀਰ ਜਿਨ੍ਹਾਂ ਪੰਡਤ ਜੀ ਤੋਂ ਪਤਾ ਕੀਤਾ ਸੀ ਉਹ ਹਰਦਵਾਰ ਦੀ ਪੁਸ਼ਟੀ ਤੋਂ ਉਪ੍ਰੰਤ ਕਹਿਣ ਲਗੇ ਤੁਸੀਂ ਤਾਂ ਮਹਾਨ ਤਪਸਵੀ ਮਹਾਂ ਰਿਸ਼ੀ ਜੀ ਦੀ ਔਲਾਦ ਹੋ। ਉਨ੍ਹਾਂ ਦਾ ਨਾਮ ਮੇਰੇ ਜਿਸਮ ਦੀ ਹਾਲਤ ਬਦਲ ਦੇਂਦਾ ਹੈ। ਨਾਮ ਖ਼ਤ ਵਿਚ ਨਹੀਂ ਕਿਸੇ ਕਾਗਜ਼ ਤੇ ਲਿਖਾਂਗਾ। 'ਕੁਰੀ' ਦੋ ਚਾਰ ਦਿਨ ਤੋਂ ਵਧ ਕਦੇ ਨਹੀਂ ਰਿਹਾ ਸਾਂ।

**11-12-1998**

ਮੈਂ 6 ਜਾਂ ਸਤ ਨਵੰਬਰ ਨੂੰ ਪੌੜੀਆਂ ਤੋਂ ਡਿਗਾ ਸਾਂ। ਪਹਿਲਾਂ ਘਰ ਹੀ ਇਲਾਜ ਹੁੰਦਾ ਰਿਹਾ ਤੇ ਫਿਰ 12 ਬਾਰਾਂ ਨਵੰਬਰ ਨੂੰ ਹਸਪਤਾਲ ਵਿਚ ਖਬੇ ਪੈਰ ਤੋਂ ਲੈ ਕੇ ਖਬੀ ਲਤ ਦੇ ਗੋਡੇ ਤਕ ਪਲਸਤਰ ਲਗਾ ਦਿਤਾ ਗਿਆ। ਹੁਣ 20 ਦਸੰਬਰ ਨੂੰ ਡਾਕਟਰ ਪਾਸ ਲਿਜਾਣਗੇ।

ਕੀ ਪੰਜਾਬੀ ਅਕਾਡਮੀ ਲੁਧਿਆਨਾ ਬਾਰੇ ਪੰਜਾਬ ਦੇ ਚੀਫ਼ ਮਨਿਸਟਰ ਨੂੰ ਜਾਂ ਸਰਦਾਰ ਮਨਜੀਤ ਸਿੰਘ ਜੀ ਕਲਕਤਾ ਨੂੰ ਜੋ ਭਾਸ਼ਾ ਵਿਭਾਗ ਦੇ ਵਜ਼ੀਰ ਹਨ ਕੁੱਝ ਨਹੀਂ ਕਿਹਾ ਜਾ ਸਕਦਾ ? ਉਹ ਸਰਕਾਰ ਵਲੋਂ ਹੀ ਕੋਈ ਉਦਮ ਕਰਨ। ਜੋ ਕਰਨਾ ਹੈ ਉਹ ਆਪ ਜੀ ਨੇ ਹੀ ਕਰਨਾ ਹੈ।*

**2-1-1999**

ਉਪਰੇਸ਼ਨ ਤੋਂ ਬਾਹਦ ਹਸਪਤਾਲੋਂ ਆ ਕੇ ਕਿਸੇ ਹਦ ਤਕ ਠੀਕ ਹੋ ਗਿਆ ਹਾਂ। ਜੋ ਕਹੋ ਲਿਖ ਭੇਜਾਂ। ਪੈਸੇ ਵਾਸਤੇ ਕੋਈ ਕੋਸ਼ਸ਼ ਨਾ ਕਰੋ। ਜੇ ਕੁੱਝ ਹੋ ਸਕਦਾ ਹੁੰਦਾ ਤਾਂ ਹਸੀਜਾ ਜੀ ਵਰਗੇ ਨੇਕ ਵਯਕਤੀ ਨੇ ਜ਼ਰੂਰ ਕਰਣਾ ਸੀ। ਜੇ ਲੁਧਿਆਨੇ ਤੋਂ ਕੁੱਝ ਮਿਲ ਜਾਏ ਤਾਂ ਖਰਚੇ ਪੈਸਿਆਂ ਸਬੰਧੀ ਸੰਤੁਸ਼ਟ ਹੋ ਸਕੀਦਾ ਹੈ।

**21-1-1999**

ਆਪ ਜੀ ਦਾ ਧਨਵਾਦ ਕਰਨ ਲਈ ਕੋਈ ਹਰਫ਼ ਨਹੀ ਲਭ ਰਹੇ। ਉਹ ਪਲਸਤਰ ਖਬੀ ਲਤ ਤੇ ਪੈਰ ਤੋਂ ਲੈ ਕੇ ਗੋਡੇ ਤੋਂ ਉਪਰ ਤਕ ਪੰਜ ਹਫ਼ਤੇ ਰਿਹਾ। ਉਸ ਨਾਲ ਪਾਬੰਦ ਰਹਿੰਦਿਆਂ ਪਸ਼ਾਬ ਆਉਣਾ ਬੰਦ ਹੋ ਗਿਆ। ਡਾਕਟਰ ਸਾਹਿਬ ਨੇ ਅਜਿਹਾ ਕੀਤਾ ਕਿ ਇਕ ਬੈਗ ਸਿਧਾ ਪਸ਼ਾਬ ਸਾਂਭਣ ਲਈ ਮੇਰੇ ਨਾਲ ਲਟਕ ਗਿਆ। ਉਸ ਤੋਂ ਪਹਿਲਾਂ ਘਰ ਦੀਆਂ ਪਉੜੀਆਂ ਤੋਂ ਛੇ ਸਤ ਪਉੜੀਆਂ ਡਿਗ ਚੁਕਾ ਸਾਂ ਤਦ ਹੀ ਪਲਸਤਰ ਲਗਾ ਸੀ। ਡਾਕਟਰ ਜੀ ਨੇ ਚੰਗੀ ਤਰ੍ਹਾਂ "ਐਕਸ ਰੇ" ਵਿਚ ਦੇਖਿਆ ਤਾਂ ਪਰਾਸਟਰੇਟ ਦੇ ਉਪਰੇਸ਼ਨ ਵਾਸਤੇ ਹਸਪਤਾਲ ਦਾਖ਼ਲ ਕਰ ਲਿਆ। ਉਪਰੇਸ਼ਨ ਹੋਣ ਤੋਂ ਉਪ੍ਰੰਤ ਕਈ ਦਿਨ ਹਸਪਤਾਲ ਰਿਹਾ। ਹੁਣ ਘਰ ਆਇਆਂ ਕੁੱਝ ਦਿਨ ਹੋਏ ਹਨ। ਇੱਕ ਲਖ ਕਈ ਹਜ਼ਾਰ ਖਰਚ ਹੋਇਆ ਹੈ।

ਤੁਸਾਂ ਮੇਰੀ ਸਿਹਤ ਵਾਸਤੇ ਪਿਆਰ ਨਾਲ ਅਰਦਾਸ ਕਰਨਾ। ਤੁਰ ਲੈਂਦਾ ਹਾਂ। ਕੁਰਸੀ ਤੇ ਬੈਠ ਕੇ ਲਿਖਿਆ ਹੈ।

**9-2-1999**

ਕੁੱਝ ਦਿਨਾ ਤਕ ਜਦ ਸਿਹਤ ਇਜ਼ਾਜ਼ਤ ਦੇਵੇਗੀ ਹਾਈ ਕੋਰਟ ਜਾਵਾਂਗਾ।

Administrative Judge ਅਤੇ Registrar ਦੋਵਾਂ ਨੂੰ ਮਿਲ ਕੇ ਪਤਾ ਕਰਾਂਗਾ : ਕੀ ਕੇਂਦਰੀ ਸਰਕਾਰ Retired Judges ਨੂੰ ਉਨ੍ਹਾਂ ਦੀ ਬਿਮਾਰੀ ਤੇ ਖਰਚ ਹੋਈ ਰਕਮ ਦੇਂਦੀ ਹੈ ਕਿ ਨਹੀਂ।

2. ਦਿਲੀ ਦੀ ਪੰਜਾਬੀ ਅਕਾਦਮੀ ਅਜਿਹਾ ਖ਼ਰਚਾ ਨਹੀ ਦੇਂਦੀ। ਤੁਸਾਂ ਆਪਣੀ ਸਿਹਤ ਬਾਰੇ ਦਸਣਾ। ਫ਼ਿਕਰਮੰਦ ਹਾਂ।

---

* ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣੇ ਵੱਲੋਂ ਇਕ ਲੱਖ ਦੇ ਧਾਲੀਵਾਲ ਪੁਰਸਕਾਰ ਵੱਲ ਇਸ਼ਾਰਾ ਹੈ।

15/16-2-1999

1. ਕਦੇ ਵੀ "ਕੁਰੀ ਪਹਾੜ ਵਾਲੀ" ਲਗਾਤਾਰ ਨਹੀ ਸਾਂ ਰਿਹਾ। ਦਾਦਾ ਜੀ ਨੂੰ ਦੇਖਿਆ ਹੀ ਨਹੀਂ ਸੀ। ਸੁਣਿਆ ਹੈ ਉਹ ਆਪਣੇ ਕੰਮ ਕਾਰ ਵਿਚ – ਬਜ਼ਾਜ਼ੀ ਦੀ ਦੁਕਾਨ ਚਲਾਣ ਵਿੱਚ ਬਹੁਤ ਕਾਮਯਾਬ ਸਨ। ਰਹਿਨਾਮੇ – ਬੈਨਾਮੇ ਵੀ ਲਿਖਦੇ ਸਨ। ਕੋਹਮਰੀ ਤਹਿਸੀਲ ਵਿਚ ਉਨ੍ਹਾਂ ਪਾਸ ਖਰੀਦੀ ਹੋਈ ਜ਼ਮੀਨ ਵੀ ਸੀ, ਰਹਿਨ (ਗਹਣੇ) ਰਖੀ ਹੋਈ ਜ਼ਮੀਨ ਵੀ।

2. ਸਰਦਾਰ ਮਹਿਤਾਬ ਸਿੰਘ ਨੌਂ ਦਸ ਸਾਲ ਦੀ ਉਮਰ ਵਿੱਚ ਘਰੋਂ ਕੋਹਮਰੀ ਤੋਂ ਕੰਬਲ ਦੀ ਬੁਕਲ ਮਾਰ ਕੇ ਚਲੇ ਗਏ ਸਨ। ਪਾਠ ਤੇ ਤਪਸਿਆ ਵਿੱਚ ਇੱਕ ਚਸ਼ਮੇ ਦੇ ਕੰਢੇ ਕੁੱਝ ਦਿਨ ਬੈਠੇ ਰਹੇ ਫਿਰ ਉਨ੍ਹਾਂ ਦੇ ਪਿਤਾ ਜੀ ਨੇ ਲਭ ਕੇ ਘਰ ਲਿਆਂਦਾ। ਉਹ ਬਾਕੀ ਚਾਰ ਭਰਾਵਾਂ ਨਾਲੋਂ ਵਖਰੇ ਸਨ। ਉਨ੍ਹਾ ਨੇ ਪੜ੍ਹਨਾ ਸ਼ੁਰੂ ਕੀਤਾ। ਬੀ.ਏ. ਪਾਸ ਕਰਨ ਤੋਂ ਬਾਹਦ ਲਾਹੌਰ ਚਲੇ ਗਏ। ਲਾਅ ਕਾਲਿਜ ਦਾਖ਼ਲਾ ਨਾ ਮਿਲਿਆ – ਉਨ੍ਹਾਂ ਦੀ ਲਾਅ ਦੀ ਇੱਕ ਕਿਤਾਬ ਮੈਂ ਵੀ ਦੇਖੀ ਸੀ। ਉਨ੍ਹਾਂ ਐਸ.ਏ.ਵੀ. ਪਾਸ ਕੀਤੀ। ਉਨ੍ਹਾਂ ਦਾ ਇਕ ਜਮਾਤੀ ਸਰਦਾਰ ਗੁਰਬਚਨ ਸਿੰਘ ਸੀ ਜੋ ਤਰਨਤਾਰਨ ਦਾ ਰਹਿਣ ਵਾਲਾ ਸੀ। ਭਾਈ ਸਾਹਿਬ ਮੋਹਨ ਸਿੰਘ ਜੀ ਵੈਦ ਇਕ ਮਹਾਨ ਹਸਤੀ ਸਨ। ਉਹਨਾਂ ਨੇ ਗੁਰਬਚਨ ਸਿੰਘ ਹੋਰਾਂ ਨੂੰ ਕਿਹਾ ਕਿ ਤੁਸੀਂ ਨੌਵੀਂ ਤੇ ਦਸਵੀਂ ਜਮਾਤ ਖੋਹਲੋ ਤਾ ਕੇ ਜੋ ਸਰਕਾਰੀ ਸਕੂਲ ਤੋਂ ਅੱਠ ਜਮਾਤਾਂ ਪਾਸ ਕਰ ਕੇ ਨਿਕਲਣ ਉਹ ਏਥੋਂ ਹੀ ਦਸਵੀਂ ਪਾਸ ਕਰਨ। ਗੁਰਬਚਨ ਸਿੰਘ ਹੋਰਾਂ ਨੇ ਸਰਦਾਰ ਮਹਿਤਾਬ ਸਿੰਘ ਹੋਰਾਂ ਦੇ ਵਿਚਾਰ ਸੁਣੇ ਹੋਏ ਸਨ। ਉਨ੍ਹਾਂ ਨੇ ਭਾਈ ਸਾਹਿਬ ਜੀ ਨੂੰ ਕਿਹਾ ਕਿ ਇਹ ਕੰਮ ਉਨ੍ਹਾਂ ਦੇ ਜਮਾਤੀ ਸਰਦਾਰ ਮਹਿਤਾਬ ਸਿੰਘ ਹੀ ਕਰ ਸਕਦੇ ਹਨ। ਇਕ ਡੈਪੂਟੇਸ਼ਨ ਲਾਹੌਰ ਗਿਆ ਅਤੇ ਸਰਦਾਰ ਮਹਿਤਾਬ ਸਿੰਘ ਜੀ ਨੇ ਤਰਨਤਾਰਨ ਜਾਣਾ ਮਨਜ਼ੂਰ ਕਰ ਲਿਆ। ਮੇਰੀ ਉਮਰ ਤਿਨ ਸਾਲ ਦੀ ਸੀ ਜਦ ਸਣੇ ਪਰਵਾਰ ਸਰਦਾਰ ਮਹਿਤਾਬ ਸਿੰਘ ਤਰਨਤਾਰਨ ਪਹੁੰਚ ਗਏ। ਪਹਿਲਾਂ ਨੌਵੀਂ ਦਸਵੀਂ ਜਮਾਤਾਂ ਸ਼ੁਰੂ ਕੀਤੀਆਂ। ਗੁਰਬਚਨ ਸਿੰਘ ਜੀ ਉਨ੍ਹਾਂ ਦੇ ਨਾਲ ਕੰਮ ਕਰਨ ਲਗ ਪਏ। ਸੱਚ ਜਾਣੋ ਕਿ ਪੰਚਮ ਪਾਤਸ਼ਾਹ ਜੀ ਨੇ ਕਿਰਪਾ ਕੀਤੀ। ਸਰਦਾਰ ਜੀ ਨੇ ਇਰਾਦਾ ਬਣਾਇਆ ਕਿ ਸ੍ਰੀ ਗੁਰੂ ਅਰਜਨ ਦੇਵ ਖ਼ਾਲਸਾ ਹਾਈ ਸਕੂਲ ਸਥਾਪਤ ਕੀਤਾ ਜਾਏ। ਆਪ ਦੀ ਸ਼ਖ਼ਸੀਅਤ ਏਨੀ ਪ੍ਰਭਾਵਸ਼ਾਲੀ ਸੀ ਕਿ ਜੈਨਰਲ ਅਕਾਲੀ ਫੂਲਾ ਸਿੰਘ ਜੀ ਦੇ ਪੋਤਰੇ ਸਰਦਾਰ ਬਿਸ਼ਨ ਸਿੰਘ ਜੀ ਨੇ ਸਕੂਲ ਵਾਸਤੇ 'ਨੂਰਦੀ" ਵਾਲੀ ਝਬਾਲ ਜਾਂਦੀ ਸੜਕ ਤੇ ਬਹੁਤ ਸਾਰੀ ਜ਼ਮੀਨ ਦੇ ਦਿਤੀ। ਸਰਦਾਰ ਜੀ ਨੇ ਸਮਿਗਰੀ ਇਕਠੀ ਕੀਤੀ, ਰਾਜਾਂ ਨੇ ਤਰਖਾਣਾਂ ਨੇ ਮੁਫ਼ਤ ਕੰਮ ਕੀਤਾ ਅਤੇ ਪੰਚਮ ਪਾਤਸ਼ਾਹ ਜੀ ਦੇ ਨਾਮ ਤੇ ਸਕੂਲ ਸਥਾਪਤ ਹੋ ਗਿਆ। ਕਿਰਪਾ ਨਿਧਾਨ ਸਤਿਗੁਰੂ ਹਰ ਸਮੇ ਅਗਵਾਈ ਕਰਦੇ ਰਹੇ। ਪਹਿਲਾਂ ਮੈਂ ਗੁਰਮੁਖੀ ਹੀ ਪੜ੍ਹਨੀ ਸ਼ੁਰੂ ਕੀਤੀ ਸੀ। ਚਾਰ ਜਮਾਤਾਂ ਓਥੋਂ ਹੀ ਪਾਸ ਕੀਤੀਆਂ ਸਨ। ਸਰਦਾਰ ਮਹਿਤਾਬ ਸਿੰਘ ਜੀ ਨੂੰ ਅੰਗਰੇਜ਼ੀ ਸਰਕਾਰ ਨੇ ਸ਼ਰੋਮਣੀ ਕਮੇਟੀ ਦੇ ਮੈਂਬਰ ਹੋਣ ਕਰ ਕੇ ਗਰਿਫ਼ਤਾਰ ਕਰ ਕੇ ਲਾਹੌਰ ਦੇ ਕਿਲੇ ਵਿੱਚ ਨਜ਼ਰਬੰਦ ਕਰ ਦਿਤਾ ਤਦ ਪਰਵਾਰ "ਮਲਕ ਪੁਰ ਬਖ਼ਸ਼ੀਆਂ" ਜ਼ਿਲਾ ਰਾਵਲਪਿੰਡੀ ਚਲਾ ਗਿਆ। ਓਥੇ ਮੇਰੇ ਨਾਨਕੇ ਸਨ। ਮੇਰੇ ਨਾਨਾ ਜੀ ਬਖ਼ਸ਼ੀ ਗੰਗਾ ਸਿੰਘ ਸੂਰੀ ਪੜ੍ਹੇ ਹੋਏ ਸਨ। ਉਨ੍ਹਾਂ ਦੀਆਂ ਜ਼ਮੀਨਾ ਦੀ ਵੀ ਆਮਦਨ ਸੀ ਪਰ ਉਹ ਡਾਕਖ਼ਾਨੇ ਵਿਚ ਮੁਲਾਜ਼ਮਤ ਕਰਦੇ ਸਨ। ਕਈ ਜਗ੍ਹਾ ਸਬ-ਪੋਸਟ ਮਾਸਟਰ ਰਹੇ। ਉਨ੍ਹਾਂ ਦੀਆਂ ਮੇਰੀ ਮਾਤਾ ਜੀ ਤੋਂ ਇਲਾਵਾ ਤਿਨ ਧੀਆਂ

ਸਨ। ਮਲਕਪੁਰ ਬਖ਼ਸ਼ੀਆਂ ਨਾਨਾ ਜੀ ਦੇ ਘਰ ਰਹਿੰਦਿਆਂ "ਸਾਗਰੀ" ਜੋ ਤਕਰੀਬਨ ਸ਼ਹਿਰ ਦੀ ਤਰ੍ਹਾਂ ਸੀ ਓਥੇ ਪੜ੍ਹਨ ਜਾਂਦਾ ਸਾਂ—ਘਰੋਂ ਕੋਈ ਪੰਜ ਮੀਲ ਪਰ੍ਹੇ। ਪੰਜਵੀਂ ਵਿੱਚ ਉਰਦੂ ਫ਼ਾਰਸੀ ਪੜ੍ਹਨੇ ਪਏ। ਉਸ ਬੁਨਿਆਦ ਦੇ ਕਾਰਨ ਐਫ਼.ਏ. ਵਿੱਚ ਫ਼ਾਰਸੀ ਪੜ੍ਹੀ।

ਮੇਰੇ ਨਾਨਕੇ ਪਰਵਾਰ ਵਿੱਚ ਕਦੇ ਦਾਦਕੇ ਪਰਵਾਰ ਚੋਂ ਕਿਸੇ ਨੂੰ ਆਏ ਨਹੀਂ ਸੀ ਦੇਖਿਆ। ਪਿਤਾ ਜੀ ਤਾਂ ਮਾਤਾ ਜੀ ਦੇ ਪਰਵਾਰ ਵਿੱਚ ਬਹੁਤ ਸਤਕਾਰੇ ਜਾਂਦੇ ਸਨ। ਮੇਰੀਆਂ ਮਾਸੀਆਂ ਸਾਰੀਆਂ ਹੀ ਬਹੁਤ ਪਿਆਰ਼ ਕਰਦੀਆਂ ਸਨ।

ਆਪ ਜੀ ਦੇ ਪੁਛੇ ਸੁਆਲਾਂ ਦੇ ਉਤਰ ਹਾਜ਼ਰ ਹਨ। ਹੋਰ ਜੋ ਪੁਛੋਗੇ ਦਸਾਂਗਾ। ਵਿਸਥਾਰ ਜੇ ਬਹੁਤ ਹੋ ਗਿਆ ਹੈ ਤਾਂ ਜੋ ਠੀਕ ਸਮਝੋ ਵਰਤ ਲੈਣਾ ਜੀ। ਸਰਦਾਰ ਜੀ ਦੇ ਰਿਹਾ ਹੋਣ ਤੇ ਅਸੀ ਤਰਨਤਾਰਨ ਵਾਪਸ ਚਲੇ ਗਏ ਸਾਂ।

**10-3-1999**

ਹੁਣੇ ਹੁਣੇ ਜਾਗਿਆ ਵਾਂ। ਬਿਸਤਰੇ ਤੋਂ ਲਿਖ ਰਿਹਾ ਵਾਂ। ਤੁਸਾਂ ਅਜੇ ਹਸੀਜਾ ਸਾਹਿਬ ਨੂੰ ਕੁੱਝ ਨਾ ਭੇਜਣ ਵਾਸਤੇ ਆਖਣਾ। ਹਾਈ ਕੋਰਟ ਵਾਲਿਆਂ ਨਾਲ ਇਕ ਵੇਰ ਫੇਰ ਗਲ ਕਰ ਕੇ ਦੇਖਨਾਂ ਵਾਂ। ਸਾਰਿਆਂ ਸਿਟਿੰਗ ਤੇ ਰੀਟਾਇਰਡ ਜਜਾਂ ਦੇ treatment ਦੀ entitlement G.B. Pant Hospital ਦੀ ਹੁੰਦੀ ਹੈ ਪਰ ਜੇ ਕਰ ਕਿਸੇ ਦੀ ਬੀਮਾਰੀ ਦੀ ਹਾਲਤ ਕਿਸੇ ਹੋਰ ਹਸਪਤਾਲ ਤੇ ਜਾਣ ਲਈ ਮਜਬੂਰ ਕਰੇ ਤਾਂ ਉਹ ਕੀ ਕਰੇ ? ਮੈਨੂੰ ਜ਼ਰਾ ਇਸ ਪਾਸੇ ਜ਼ੋਰ ਲਾ ਕੇ ਦੇਖਣ ਦਿਓ। ਆਪ ਜੀ ਦੇ ਪਰਸ਼ਨਾ ਦਾ ਉਤਰ ਭੇਜਿਆ ਸੀ। ਉਸ ਵਿਸਥਾਰ ਨੂੰ ਆਪਣੇ ਯੋਗ ਕਰ ਲੈਣਾ। ਸਾਰਾ ਨਾ ਵਰਤਣਾ। ਮੈ ਤਾਂ ਸੋਚਿਆ ਸੀ ਜੋ ਵੀ ਹੈ ਦਸ ਦਿਆਂ ਪਰ ਤੁਸਾਡਾ ਅਧਿਕਾਰ ਹੈ ਸੁਧਾਰ ਕੇ ਵਰਤਣ ਦਾ।

**ਬਿਨਾਂ ਤਾਰੀਖ਼ :** ਸਚਾਈ ਇਸ ਤਰਾਂ ਦੀ ਹੈ।

1. ਪ੍ਰਭਾਵ ਪਿਤਾ ਜੀ ਦਾ ਕੁਦਰਤੀ ਸੀ। ਤਰਨਤਾਰਨ ਰਹਿਣ ਕਰ ਕੇ, ਖ਼ਾਲਸਾ ਕਾਲਜ ਪੜ੍ਹਨ ਕਰ ਕੇ, ਇਕਤੀ ਵਰ੍ਹੇ ਵਕਾਲਤ ਕਰਨ ਕਰ ਕੇ, ਅੱਠ ਸਾਲ ਕੁੱਝ ਮਹੀਨੇ ਹਾਈ ਕੋਰਟ ਦਾ ਜਜ ਰਹਿਣ ਕਰ ਕੇ ਬਹੁਤ ਸਾਰੇ "ਪੁਰਖਾਂ" ਦੇ ਦਰਸ਼ਨ ਹੋਏ। ਆਪਣੇ ਜਿਸਮਾਨੀ ਪਿਤਾ ਸਰਦਾਰ ਮਹਿਤਾਬ ਸਿੰਘ ਜੀ ਜਿਨਾ ਪਰਭਾਵਸ਼ਾਲੀ ਕੋਈ ਨਹੀਂ ਦੇਖਿਆ। ਉਨ੍ਹਾਂ ਦੀ ਰਹਿਣੀ ਬਹਿਣੀ ਵੀ ਵਚਿਤਰ ਸੀ। ਸਵੇਰੇ ਅੰਦਾਜ਼ਨ ਤਿਨ-ਚਾਰ ਵਜੇ ਦੇ ਦਰਮਿਆਨ ਆਪਣੇ ਬਿਸਤਰੇ ਤੇ ਬੈਠੇ ਹੋਏ ਇਕ ਤਰ੍ਹਾਂ ਦੀ ਤਪੱਸਿਆ ਵਿੱਚ ਲਿਵਲੀਨ ਹੋ ਜਾਂਦੇ ਸਨ। ਆਮ ਤੌਰ ਤੇ ਐਨ ਸਵੇਰੇ ਸ੍ਰੀ ਗੁਰੂ ਅਰਜਨ ਦੇਵ ਨੂੰ ਅੰਤਰਜਾਮੀ ਮੰਨਦਿਆਂ ਸ੍ਰੀ ਦਰਬਾਰ ਸਾਹਿਬ ਮਥਾ ਟੇਕਣ ਜਾਂਦੇ ਸਨ। ਜਦ ਮਹੀਨੇ ਦੀ ਤਨਖਾਹ ਮਿਲੇ ਤਾਂ ਸ੍ਰੀ ਗੁਰੂ ਅਰਜਨ ਦੇਵ ਖ਼ਾਲਸਾ ਹਾਈ ਸਕੂਲ ਤੋਂ ਰਾਮਦਾਸੀਆਂ ਦੇ ਮਹਲੇ ਜਾਂਦੇ ਸਨ। ਦਸਵੰਧ ਲੋੜਵੰਦਾ ਵਿੱਚ ਵੰਡ ਕੇ ਬਾਕੀ ਦੀ ਰਕਮ ਆਪਣੀ ਜੀਵਨ ਸਾਥਣ ਨੂੰ ਦੇ ਦੇਂਦੇ ਸਨ। ਕੋਈ ਪੈਸਾ ਕੋਲ ਨਹੀ ਸਨ ਰਖਦੇ। ਜਦ ਕਦੇ ਅੰਮ੍ਰਿਤਸਰ ਜਾਣਾ ਹੋਵੇ ਕੁੱਝ ਲੋੜੀਂਦੀ ਰਕਮ ਮੇਰੇ ਮਾਤਾ ਜੀ ਕੋਲੋਂ ਲੈ ਕੇ ਜਾਂਦੇ ਸਨ। ਬਹੁਤ ਘਟ ਬੋਲਦੇ ਸਨ ਪਰ ਜਦ ਕਦੇ ਕਿਸੇ ਇਕੱਠ ਵਿੱਚ ਦਰਸ਼ਕਾਂ ਨੂੰ ਸੰਬੋਧਨ ਕਰ ਰਹੇ ਹੋਣ ਤਾਂ ਉਨ੍ਹਾਂ ਦੀ ਤਕਰੀਰ ਬੇਅੰਤ ਅਸਰਦਾਰ ਹੁੰਦੀ ਸੀ। ਅਜੀਬ ਕਥਾ ਹੈ ਉਨ੍ਹਾਂ ਦੇ ਜੀਵਨ ਦੀ। ਕਈ ਵਾਰ ਦੇਖਿਆ ਸੀ ਕਿ ਜਦ ਕਿਧਰੇ ਕਿਸੇ ਬਾਜ਼ਾਰ ਚੋਂ ਲੰਘਦੇ ਜਾ ਰਹੇ ਹੋਣ

ਤਾਂ ਦੁਕਾਨਦਾਰ ਬੈਠੇ ਰਹਿਣ ਦੀ ਥਾਂ ਉਠ ਕੇ ਖੜੇ ਹੋ ਜਾਂਦੇ ਸਨ। ਉਨ੍ਹਾਂ ਦੀ ਸ਼ਖ਼ਸੀਅਤ ਨੂੰ ਮੈਂ ਕਈ ਹੋਰ ਸ਼ਖ਼ਸੀਅਤਾਂ ਨਾਲ ਪਰਖ ਕੇ ਦੇਖਿਆ। ਸਿਰਫ਼ ਸ੍ਰੀ ਮੋਤੀ ਲਾਲ ਚਮਨ ਲਾਲ ਸੀਤਲਵਾਦ ਜੀ ਦੀ ਸ਼ਖ਼ਸੀਅਤ ਉਹਨਾਂ ਦੇ ਮੇਚ ਦੀ ਸੀ। ਸੀਤਲਵਾਦ ਜੀ ਦੀ ਆਵਾਜ਼ ਤੇ ਉਹਨਾਂ ਦੀ ਜਿਸਮਾਨੀ ਬਣਤਰ ਕੁਦਰਤੀ ਤੌਰ ਤੇ ਪਰਭਾਵਸ਼ਾਲੀ ਸਨ। ਉਹ ਭਾਰਤ ਦੇ ਸਭ ਤੋਂ ਪਹਿਲੇ "ਅਟਾਰਨੀ ਜੈਨਰਲ" ਅਰਥਾਤ ਸਭ ਤੋਂ ਵੱਡੇ ਸਰਕਾਰੀ ਵਕੀਲ ਬਾਰਾਂ ਸਾਲ ਰਹੇ। ਪਤਾ ਨਹੀਂ ਕਿਉਂ ਇਕ ਵਾਰੀ ਕਹਿਣ ਲਗੇ, "ਮਿਸਟਰ ਸਫ਼ੀਰ" ਮੇਰੇ ਘਰ ਚਲੋ। ਜਦ ਮੈਂ ਉਨਾਂ ਨਾਲ ਗਿਆ ਤਾਂ ਉਨਾਂ ਨੇ ਸਿਰਫ਼ ਆਪਣੀ ਲਾਇਬਰੇਰੀ ਵਾਲਾ ਕਮਰਾ ਦਿਖਾਇਆ। ਪਿਤਾ ਜੀ ਬੜੇ ਮਿਹਨਤੀ ਸਨ। ਦੀਰਘ ਸੋਚ ਵਾਲੇ ਸਨ। "ਸ੍ਰੀ ਗੁਰੂ ਗਰੰਥ ਸਾਹਿਬ ਵਿਚ ਆਏ ਨਾਵਾਂ ਤੇ ਥਾਵਾਂ ਦਾ ਕੋਸ਼" ਹਿੰਦੂ ਮਾਈਥਾਲੋਜੀ ਬਾਰੇ ਬੇਅੰਤ ਪੁਸਤਕਾਂ ਪੜ੍ਹ ਕੇ ਉਨ੍ਹਾਂ ਨੇ ਲਿਖਿਆ ਸੀ। ਉਹ ਮੁਕੰਮਲ ਮੰਨਿਆ ਜਾਂਦਾ ਹੈ। "ਸ਼ਬਦਾਰਥ" ਦੇ ਵਿੱਚ ਉਨ੍ਹਾਂ ਦਾ ਤੇ ਪ੍ਰੋ. ਤੇਜਾ ਸਿੰਘ ਜੀ ਦਾ ਵਿਸ਼ੇਸ਼ ਹਿਸਾ ਸੀ। ਮੈਨੂੰ ਜ਼ਾਤੀ ਤੌਰ ਤੇ ਪਤਾ ਹੈ ਕਿ ਬਾਵਾ ਹਰਕਿਸ਼ਨ ਸਿੰਘ ਜੀ ਅਤੇ ਪ੍ਰੋ. ਨਰਿੰਜਨ ਸਿੰਘ ਜੀ ਕਦੇ ਕਦੇ ਹੀ ਵਿਚਾਰ-ਸ਼ੀਲ ਹੁੰਦੇ ਸਨ। ਪਹਿਲੀਆਂ ਐਡੀਸ਼ਨਾ ਵਿੱਚ ਸ਼ਬਦਾਰਥ ਦੇ ਲਿਖਣ ਵਿਚ ਮਾਸਟਰ ਮਹਿਤਾਬ ਸਿੰਘ ਜੀ ਦਾ ਨਾਮ ਹੈ। ਉਨ੍ਹਾਂ ਦੀ ਜ਼ਿੰਦਗੀ ਬਹੁ ਪਖੀ ਸੀ। (1) ਉਹ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਦਾ ਕਬਜ਼ਾ ਪੁਜਾਰੀਆਂ ਪਾਸੋਂ ਲੈਣ ਵਿਚ ਮੋਢੀ ਸਨ। ਉਨ੍ਹਾਂ ਬਾਰੇ ਉਨ੍ਹਾਂ ਦੇ ਭੋਗ ਤੇ ਮੇਰੇ ਘਰ, ਕਰੋਲ ਬਾਗ਼ ਦਿਲੀ ਪੰਜਾਬ ਤੋਂ ਜੋ ਪਤਵੰਤੇ ਸਜਣ ਆਏ ਸਨ ਉਨ੍ਹਾਂ ਵਿਚੋਂ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਨੇ ਤਕਰੀਰ ਕਰਦਿਆਂ ਕਿਹਾ ਸੀ: "ਮੈਂ ਆਪਣੀ ਜ਼ਿੰਦਗੀ ਵਿੱਚ ਮਾਸਟਰ ਮਹਿਤਾਬ ਸਿੰਘ ਜਿਨਾ ਕੋਈ ਬਹਾਦਰ ਨਹੀਂ ਦੇਖਿਆ। ਦਰਬਾਰ ਸਾਹਿਬ ਤਰਨਤਾਰਨ ਦਾ ਪੁਜਾਰੀਆਂ ਕੋਲੋਂ ਕਬਜ਼ਾ ਲੈਣ ਵੇਲੇ ਜਦ ਭਾਈ ਹਜ਼ਾਰਾ ਸਿੰਘ ਜੀ ਸ਼ਹੀਦ ਹੋ ਗਏ ਸਨ ਅਤੇ ਗੰਡਾਸੇ, ਟਕੂਏ ਚਲ ਰਹੇ ਸਨ ਤਾਂ ਸਾਡੇ ਵਿਚੋਂ ਸਿਰਫ਼ ਮਾਸਟਰ ਮਹਿਤਾਬ ਸਿੰਘ ਮਚਦੀ ਲੜਾਈ ਵਿਚੋਂ ਸ਼ਹੀਦ ਦੀ ਲੋਥ ਨੂੰ ਜਿਸ ਵਿਚੋਂ ਖ਼ੂਨ ਚਲ ਰਿਹਾ ਸੀ ਚੁਕ ਕੇ ਲਿਆਏ ਸਨ।"

ਤਰਨਤਾਰਨ ਦੇ ਇਲਾਕੇ ਵਿੱਚ ਇਹ ਜਾਣੀ ਜਾਂਦੀ ਘਟਨਾ ਸੀ ਕਿ ਜੱਦ ਅਮ੍ਰਿਤਸਰ ਵਿੱਚ ਅਦਾਲਤ ਪੁਜਾਰੀਆਂ ਨੂੰ ਸਜ਼ਾ ਦੇਣ ਲਗੀ ਤਾਂ ਮਾਸਟਰ ਮਹਿਤਾਬ ਸਿੰਘ ਨੇ ਕਿਹਾ ਕਿ ਕਿਸੇ ਨੂੰ ਪੁਜਾਰੀਆਂ ਤੋਂ ਜਾਨ ਦਾ ਖ਼ਤਰਾ ਨਹੀ। ਇਹ ਤਾਂ ਸਾਡੇ ਭਰਾ ਹਨ। ਪਹਿਲਾਂ ਇਹ ਦਰਬਾਰ ਸਾਹਿਬ ਦੀ ਸੇਵਾ ਕਰਦੇ ਰਹੇ ਹਨ ਅਤੇ ਹੁਣ ਅਸੀ ਅਕਾਲੀ ਕਰਦੇ ਰਵਾਂਗੇ। ਉਨ੍ਹਾਂ ਦੇ ਬਿਆਨ ਤੇ ਪੁਜਾਰੀ ਬਰੀ ਕਰ ਦਿਤੇ ਗਏ।

ਮੇਰੇ ਮਾਤਾ ਜੀ ਨੂੰ ਮੇਰੇ ਪਿਤਾ ਜੀ ਬੜਾ ਸਤਿਕਾਰ ਦੇਂਦੇ ਸਨ। ਪਿਰਿਆ ਜੀ ਕਹਿ ਕੇ ਸਾਰਿਆਂ ਸਾਹਮਣੇ ਵੀ ਤੇ ਸਿਰਫ਼ ਬਚਿਆਂ ਵਿਚ ਵੀ ਬੁਲਾਂਦੇ ਸਨ। ਇੱਕ ਦੋ ਵਾਰ ਦੀ ਮਾਰ ਦੀ ਯਾਦ ਹੈ। ਇਕ ਵਾਰ ਸਕੂਲ ਵਿਚ ਪਈ ਸੀ। ਮਾਰਣ ਤੋਂ ਬਾਹਦ ਪਿਆਰ ਵੀ ਤਾ ਕਰਦੇ ਸਨ। ਜਟਾਂ ਵਿਚ – ਸਾਰੇ ਪਿੰਡਾਂ ਵਿਚ ਓਹਨਾ ਦੀ ਬਹੁਤ ਇਜ਼ਤ ਸੀ। ਹਰ ਪਾਸਿਓਂ ਉਹਨਾਂ ਨੂੰ ਸਤਿਕਾਰ ਮਿਲਦਾ ਸੀ। ਬੜੇ ਵਰ੍ਹੇ ਉਹ ਪੰਜਾਬ ਹੈਡਮਾਸਟਰਜ਼ ਐਸੋਸੀਏਸ਼ਨ ਦੇ ਸਕਤਰ ਰਹੇ। ਪੰਜਾਬੀ ਵਿੱਚ ਪਹਿਲੀ ਰਾਜ ਪਰਬੰਧ ਦੀ ਪੁਸਤਕ "ਰਾਜਾ ਤੇ ਪਰਜਾ" ਉਹਨਾਂ ਦੀ ਪਰਕਾਸ਼ਤ ਹੋਈ ਸੀ। ਪੜ੍ਹਾਈ ਵਿੱਚ ਸਿਵਾਏ ਹਸਾਬ ਤੇ ਅਲਜਬਰੇ ਦੇ ਬਾਕੀ ਮਜ਼ਮੂਨ ਵਿਚ ਮੈਂ ਫ਼ਸਟ (ਅਵਲ ਨੰਬਰ ਤੇ) ਆਉਂਦਾ ਸਾਂ। ਪਿਤਾ ਜੀ ਦੇ ਲਾਹੌਰ ਦੇ ਕਿਲੇ ਤੋਂ ਰਿਹਾ ਹੋਣ ਤੋਂ ਉਪ੍ਰੰਤ ਕਦੇ ਵੀ ਨਾਨਕੇ ਨਹੀ ਸਾਂ ਗਿਆ। ਦਰਬਾਰ

ਸਾਹਿਬ ਸਵੇਰੇ ਸ਼ਾਮ ਆਪ ਹੀ ਜਾਂਦਾ ਸਾਂ, ਨੇੜੇ ਹੀ ਤਾਂ ਘਰ ਸੀ। ਗਲਾਂ ਗਲਾਂ ਵਿੱਚ ਸਾਡੀ ਕੌਮ ਬਾਰੇ ਦਸਦੇ ਸਨ। ਉਚੇਚ ਨਾਲ ਕੋਈ ਸਾਖੀਆਂ ਨਹੀਂ ਸਨ ਸੁਣਾਂਦੇ। ਮੇਰੇ ਜਨਮ ਬਾਰੇ ਤੇ ਨਾਮ ਰਖਨ ਬਾਰੇ ਜੋ ਪਤਾ ਲਗਾ ਹੈ ਉਹ ਇਸ ਤਰ੍ਹਾਂ ਹੈ। ਮੇਰੇ ਤੋਂ ਪਹਿਲਾਂ ਇਕ "ਕਾਕਾ" ਆਇਆ ਸੀ। ਉਹ ਛੇ ਮਹੀਨੇ ਦੇ ਕਰੀਬ ਸੀ ਜੱਦ ਉਹ ਪਾਰਬ੍ਰਹਮ ਪਾਸ ਵਾਪਸ ਚਲਾ ਗਿਆ। ਪਿਤਾ ਜੀ ਨੇ ਅਰਦਾਸ ਕੀਤੀ: "ਦਸਮ ਪਾਤਸ਼ਾਹ ਸਾਨੂੰ ਬਚਾ ਦਿਓ।" ਮੇਰੇ ਜਨਮ ਤੋਂ ਉਪ੍ਰੰਤ ਮਾਤਾ ਪਿਤਾ "ਕਲਰ" (ਸ਼ਹਿਰ) ਵਿੱਚ ਰਹਿ ਰਹੇ ਸਨ ਜਿਥੋਂ ਕਨੋਹਾ ਨਾਮੀ ਗਰਾਂ ਕੋਈ ਪੰਜ ਮੀਲ ਸੀ—ਉਥੇ ਮਹਾਨ ਤਪੱਸਵੀ ਸੰਤ ਅਤਰ ਸਿੰਘ ਜੀ ਮਹਾਰਾਜ ਤਪੱਸਿਆ ਵਿੱਚ ਰਹਿੰਦੇ ਸਨ। ਇੱਕ ਵਾਰ ਜਦ ਮੇਰੇ ਪਿਤਾ ਜੀ=ਜਿਨ੍ਹਾਂ ਨੂੰ ਅਸੀ ਸਾਰੇ ਘਰ ਵਾਲੇ ਸਰਦਾਰ ਜੀ ਕਹਿ ਕੇ ਬੁਲਾਂਦੇ ਸਾਂ=ਕਨੋਹੇ ਸੰਤਾਂ ਸਾਹਮਣੇ ਖੜੇ ਸਨ ਤਾਂ ਸੰਤਾ ਨੇ ਅਧ ਮੀਟੀਆਂ ਅਖਾਂ ਖੋਹਲੀਆਂ। ਸਰਦਾਰ ਜੀ ਨੇ ਜਾ ਕੇ ਬੇਨਤੀ ਕੀਤੀ ਕਿ ਸਾਡੇ ਘਰ ਖਾਣਾ ਖਾਓ। ਸੰਤ ਜੀ ਮਨ ਗਏ। ਜਦ ਸੰਤ ਜੀ ਖਾਣਾ ਖਾਣ ਆਏ ਤਾਂ ਮੇਰੇ ਮਾਤਾ ਜੀ ਨੇ ਖਾਣਾ ਪਰੋਸਣ ਲਗਿਆਂ ਮੈਨੂੰ ਗੋਦੀ ਵਿਚੋਂ ਚੁਕ ਕੇ ਸਰਦਾਰ ਜੀ ਨੂੰ ਦੇਣਾ ਚਾਹਿਆ ਪਰ ਹੱਥ ਸੰਤਾਂ ਵਲ ਹੋ ਗਏ। ਸੰਤਾਂ ਨੇ ਮੈਨੂੰ ਚੁਕਦਿਆਂ ਕਿਹਾ: "ਮਿਲ ਮੇਰੇ ਪ੍ਰੀਤਮਾ ਜੀਓ"। ਨਾਮ ਪ੍ਰੀਤਮ ਸਿੰਘ ਰਖ ਦਿਤਾ ਗਿਆ। ਮੇਰੇ ਦਾਦੀ ਜੀ ਦੇ ਕਹਿਣ ਤੇ ਗੁਰਦਵਾਰੇ ਜਾ ਕੇ ਹੁਕਮ ਪਾਤਸ਼ਾਹ ਜੀ ਤੋਂ ਲਿਆ ਤਾਂ ਵੀ "ਪ" ਅਖਰ ਆਇਆ।

ਸਾਰੇ ਬਚਿਆਂ ਵਿਚੋਂ ਵਡਾ ਸਾਂ। ਅਜੀਬ ਹੈ — ਪੂਰੀ ਤਰ੍ਹਾਂ ਯਾਦ ਕੀਤਾ ਹੈ: ਅਸੀ ਭੈਣ ਭਰਾ ਕਦੇ ਵੀ ਨਾ ਆਪਸ ਵਿਚ ਲੜੇ ਸਾਂ ਤੇ ਨਾ ਬਾਹਰ ਕਿਸੇ ਨਾਲ। ਮੇਰੇ ਤੋਂ ਛੋਟੀ ਭੈਣ ਜੋਗਿੰਦਰ ਕੌਰ ਨੂੰ ਉਸ ਤੋ ਛੋਟੇ ਜਗਜੀਤ ਸਿੰਘ ਨੂੰ ਅਤੇ ਉਸ ਤੋਂ ਛੋਟੀ ਕੁਲਵੰਤ ਨੂੰ ਕਦੇ ਲੜਾਈ ਦਾ ਖ਼ਿਆਲ ਤਕ ਨਾ ਆਇਆ। ਸਾਨੂੰ ਸਾਰਿਆਂ ਨੂੰ ਇਕਾਂਤ ਪਸੰਦ ਸੀ। ਕਦੇ ਕਦੇ ਬਾਹਰ ਖੇਡਣ ਜਾਂਦਾ ਸਾਂ ਦਸਵੀਂ ਪਾਸ ਕਰਨ ਤੋਂ ਪਹਿਲਾਂ। ਸਾਰੇ ਹੀ ਲੀਡਰ ਸਰਦਾਰ ਜੀ ਪਾਸ ਆਉਂਦੇ ਸਨ — ਖਾਸ ਕਰ ਕੇ ਮਾਸਟਰ ਤਾਰਾ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫ਼ਰ, ਜਥੇਦਾਰ ਊਧਮ ਸਿੰਘ ਨਾਗੋਕੇ। ਸਰਦਾਰ ਪਰਤਾਪ ਸਿੰਘ ਜੀ ਕੈਰੋਂ ਨੂੰ ਯਕੀਨ ਸੀ ਕਿ ਜੋ ਸਰਦਾਰ ਮਹਿਤਾਬ ਸਿੰਘ ਕਹਿਣ ਉਹੀ ਕਰਨਾ ਚਾਹੀਦਾ ਹੈ। ਸਰਦਾਰ ਜੀ ਚਲੇ ਜਾਣ ਤੋਂ ਉਪ੍ਰੰਤ ਉਹ ਚੀਫ਼ ਮਨਿਸਟਰ ਹੁੰਦਿਆਂ ਵੀ ਮੈਨੂੰ ਚੰਡੀਗੜ੍ਹ ਬੁਲਾਂਦੇ ਸਨ — ਬਰੇਕਫ਼ਾਸਟ — ਲੰਚ — ਡਿਨਰ ਰਲ ਕੇ ਖਾਂਦੇ ਸਨ। ਕਈ ਦਿਨ ਪਾਸ ਰਖਦੇ ਸਨ। ਮੇਰੇ ਮਾਤਾ ਪਿਤਾ ਬੜੇ ਹੌਂਸਲੇ ਵਾਲੇ — ਪੱਕੇ ਮਨ ਵਾਲੇ ਸਨ। ਮੇਰੀ ਇਕ ਭੈਣ ਮਹਿੰਦਰ ਕੌਰ ਬਚਪਨ ਵਿਚ ਗੁਜ਼ਰ ਗਈ। ਮੇਰੇ ਮਾਤਾ ਜੀ ਨੇ ਦਿਨ ਦਾ ਖਾਣਾ ਸਭਨਾ ਨੂੰ ਪਰੋਸ ਕੇ ਖਵਾਇਆ ਤੇ ਫਿਰ ਮਹਿੰਦਰ ਦਾ ਜਿਸਮ ਚੁਕ ਕੇ ਰੋਏ। ਪਿਤਾ ਜੀ ਅਡੋਲ ਰਹੇ। ਮੈਨੂੰ ਅਜ ਤਕ ਉਸ ਭੈਣ ਦਾ ਅਫ਼ਸੋਸ ਹੈ ਜੋ ਕਹਿੰਦੀ ਸੀ "ਭਾਪਾ ਕਾਲੇ (ਕਾਲਜ) ਨਾ ਜਾ।"

ਵੀਰ ਜੀ ਆਪਣੇ ਵਲੋਂ ਸਭ ਸਵਾਲਾਂ ਦਾ ਉਤਰ ਦਿਤਾ ਹੈ। ਇਸ ਦੀ ਨਕਲ ਕੋਈ ਨਹੀ ਰਖੀ। ਜਿਵੇਂ ਚਾਹਣਾ ਵਰਤ ਲੈਣਾ ਜੀ।

15-3-1999

ਜਿਥੇ ਅਸੀ ਤਰਨਤਾਰਨ 1923 ਵਿਚ ਰਹਿ ਰਹੇ ਸਾਂ ਓਥੋਂ ਸ੍ਰੀ ਦਰਬਾਰ ਸਾਹਿਬ

ਦੀ ਪਰਕਰਮਾ ਨਜ਼ਦੀਕ ਸੀ। ਮੇਰੇ ਮਾਤਾ ਜੀ ਜੋ ਜਮਾਤ ਪਰਕਰਮਾ ਵਿੱਚ ਲਗ ਰਹੀ ਸੀ ਉਸ ਵਿੱਚ ਬਿਠਾ ਆਏ ਸਨ। ਉਹ ਜਮਾਤ ਸ਼ਾਇਦ ਤੀਸਰੀ ਚੌਥੀ ਸੀ। ਉਸ ਤੋਂ ਪਹਿਲਾਂ ਵੀ ਪਰਕਰਮਾ ਵਿਚ ਪੜ੍ਹਿਆ ਸਾਂ। ਗੁਰਮੁਖੀ ਅਛੀ ਤਰ੍ਹਾਂ ਪੜ੍ਹਨੀ ਆਉਂਦੀ ਸੀ। 1923 ਵਿੱਚ ਸਰਦਾਰ ਜੀ ਸ਼੍ਰੋਮਣੀ ਕਮੇਟੀ ਦੀ ਐਗਜ਼ੈਕਟਿਵ ਦੇ ਮੈਂਬਰ ਹੋਣ ਕਾਰਨ ਗ੍ਰਿਫ਼ਤਾਰ ਕਰ ਲਏ ਗਏ ਸਨ। ਅਜੇ ਤਕ ਯਾਦ ਹੈ ਮੈ ਬਾਬਾ ਅਟਲ ਜੀ ਦੇ ਬੁੰਗੇ ਵਾਲੇ ਘਰ ਵਿਚ ਮਾਤਾ ਜੀ ਪਾਸ ਖੜਾ ਸਾਂ ਜਦ ਹੇਠੋਂ ਆਵਾਜ਼ ਆਈ : "ਬੀਬੀ ਜੀ ਬੀਬੀ ਜੀ" ਹੇਠਾਂ ਇਕ ਸੇਵਾਦਾਰ ਖੜਾ ਸੀ। ਦਰਬਾਰ ਸਾਹਿਬ ਤੋਂ ਆਇਆ ਸੀ। ਸਰਦਾਰ ਜੀ ਦਰਬਾਰ ਸਾਹਿਬ ਦੀ ਇੰਤਜ਼ਾਮੀਆ ਕਮੇਟੀ ਦੇ ਸਕਤਰ ਸਨ। ਸੇਵਾਦਾਰ ਨੇ ਕਿਹਾ : "ਬੀਬੀ ਜੀ ਹੈਡਮਾਸਟਰ ਸਾਹਬ ਨੂੰ ਪੁਲਸ ਵਾਲੇ ਫੜ ਕੇ ਲੈ ਗਏ ਹਨ "ਅੰਬਰਸਰ" ਨੂੰ। ਮੈਂ ਆਪ ਤਾਂਗੇ ਵਿੱਚ ਲਿਜਾਂਦਿਆਂ ਦੇਖਿਆ ਹੈ।" ਕੁੱਝ ਦਿਨਾਂ ਬਾਹਦ ਅਸੀ ਅੰਮ੍ਰਿਤਸਰ ਸਰਦਾਰ ਜੀ ਨੂੰ ਮਿਲਣ ਗਏ। ਉਹ ਭਰਪੂਰ ਖ਼ੁਸ਼ੀ ਵਿੱਚ ਸਨ। ਚਿਹਰੇ ਤੇ ਇਕ ਨੂਰ ਸੀ ਜੋ ਪਹਿਲਾਂ ਨਹੀ ਸੀ ਦੇਖਿਆ। ਥੋੜ੍ਹੇ ਦਿਨਾ ਬਾਹਦ ਉਹ ਲਾਹੌਰ ਦੇ ਕਿਲੇ ਵਿਚ ਭੇਜ ਦਿਤੇ ਗਏ। ਅਜਿਹੀ ਹਾਲਤ ਵਿੱਚ ਤਰਨਤਾਰਨ ਤੋਂ ਜ਼ਿਲਾ ਰਾਵਲਪਿੰਡੀ ਦੇ ਪਿੰਡ ਮਲਕਪੁਰ ਜਾਣਾ ਨੀਯਤ ਹੋਇਆ। ਓਥੇ ਮੇਰੇ ਨਾਨਕੇ ਸਨ। ਜਦ ਮਾਤਾ ਜੀ ਨੇ ਮੇਰੇ ਵਾਸਤੇ ਸਰਟੀਫ਼ਿਕੇਟ ਮੰਗਿਆਂ ਤਾਂ ਮਾਸਟਰ ਜੀ ਨੇ "ਚੌਥੀ ਜਮਾਤ" ਪਾਸ ਦਾ ਦੇ ਦਿਤਾ। ਮਲਕਪੁਰ ਪਹੁੰਚ ਕੇ ਕੋਈ ਸਕੂਲ ਨਾ ਲਭਾ। ਪੰਜ ਛੇ ਮੀਲ ਤੇ ਇਕ ਨਗਰ ਸੀ "ਸਾਗਰੀ" ਉਥੇ ਅੱਠ ਜਮਾਤਾਂ ਦਾ ਸਰਕਾਰੀ ਸਕੂਲ ਸੀ। ਉਥੇ ਪੰਜਵੀਂ ਵਿਚ "ਫ਼ਾਰਸੀ" ਪੜ੍ਹਨੀ ਸ਼ੁਰੂ ਕੀਤੀ। ਉਹ ਮੈਨੂੰ ਬੜੀ ਚੰਗੀ ਲਗਦੀ ਸੀ। ਤਰਨਤਾਰਨ ਉਸ ਛੋਟੀ ਜਮਾਤ ਤਕ ਦੋਸਤ ਕਿਹੜੇ ਬਣਨੇ ਸਨ। ਕੋਈ ਨਹੀ ਸਨ ਬਣੇ। ਉਥੋਂ ਆ ਕੇ ਸਾਰਾ ਖਿਆਲ ਤਾਂ ਕੈਦ ਪਿਤਾ ਜੀ ਵਲ ਰਹਿੰਦਾ ਸੀ ਦੋਸਤ ਕੀ ਬਣਨੇ ਸਨ ? ਸਵੇਰੇ ਪੰਜ ਵਜੇ ਉਠ ਕੇ ਬੀਆਬਾਨ ਪੰਜ ਛੇ ਮੀਲ ਛੋਟੀ ਜਹੀ ਉਮਰ ਵਿਚ ਇਕਲਿਆਂ ਤੁਰ ਕੇ ਜਾਣਾ — ਦੁਪਹਿਰ ਵੇਲੇ ਸਖ਼ਤ ਧੁਪ ਵਿਚ ਵਾਪਸ ਆਉਂਦਿਆਂ ਤ੍ਰੇਹ ਲਗਣੀ ਤਾਂ ਪਗ ਲਾਹ ਕੇ ਕਿਸੇ "ਜਲਿਹਾਰੀ" ਵਿੱਚ ਡਬੋਣੀ ਤੇ ਚੂਸ ਲੈਣੀ। ਜਲਿਹਾਰੀਆਂ ਸਨ ਜਿਨ੍ਹਾਂ ਵਿਚ ਪੀਣ ਵਾਲਾ ਪਾਣੀ ਇਕਠਾ ਕੀਤਾ ਹੁੰਦਾ ਸੀ।

ਸਰਦਾਰ ਜੀ ਤਕਰੀਬਨ ਸਾਢੇ ਤਿਨ ਸਾਲ ਬਾਹਦ ਰਿਹਾ ਹੋ ਕੇ ਆਏ। ਪਰਵਾਰ ਵਾਪਸ ਪਰਤਿਆ। ਤਰਨਤਾਰਨ ਵੀ ਪੰਜਵੀਂ ਜਮਾਤ ਵਿਚ ਹੀ ਦਾਖਲ ਹੋਇਆ। ਇਕਲਿਆਂ ਸੋਚਵਾਨ ਰਹਿਣ ਦੀ ਆਦਤ ਸੀ। ਦੋਸਤ ਨੌਵੀਂ ਜਮਾਤ ਤਕ ਕੋਈ ਨਹੀ ਬਣੇ ਸਨ।

ਅੰਗਰੇਜ਼ੀ ਸ਼ੁਰੂ ਤੋਂ ਆਉਂਦੀ ਸੀ। ਹਿਸਾਬ ਵਿਚ ਹਰ ਵਾਰ ਤਕਰੀਬਨ (ਜ਼ੀਰੋ) 0 ਹੀ ਹੁੰਦਾ ਸੀ। ਪਤਾ ਨਹੀ ਸਾਲਾਨਾ ਇਮਤਿਹਾਨ ਵਿਚ ਕਿਵੇਂ ਪਾਸ ਹੋ ਜਾਂਦਾ ਸਾਂ। ਦਸਵੀਂ ਚੰਗੇ ਨੰਬਰ ਲੈ ਕੇ ਪਾਸ ਕੀਤੀ ਸੀ। ਕੋਰਸ ਦੀਆਂ ਕਿਤਾਬਾਂ ਯਾਦ ਨਹੀ। ਕਿਤਾਬਾਂ ਪੜ੍ਹਨ ਵਲ ਧਿਆਨ ਨਹੀ ਸੀ। ਘਰ ਵਿੱਚ ਰੋਟੀ ਤਾਂ ਮਿਲਦੀ ਸੀ ਜੇ ਪਾਠ ਕੀਤਾ ਹੋਵੇ। ਉਸ ਪਾਬੰਦੀ ਤੋਂ ਸਿਵਾ ਕੋਈ ਪਾਬੰਦੀ ਨਹੀ ਸਾਂ ਮੰਨਦਾ।

ਕਵਿਤਾ ਮੇਰੇ ਨਾਲ ਕਿਧਰੇ ਅੰਦਰਵਾਰ ਜੰਮੀ। ਮਿਹਨਤ ਕਰ ਕੇ ਲਿਖੀ ਹੋਈ ਕਵਿਤਾ ਸਰੇਸ਼ਟ ਨਹੀ ਹੁੰਦੀ। ਕਵਿਤਾ ਲੱਖ ਆਕਾਸ਼ਾਂ ਪਾਤਾਲਾਂ ਕੋਟਨ ਕੋਟ ਸ੍ਰਿਸ਼ਟੀਆਂ ਦੀ ਸੁਚਤਾ ਦਾ ਗਾਇਨ ਹੁੰਦੀ ਹੈ। ਗੁਰਬਾਣੀ ਕਵਿਤਾ ਨਹੀ ਹੈ — ਗੁਰਬਾਣੀ ਪਾਰਬ੍ਰਹਮ

ਦੇ ਆਪਣੀ ਵਿਆਖਿਆ ਕਰਦਿਆਂ ਆਪਣੇ ਵਾਸਤੇ ਪਿਆਰ ਉਤਪੰਨ ਕਰਨ ਦੀ ਬਖ਼ਸ਼ਸ਼ ਹੈ। ਗੁਰਬਾਣੀ ਬਾਰੇ "ਨਾਨਕ ਸਾਇਰ" ਆਪ ਫੁਰਮਾਂਦੇ ਹਨ :

"ਘੜੀਐ ਸਬਦ ਸਚੀ ਟਕਸਾਲ"

ਪਰਮ ਪਿਆਰੇ ਚਉਥੇ ਗੁਰੂ ਨਾਨਕ, ਗੁਰੂ ਰਾਮਦਾਸ ਜੀ ਸਪਸ਼ਟ ਕਰਦੇ ਹਨ :

"ਮੈ ਆਪਹੁ ਬੋਲ ਨਾ ਜਾਣਦਾ, ਮੈ ਕਹਿਆ ਸਭ ਹੁਕਮਾਉ ਜੀਓ" ਉਚ ਕੋਟੀ ਦੀ ਕਵਿਤਾ ਉਹ ਹੁੰਦੀ ਹੈ ਜੋ ਅਚਾਨਕ ਇਕੋ ਵਾਰੀ ਕਵੀ ਦੇ ਮੂੰਹੋਂ ਨਿਕਲ ਜਾਏ ਅਤੇ ਜੋ ਕਵੀ ਤੇ ਵਾਪਰ ਰਿਹਾ ਹੋਵੇ ਉਸ ਦੀ ਲਖਾਇਕ ਹੋਵੇ। ਉਤਮ ਸੁਚੇ ਕਾਵਿ ਬੋਲ ਆਤਮਾ ਦੀ ਬੋਲੀ ਹੁੰਦੇ ਹਨ। ਉਹਨਾਂ ਦੀ ਸਮਝ ਵੀ ਉਸੇ ਆਤਮਾ ਨੂੰ ਆ ਸਕਦੀ ਹੈ ਜੋ ਕਵਿਤਾ ਦੇ ਸੋਮੇ – ਕਵੀ – ਜਿਨੀ ਹੀ ਉਚੀ ਹੋਵੇ। ਕੋਈ ਦਸ ਬਾਰਾ ਸਾਲ ਦੀ ਉਮਰ ਵਿਚ ਕਵਿਤਾ ਪਰਕਾਸ਼ਮਾਨ ਹੋਣੀ ਸ਼ੁਰੂ ਹੋ ਗਈ ਸੀ। ਅੰਗਰੇਜ਼ੀ ਵਿੱਚ ਵੀ ਲਿਖੀ ਜਾਂਦੀ ਸੀ। ਕਾਵਿ-ਸਰੋਦ ਆਪਣੀ ਬੋਲੀ ਆਪ ਚੁਣਦਾ ਹੈ। ਮੇਰੇ ਪਾਸ ਪੁਰਾਣੀ ਕਾਪੀ ਵੀ ਹੈ ਜਿਸ ਵਿਚ ਕਵਿਤਾਵਾਂ ਨਕਲ ਕੀਤੀਆਂ ਹੋਈਆਂ ਹਨ।

(1) ਬਾਣੀ ਸਿਰਫ਼ ਜਪੁਜੀ ਸਾਹਿਬ ਯਾਦ ਕੀਤੀ ਸੀ।

(2) ਕੋਈ ਕਿਤਾਬਾਂ ਆਪਣੇ ਵਲ ਨਹੀ ਸਨ ਖਿਚਦੀਆਂ।

(3) ਮਹਾਰਾਜ ਦੀ ਤਾਬਿਆ ਤਾਂ ਤਕਰੀਬਨ ਹਾਈ ਕੋਰਟ ਤੋਂ ਰੀਟਾਇਰ ਹੋਣ ਤੋਂ ਉਪ੍ਰੰਤ ਬੈਠਾ ਸਾਂ।

(4) ਏਨਾ ਯਾਦ ਹੈ ਕਿ ਗੁਰਪੁਰਬਾਂ ਦੇ ਸਮੇ ਕਿਤੇ ਚੁਣੇ ਜਾਦੇ ਸਨ ਤੇ ਮੈ ਕਾਨੇ ਦੀ ਡੰਡੀ ਦੇ ਉਪਰ ਲਗਾ ਹਮੇਸ਼ਾ ਜੋ ਕਿਤਾ ਚੁਣਦਾ ਸਾਂ ਉਸ ਉਪਰ ਬੜਾ ਸੁੰਦਰ ਛਪਿਆ ਹੁੰਦਾ ਸੀ : "ਸਚੇ ਮਾਰਗ ਚਲਦਿਆ ਉਸਤਤ ਕਰੇ ਜਹਾਨ।"

"ਅਰਥਾਂ" ਬਾਰੇ ਅੰਤਰ ਆਤਮਾ ਦੀ ਆਵਾਜ਼ ਨੇ ਕਿਹਾ ਸੀ ਕਿਸੇ ਤੋਂ ਨਾ ਪੁਛਣਾ ! ਉਸ ਤੋਂ ਬਾਹਦ ਕਹਿਣ ਲਗੇ "ੴ" ਦੇ ਅਰਥ "ਪਰਮਾਤਮਾ ਇਕ ਹੈ" ਨਾ ਮੁਕੰਮਲ ਹਨ। ਅਰਥ ਦਸੇ ਗਏ। "ਉਹ ਇਕ ਹੈ ਜਿਸ ਵਿਚੋਂ ਸਭ ਆਕਾਰ ਪਰਗਟ ਹੁੰਦੇ ਹਨ, ਜੋ ਸਭਨਾ ਦੀ ਪਾਲਨਾ ਕਰਦਾ ਹੈ, ਸਾਰੇ ਹੀ ਜਿਸ ਵਿੱਚ ਲੀਨ ਹੋ ਜਾਂਦੇ ਹਨ।" ਕਿਸ ਤਰ੍ਹਾਂ ਦਸਾਂ ? ਮੇਰਾ ਸਾਰਾ ਆਸਰਾ ਕੋਈ "ਅਦ੍ਰਿਸ਼ਟਮਾਨ" ਸੀ। ਮੇਰਾ ਕਦੇ ਵੀ ਸਿਆਸਤ ਨਾਲ ਕੋਈ ਤਅਲਕ ਨਾ ਹੋਇਆ। ਕੋਈ ਡਰਾਇੰਗ ਦਾ ਜਾਂ ਤਰਖਾਣਾ ਕੰਮ ਨਾ ਸਿਖਿਆ। ਖੇਡਾਂ ਵਿਚੋਂ ਕਿਤੇ ਨੌਵੀਂ ਜਮਾਤ ਵਿਚ ਬੈਡਮਿੰਟਨ ਪਸੰਦ ਆਈ – ਉਹੀ ਖੇਡਦਾ ਸਾਂ। ਲੀਡਰਾਂ ਦੇ ਦਰਸ਼ਨ ਹੋ ਜਾਂਦੇ ਸਨ। ਉਨਾ ਨਾਲ ਵਡੀ ਉਮਰ ਵਿਚ ਵਕੀਲ ਬਣਨ ਤੋ ਬਾਹਦ ਵਾਹ ਪਿਆ। ਕਵਿਤਾ ਕਦੇ ਗਾਈ ਨਹੀ ਪੜ੍ਹੀ ਜਾਂਦੀ ਸੀ। ਤੁਕਬੰਦੀ ਦਾ ਪਤਾ ਹੀ ਨਹੀ ਕੀ ਹੁੰਦੀ ਹੈ। ਮੇਰੇ ਪਾਸ ਬਹੁਤ ਪੁਰਾਣੀ ਕਾਪੀ ਪਈ ਹੈ ਜਿਸ ਵਿਚ ਕਵਿਤਾਵਾਂ ਲਿਖੀਆਂ ਹੋਈਆਂ ਹਨ। ਉਸ ਦੇ ਬਾਹਰ "7 ਮਈ, 1933" ਲਿਖਿਆ ਹੈ। ਬਾਹਰ ਲਿਖਿਆ ਹੈ : "ਚੰਨ ਠਰਵੇਂ ਰੰਗ ਰੰਗੀ ਰਾਤੋਂ, ਨੀ ਮੈਂ ਸੌ ਦਿਨ ਚਿਟੇ ਵਾਰਾਂ"। ਫਿਰ ਅੰਗਰੇਜ਼ੀ ਵਿਚ ਲਿਖੀਆਂ ਕਵਿਤਾਵਾਂ ਸ਼ੁਰੂ ਹੁੰਦੀਆਂ ਹਨ। ਉਨ੍ਹਾਂ ਤੋਂ ਉਪ੍ਰੰਤ ਪੰਜਾਬੀ ਦੀਆਂ। ਪਹਿਲੀ ਕਵਿਤਾ ਦੇ ਕਿਨਾਰੇ 1934 ਲਿਖਿਆ ਹੈ – ਮੇਰੀ ਅਠਾਰਾਂ ਸਾਲ ਦੀ ਉਮਰ। ਪਹਿਲੇ ਬੋਲ ਹਨ :- ਬਦਲਾਂ ਦੀ ਲੈ ਕੇ ਮੈਂ, ਚੁਨੀ ਸ਼ਰਮੀਲੀ ਨਿਕਲਾਂ। ਕਣੀਆਂ ਦੇ ਰੰਗ ਰੰਗੀ, ਰੂਪ ਰਸੀਲੀ ਨਿਕਲਾਂ। ਤੇ ਇਕ ਕਵਿਤਾ ਲੰਮੀ ਹੈ। ਸੱਚ ਜਾਣਨਾ ਕਵਿਤਾ

ਮਜਬੂਰ ਕਰਦੀ ਸੀ ਤਾਂ ਲਿਖੀ ਜਾਂਦੀ ਸੀ। ਕਵੀ ਦਰਬਾਰਾਂ ਤੇ ਪੜ੍ਹਨ ਵਾਲੀਆਂ ਵੀ ਕਾਫ਼ੀ ਸੋਚਣ ਤੋਂ ਉਪ੍ਰੰਤ ਲਿਖਦਾ ਸਾਂ। ਇਸ ਨਿਮਾਣੇ ਦਾ ਉਸਤਾਦ ਸਿਰਫ਼ ਪਾਰਬ੍ਰਮ ਸੀ – ਇਸਦੀ ਇੱਕ ਕਹਾਣੀ ਹੈ। ਉਹ ਮਾਂ ਹੈ ਉਹੀ ਪਿਤਾ ਹੈ। ਆਸਰਾ ਆਪਣੇ ਅਰਸ਼ੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ। ਕਵਿਤਾਵਾਂ ਸੁਣਾਦਾ ਨਹੀਂ ਸਾਂ। ਤਰਨਤਾਰਨ ਕਿਸੇ ਕੁੜੀ ਨਾਲ ਖਿਚ ਨਹੀ ਪਈ। ਕੁੜਮਾਈ 1931 ਵਿਚ ਹੋ ਗਈ ਸੀ। ਅਮਰ ਜੀ ਨੂੰ ਦੇਖਣ ਤੇ ਜੀਅ ਜ਼ਰੂਰ ਕਰਦਾ ਸੀ। ਹੋਰ ਜਦ ਪੁਛੋਗੇ ਲਿਖ ਭੇਜਾਂਗਾ।

22-3-1998

ਤੁਸੀਂ ਜੋ ਵੀ ਹਸੀਜਾ ਸਾਹਿਬ ਨੂੰ ਕਹੋ ਠੀਕ ਹੈ। ਏਥੋਂ ਕੁੱਝ ਮਿਲਣ ਦੀ ਉਮੀਦ ਇਕ ਸੁਪਨਾ ਹੀ ਜਾਪਦੀ ਹੈ।

ਆਪਣੀ ਸਿਹਤ ਬਾਰੇ ਤੁਸਾਂ ਕੁੱਝ ਨਹੀਂ ਦਸਿਆ। ਉਪਰੇਸ਼ਨ ਤੋਂ ਉਪ੍ਰੰਤ ਕਮਜ਼ੋਰੀ ਜ਼ਰੂਰੀ ਹੈ ਪਰ ਕੋਸ਼ਸ਼ ਕਰਦਾ ਹਾਂ ਕਿ ਕੁੱਝ ਤੁਰ ਲਵਾਂ।

ਇਸ ਪੋਸਟ ਕਾਰਡ ਦੇ ਬਾਅਦ ਅਸੀਮ ਚੁੱਪ ਵਰਤ ਗਈ।

**ਅੰਤਿਕਾ** : ਦਿੱਲੀ ਹਾਈ ਕੋਰਟ ਦੇ ਜੱਜ ਦੀ ਪਦਵੀ ਤੋਂ ਰੀਟਾਇਰ ਹੋ ਕੇ ਸ. ਪ੍ਰੀਤਮ ਸਿੰਘ ਸਫ਼ੀਰ ਨੇ ਵਕਾਲਤ ਕਰ ਕੇ ਪੈਸੇ ਇਕੱਠੇ ਕਰਨ ਦੀ ਥਾਂ ਪੁਸਤਕ-ਰਚਨਾ ਵੱਲ ਆਪਣਾ ਸਾਰਾ ਧਿਆਨ ਸੇਧਿਤ ਕੀਤਾ। ਜਨਮ ਤਾਂ ਇਨ੍ਹਾਂ ਦਾ ਰਾਵਲਪਿੰਡੀ ਜ਼ਿਲ੍ਹੇ ਦੇ ਇਕ ਪਿੰਡ ਮਲਕਪੁਰ ਵਿਚ 14.4.1916 ਨੂੰ ਹੋਇਆ, ਪਰ ਜੀਵਨ ਦਾ ਬੜਾ ਵੱਡਾ ਭਾਗ ਪੂਰਬੀ ਪੰਜਾਬ ਤੇ ਦਿੱਲੀ ਵਿਚ ਬਿਤਾਇਆ। ਵਕਾਲਤ ਵਿਚ ਸਫਲ ਹੋਣ ਦੇ ਨਾਲ ਨਾਲ, ਇਨ੍ਹਾਂ ਨੇ ਪੰਜਾਬੀ ਕਵਿਤਾ ਦੇ ਖੇਤਰ ਵਿਚ ਆਪਣੀ ਨਿਵੇਕਲੀ ਸ਼ੈਲੀ ਤੇ ਆਮ ਸ਼ਾਇਰੀ ਨਾਲੋਂ ਵੱਖਰੇ ਵਿਸ਼ੇ-ਵਸਤੂ ਵਾਲੀ ਗੰਭੀਰ ਰਚਨਾ ਵੱਲ ਵਧੇਰੇ ਧਿਆਨ ਦਿੱਤਾ। ਇਨ੍ਹਾਂ ਦੀ ਸੁਰਤ, ਆਪਣੇ ਹੋਰ ਕਈ ਸਮਕਾਲੀਆਂ ਵਾਂਗ, ਮਾਰਕਸ-ਮੁਖੀ ਨਾ ਹੋ ਕੇ ਗੁਰੂ-ਚਰਨਾਂ ਉੱਤੇ ਟਿਕੀ ਰਹੀ। ਇਨ੍ਹਾਂ ਨੂੰ ਸਾਹਿੱਤ ਅਕਾਡਮੀ, ਦਿੱਲੀ ਵੱਲੋਂ 1983 ਵਿਚ *ਅਨਿਕ ਬਿਸਥਾਰ* ਉੱਤੇ ਸਰਬੋਤਮ ਇਨਾਮ ਮਿਲਿਆ। ਇਸੇ ਤਰ੍ਹਾਂ ਪੰਜਾਬ ਸਰਕਾਰ, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਤੇ ਪੰਜਾਬੀ ਅਕਾਡਮੀ, ਦਿੱਲੀ ਵੱਲੋਂ ਵੀ ਉੱਚੇ ਸਨਮਾਨ ਮਿਲੇ।

ਇਨ੍ਹਾਂ ਦੀਆਂ ਕੁੱਝ ਕਿਤਾਬਾਂ ਦੇ ਨਾਂ ਇਹ ਹਨ :

*ਕੱਤਕ ਕੂੰਜਾਂ* (1941, 45, 79); *ਪਾਪ ਦੇ ਸੋਹਿਲੇ* (1942); *ਰਕਤ ਬੂੰਦਾਂ* (1946); *ਅਨਿਕ ਬਿਸਥਾਰ* (1980); *ਆਪੇ ਬਹੁਰੰਗੀ* (1998); *ਮੇਰੀ ਸਾਹਿੱਤਕ ਸ੍ਵੈਜੀਵਨੀ* (1993); *The Tenth Master* (1983), ਆਦਿ।

# ਰਾਮ ਸਿੰਘ*

ਜਦੋਂ ਰਾਮ ਸਿੰਘ ਮੈਨੂੰ ਪਹਿਲੀ ਵਾਰ ਮਿਲਿਆ, ਉਦੋਂ ਉਹ 'ਬਾਬਾ' ਬਣ ਚੁੱਕਾ ਸੀ।

ਸਰੀਰ ਇਕਹਿਰਾ ਤੇ ਸਿੱਧਾ : ਢਾਈ ਕੁ ਇੰਚ ਹੋਰ ਕੱਦ ਕੱਢਿਆ ਹੁੰਦਾ ਤਾਂ ਛੇ ਫੁੱਟਾ ਲਮਢੀਂਗ ਅਖਵਾਉਂਦਾ; ਖੁੱਲ੍ਹੀ ਬੱਕਰ-ਦਾੜ੍ਹੀ; ਮੁੱਛਾਂ, ਆਪਣੀ ਹੰਗਤਾ ਗਵਾ ਕੇ, ਖੱਬਿਓਂ-ਸਜਿਓਂ ਦਾੜ੍ਹੀ ਦੇ ਵੇਗ ਵਿਚ ਲੀਨ ਹੁੰਦੀਆਂ; ਅੰਦਰ ਤੇ ਬਾਹਰ ਇੱਕੋ ਜਿਹਾ ਝਾਕਣ ਵਾਲੀਆਂ ਐਨਕ-ਕੱਜੀਆਂ ਘੋਖਵੀਆਂ ਅੱਖਾਂ; ਆਮ ਮੁਦਰਾ ਅੰਤਰ-ਧਿਆਨੀ ਗੰਭੀਰਤਾ ਵਾਲੀ, ਜਿਸ ਵਿਚ ਮੋਹਕ ਖੇੜੇ ਵਿਚ ਬਦਲ ਸਕਣ ਦੀ ਫ਼ੌਰੀ ਸਮਰੱਥਾ ਮੌਜੂਦ; ਕਦੇ ਨਾ ਖੁਰ ਸਕਣ ਵਾਲਾ ਪੱਕ-ਮਜੀਠੀ ਰੰਗ; ਬੋਲ ਧੀਮਾ, ਜਿਵੇਂ 'ਸਪਤ ਪਾਤਾਲ' ਵਿੱਚੋਂ ਨਿਕਲ ਰਿਹਾ ਹੋਵੇ; ਬਾਣਾ, ਚਿੱਟੇ ਖੱਦਰ ਦਾ—ਤਿੰਨ, ਸਾਢੇ ਤਿੰਨ ਗਜ਼ ਦੀ ਛੋਟੇ ਬਰ ਵਾਲੇ ਚਿੱਟੇ ਖੱਦਰ ਦੀ ਪੱਗ; ਵੱਖੀਆਂ ਵੱਲ ਰੱਖੇ ਬੋਝਿਆਂ ਵਾਲਾ, ਸੰਤਾਂ ਦੇ ਮੇਚ ਦਾ, ਕੁੱਝ ਢਿੱਲਾ ਕੁੜਤਾ ਤੇ ਤੰਗ ਪਜਾਮਾ, ਜਿਸ ਨੂੰ ਖੁੱਲ੍ਹ-ਤੰਗਾ ਵੀ ਕਿਹਾ ਜਾ ਸਕਦਾ ਸੀ; ਰੁਮਾਲ ਵੀ ਸ਼ੁੱਧ ਖਾਦੀ ਦਾ ਤੇ ਚਿੱਟਾ, ਜੋ ਤਹਿ ਕਰ ਕੇ ਉਸ ਨੇ ਹਮੇਸ਼ਾ ਆਪਣੇ ਕੋਲ ਰੱਖਿਆ ਹੁੰਦਾ—ਇਹੋ ਜਿਹਾ ਹੁੰਦਾ ਸੀ ਹਨਾਲ ਵਿਚ ਬਾਬਾ ਰਾਮ ਸਿੰਘ, ਜਿਸ ਨੂੰ ਮੈਂ ਪਹਿਲੀ ਵਾਰ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਮਿਲਿਆ ਤੇ ਇਹੀ ਨੁਹਾਰ ਵੇਖਦਾ ਆਇਆ ਹਾਂ ਪਿਛਲੇ ਤਕਰੀਬਨ ਛੇ ਦਹਾਕਿਆਂ ਤੋਂ। ਸਿਆਲ ਵਿਚ ਕੇਵਲ ਦੋ ਹੋਰ ਨਗਾਂ ਦਾ ਵਾਧਾ ਹੋ ਜਾਂਦਾ ਸੀ—ਇਕ ਖੱਦਰ ਭੰਡਾਰ ਤੋਂ ਲਈ ਠੁੱਲ੍ਹੀ ਗਰਮ ਪੱਟੀ ਦਾ ਅਚਕਨ-ਨੁਮਾ 'ਸਿਆਲਕੋਟ' ਤੇ ਦੂਜੇ ਗ਼ੈਰ-ਮਸ਼ੀਨੀ ਗਰਮ ਜਰਾਬਾਂ ਦਾ ਜੋੜਾ।

ਜ਼ੋਲੋਟੋ ਇੰਡਸਟ੍ਰੀਜ਼, ਜਲੰਧਰ ਦੇ ਚਾਲਕ, ਸਰਦਾਰ ਮੋਹਨ ਸਿੰਘ 'ਵਫ਼ਾ', ਰਾਮ ਸਿੰਘ ਹੁਰਾਂ ਦੇ ਹਾਣੀ ਤੇ ਬਾਲ-ਸਖਾ ਹਨ। ਜਦੋਂ ਮੈਂ ਉਨ੍ਹਾਂ ਨੂੰ ਕਾਲਜ ਤੋਂ ਪਹਿਲੇ ਦੀ ਬਾਬਾਣੀ ਕਹਾਣੀ ਬਾਰੇ ਪੁੱਛਿਆ ਤਾਂ ਉਨ੍ਹਾਂ ਕਿਹਾ :

> ਰਾਮ ਸਿੰਘ ਤਾਂ ਜੀ, ਜਨਮ ਤੋਂ ਈ 'ਬਾਬਾ' ਸੀ। ਅਸੀਂ ਸਾਰੇ ਗਲੀ-ਮੁਹੱਲੇ ਤੇ ਸਕੂਲ ਵਾਲੇ, ਉਸ ਨੂੰ 'ਬਾਬਾ' ਈ ਕਹਿੰਦੇ ਸਾਂ—ਆਪਣੀ ਉਮਰ ਤੋਂ ਵੱਧ ਸਿਆਣੀਆਂ ਗੱਲਾਂ ਜੁ ਕਰਦਾ ਸੀ। ਰੱਜ ਕੇ ਭਲਾ ਮਾਣਸ—ਕਿਸੇ ਨਾਲ ਉਲਝਣਾ ਨਹੀਂ, ਝਗੜਨਾ ਨਹੀਂ। ਦੂਜਿਆਂ ਦੇ ਕੰਮ ਹੱਸ ਕੇ ਖ਼ੁਸ਼ ਹੋ ਕੇ ਕਰਨੇ। ਜਦੋਂ ਉਸ ਦੇ ਹਾਣੀ ਕੁੜੀਆਂ ਪਿੱਛੇ ਭੱਜੇ ਫਿਰਦੇ ਸਨ, ਉਹ ਜਪੁਜੀ ਤੇ ਸੁਖਮਨੀ ਦੇ ਸੂਖਮ ਅਰਥ ਸਮਝਣ ਲਈ ਚਿੱਟ-ਦਾੜ੍ਹੀਆਂ ਕੋਲ ਜਾਂ ਗੁਰੂ ਰਾਮਦਾਸ

---

* *ਆਰਸੀ*, ਨਵੀਂ ਦਿੱਲੀ, ਜਨਵਰੀ, 1998 ਵਾਲੇ ਅੰਕ ਵਿਚ ਛਪਿਆ।

ਲਾਇਬ੍ਰੇਰੀ ਦੀ ਕਿਸੇ ਨੁੱਕਰ ਵਿਚ ਬੈਠਾ ਮਿਲਦਾ। ਅਸੂਲ ਪਾਲਣ ਵੇਲੇ ਆਪਣੇ ਨਫ਼ੇ-ਨੁਕਸਾਨ ਵੱਲੋਂ ਬੇਪਰਵਾਹ ਹੋ ਜਾਂਦਾ। ਆਪਣੀ ਧੁਨ ਦਾ ਬੜਾ ਈ ਪੱਕਾ ਹੁੰਦਾ ਸੀ। ਬੋਲ ਮੂੰਹੋਂ ਕੱਢਣਾ ਮਿੱਠਾ ਪਰ ਤੋਲ ਕੇ। ਨਿੰਦਿਆ-ਚੁਗਲੀ ਵਾਲੀ ਸੰਗਤ ਤੋਂ ਬਚਦਾ। ਮਠਿਆਈ ਹੁੰਦੀ, ਭਾਵੇਂ ਫਲ, ਛਕਦਾ ਵੰਡ ਕੇ। ਤੁਸੀਂ ਦੱਸੋ, ਇਹੋ ਜਿਹੇ ਲੱਛਣਾਂ ਵਾਲੇ ਮੁੰਡੇ ਨੂੰ ਉਸ ਦੇ ਹਾਣੀ 'ਬਾਬਾ' ਨਾ ਕਹਿੰਦੇ ਤਾਂ ਕੀ ਕਹਿੰਦੇ ? ਮੁੰਡਿਆਂ-ਖੁੰਡਿਆਂ ਵਾਲੀ ਤਾਂ ਉੱਕਾ ਕੋਈ ਗੱਲ ਹੈ ਈ ਨਹੀਂ ਸੀ ਉਸ ਵਿਚ। ਜਿਉਂ ਜਿਉਂ ਉਮਰ ਵਧਦੀ ਗਈ, ਉਸ ਦੇ ਬਾਬੇਪੁਣੇ ਵਿਚ ਵੀ ਵਾਧਾ ਈ ਹੁੰਦਾ ਗਿਐ। ਜਗ ਤੋਂ ਨਿਆਰਾ ਬੰਦੈ ਰਾਮ ਸਿੰਘ, ਪਰ ਜਿਹੋ ਜਿਹਾ ਵੀ ਹੈ, ਹੈ ਬੇਹੱਦ ਪਿਆਰਾ, ਸਿੱਧਾ-ਸਾਦਾ, ਭੋਲਾ-ਭਾਲਾ, ਧਰਮੀ ਤੇ ਇਤਬਾਰੀ।

ਜਦੋਂ ਰਾਮ ਸਿੰਘ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲ ਹੋਇਆ, ਉਦੋਂ ਪ੍ਰੋਫ਼ੈਸਰ ਨਿਰੰਜਨ ਸਿੰਘ ਹੁਰਾਂ ਨੂੰ, ਜੋ ਉਥੇ ਕੈਮਿਸਟਰੀ ਵਿਭਾਗ ਦੇ ਮੁਖੀ ਸਨ, ਰਾਮ ਸਿੰਘ ਦੀ ਸਕੂਲੀ ਅੱਲ ਬਾਰੇ ਕੋਈ ਪਤਾ ਨਹੀਂ ਸੀ, ਪਰ ਹੈਰਾਨੀ ਦੀ ਗੱਲ ਹੈ ਕਿ ਉਨ੍ਹਾਂ ਨੇ ਵੀ ਉਸ ਨੂੰ 'ਬਾਬਾ ਜੀ' ਕਹਿਣਾ ਸ਼ੁਰੂ ਕਰ ਦਿੱਤਾ। ਫੇਰ ਤਾਂ ਰਾਮ ਸਿੰਘ ਹੁਰੀਂ ਰਜਿਸਟਰਡ 'ਬਾਬੇ' ਬਣ ਗਏ। ਬਹੁਤਿਆਂ ਨੂੰ, ਕਾਹਲ ਵਿਚ, ਉਸ ਦਾ ਅਸਲ ਨਾਂ ਔੜਦਾ ਹੀ ਨਹੀਂ ਸੀ, ਭਾਵੇਂ ਮੌਕੇ ਦੀ ਮੰਗ 'ਰਾਮ ਸਿੰਘ' ਵਾਲੇ ਸੰਬੋਧਨ ਦੀ ਹੀ ਹੁੰਦੀ। ਉਹ ਉਸ ਨੂੰ 'ਬਾਬਾ' ਹੀ ਬੁਲਾਉਂਦੇ। ਰਾਮ ਸਿੰਘ ਨੂੰ, ਕਿਸੇ ਵੀ ਬਹਿਸ ਵਿਚ, ਆਪਣੇ ਪੱਖ ਉੱਤੇ ਬੜਾ ਚੀੜ੍ਹਾ ਪਹਿਰਾ ਦੇਣ ਦੀ ਆਦਤ ਹੈ, ਇਸ ਕੰਮ ਵਿਚ ਘੱਟ ਭਾਵੇਂ ਮੈਂ ਵੀ ਨਹੀਂ ਸਾਂ ਹੁੰਦਾ ਪਰ ਉਸ ਦਾ ਮੁਕਾਬਲਾ ਬਿਲਕੁਲ ਨਹੀਂ ਸਾਂ ਕਰ ਸਕਦਾ। ਮੈਂ ਜਦ ਕਦੀ ਉਸ ਦੀ ਚੀੜ੍ਹ ਉੱਤੇ ਚਿੜ ਜਾਵਾਂ, ਉਦੋਂ ਭਾਵੇਂ 'ਰਾਮ ਸਿੰਘ ਜੀ' ਕਹਿ ਕੇ ਬੁਲਾਵਾਂ, ਵਰਨਾ ਇਕ ਵਾਰੀ ਦੋਸਤ ਬਣ ਜਾਣ ਪਿੱਛੋਂ, 'ਬਾਬਾ' ਜਾਂ 'ਬਾਬਾ ਜੀ' ਕਹਿ ਕੇ ਹੀ ਬੁਲਾਉਂਦਾ ਆਇਆ ਹਾਂ। ਰਾਮ ਸਿੰਘ ਆਪ ਵੀ ਇਸ ਵਿਆਪਕ ਸੰਬੋਧਨ ਨੂੰ ਖ਼ੁਸ਼ੀ ਨਾਲ ਪ੍ਰਵਾਨ ਕਰਦਾ ਆਇਆ ਹੈ। ਪਰ ਹੁਣ ਜਦ ਤੋਂ ਨੌਜਵਾਨ ਕੁੜੀਆਂ-ਮੁੰਡਿਆਂ ਨੇ ਮੈਨੂੰ ਵੀ 'ਬਾਬਾ ਜੀ' ਸੰਬੋਧਨ ਨਾਲ ਨਿਵਾਜਣਾ ਸ਼ੁਰੂ ਕਰ ਦਿੱਤਾ ਹੈ, ਮੈਂ ਰਾਮ ਸਿੰਘ ਹੁਰਾਂ ਨੂੰ 'ਬਾਬਾ' ਕਹਿਣਾ ਛੱਡਦਾ ਜਾ ਰਿਹਾ ਹਾਂ!

ਮੈਟ੍ਰਿਕ ਵਿਚ ਵਜ਼ੀਫ਼ਾ ਲੈਣ ਦੇ ਬਾਅਦ ਰਾਮ ਸਿੰਘ ਖ਼ਾਲਸਾ ਕਾਲਜ ਵਿਚ ਦਾਖ਼ਲ ਹੋਇਆ। ਏਥੇ ਉਹ ਬੀ.ਐਸ-ਸੀ. (ਕੈਮਿਸਟਰੀ ਆਨਰਜ਼ ਸਕੂਲ) ਵਿਚ ਪੜ੍ਹ ਰਿਹਾ ਸੀ ਤੇ ਉਸ ਦੇ ਅਧਿਆਪਕਾਂ ਦਾ ਖ਼ਿਆਲ ਇਹ ਸੀ ਕਿ ਯੂਨੀਵਰਸਿਟੀ ਵਿਚ ਪਹਿਲੀ ਪੁਜ਼ੀਸ਼ਨ ਲਵੇਗਾ ਪਰ ਕਾਲਜ ਦੇ ਇਤਿਹਾਸ ਵਿਚ ਸਭ ਤੋਂ ਲੰਮੇ ਅਰਸੇ ਲਈ ਚੱਲਣ ਵਾਲੀ ਹੜਤਾਲ ਦੇ ਚੱਕਰ ਵਿਚ ਉਹ ਵੀ ਫਸ ਗਿਆ। ਭਾਈ ਜੋਧ ਸਿੰਘ ਕਾਲਜ ਦੇ ਪ੍ਰਿੰਸੀਪਲ ਸਨ। ਉਨ੍ਹਾਂ ਦੀ ਸਿਫ਼ਾਰਸ਼ ਉੱਤੇ ਪ੍ਰੋ. ਨਿਰੰਜਨ ਸਿੰਘ ਤੇ ਉਨ੍ਹਾਂ ਦੇ ਕੁੱਝ ਸਾਥੀਆਂ ਨੂੰ ਕਾਲਜ ਤੋਂ ਕੱਢ ਦਿੱਤਾ ਗਿਆ ਸੀ ਤੇ ਵਿਦਿਆਰਥੀਆਂ ਵੱਲੋਂ ਹੜਤਾਲ ਇਨ੍ਹਾਂ ਦੀ ਬਹਾਲੀ ਲਈ ਕੀਤੀ ਗਈ ਸੀ। ਇਹ ਹੜਤਾਲ ਛੇ ਮਹੀਨੇ ਚੱਲ ਕੇ ਠੁੱਸ ਹੋ ਗਈ। ਪ੍ਰੋ. ਨਿਰੰਜਨ ਸਿੰਘ ਤੇ ਉਨ੍ਹਾਂ ਦੇ ਸਾਥੀ ਪ੍ਰੋਫ਼ੈਸਰਾਂ ਨੂੰ ਕਾਲਜ ਛੱਡਣਾ ਪਿਆ। ਲਾਹੌਰ ਵਿਚ ਸਿੱਖ ਨੈਸ਼ਨਲ ਕਾਲਜ ਦੀ ਉਸਾਰੀ ਇਸੇ ਕੱਢ-ਕਢਾਈ ਦਾ ਨਤੀਜਾ ਸੀ। ਖ਼ਾਲਸਾ ਕਾਲਜ ਤੋਂ ਵਿਹਲੇ ਹੋਏ ਸਾਰੇ ਪ੍ਰੋਫ਼ੈਸਰ ਸਾਹਿਬਾਨ ਤੇ ਕੁੱਝ ਵਿਦਿਆਰਥੀ, ਨਿਰੰਜਨ ਸਿੰਘ

ਹੁਰਾਂ ਦੀ ਪ੍ਰਿੰਸੀਪਲੀ ਹੇਠ, ਏਸ ਕਾਲਜ ਵਿਚ ਖਪਾ ਲਏ ਗਏ। ਹੜਤਾਲ ਨੇ ਨਿਰੰਜਨ ਸਿੰਘ ਹੁਰਾਂ ਦੇ ਏਸ ਅਨਿੰਨ ਭਗਤ ਰਾਮ ਸਿੰਘ ਦੇ ਆਨਰਜ਼ ਸਕੂਲ ਤੇ ਅੱਗੋਂ ਸਾਇੰਸ ਦੇ ਖੇਤਰ ਵਿਚ ਅਧਿਆਪਨ ਤੇ ਖੋਜ ਦੇ ਸਾਰੇ ਸੁਫ਼ਨਿਆਂ ਦਾ ਭੋਗ ਪਾ ਦਿੱਤਾ ਸੀ। ਸੋ ਸਾਧਾਰਨ ਬੀ.ਐਸ-ਸੀ. ਕਰਨ ਪਿੱਛੋਂ ਰਾਮ ਸਿੰਘ ਨੇ ਏਸੇ ਕਾਲਜ ਵਿਚ ਅੰਗਰੇਜ਼ੀ ਦੀ ਐਮ.ਏ. ਕਲਾਸ ਵਿਚ ਦਾਖ਼ਲਾ ਲੈ ਲਿਆ। ਇਹ ਗੱਲ 1938 ਦੀ ਹੈ। ਸਬੱਬ ਨਾਲ ਮੈਂ ਵੀ ਏਸ ਕਾਲਜ ਵਿਚ ਏਸੇ ਸਾਲ ਦਾਖ਼ਲ ਹੋਇਆ ਤੇ ਇਸ ਤਰ੍ਹਾਂ ਮੌਕਾ-ਮੇਲ ਬਣਿਆ ਰਾਮ ਸਿੰਘ ਤੇ ਮੇਰੇ ਨਿਤ-ਪੀਡੇ ਹੁੰਦੇ ਸੰਬੰਧਾਂ ਦਾ। ਕਲਾਸ ਵਿਚ ਜਿਹੜੇ ਹਮਾਤੜ ਸਾਥੀ ਸਨ, ਉਨ੍ਹਾਂ ਨਾਲ ਮੇਰਾ ਖ਼ਾਸਾ ਨੇੜ ਬਣ ਗਿਆ ਪਰ ਜਿਗਰੀ ਦੋਸਤੀ ਬਣੀ ਕੇਵਲ ਤਿੰਨਾਂ ਨਾਲ—'ਰਾਮ ਸਿੰਘ', 'ਰੂਸ' ਤੇ 'ਫ਼ਲਾਸਫ਼ਰ'। ਜ਼ਿੰਦਗੀ ਦੇ ਸਫ਼ਰ ਵਿਚ 'ਰੂਸ' ਦੀ ਦੋਸਤੀ ਜਿਗਰੀ ਸਾਬਤ ਨਾ ਹੋਈ ਤੇ 'ਫ਼ਲਾਸਫ਼ਰ' ਛੇਤੀ ਚੜ੍ਹਾਈ ਕਰ ਗਿਆ। ਸੋ ਹਾਲ ਦੀ ਘੜੀ, ਅਸੀਂ ਦੋ ਕਾਇਮ ਹਾਂ, ਭਾਵੇਂ ਧੁਰ ਤੋਂ 'ਸਦੜੇ ਨਿਤ ਪਵੰਨਿ'।

ਬਾਬਾ, ਹਰ ਰੋਜ਼ ਦਰਬਾਰ ਸਾਹਿਬ ਦੇ ਨੇੜਿਓਂ, ਆਪਣੇ ਸਾਈਕਲ ਉੱਤੇ ਆਇਆ-ਜਾਇਆ ਕਰਦਾ ਸੀ। ਮੈਂ ਹੋਸਟਲ ਵਿਚ ਰਹਿੰਦਾ ਸਾਂ, ਇਸ ਲਈ ਸਾਡੇ ਮੇਲ ਦਾ ਪਿੜ, ਆਮ ਤੌਰ ਉਤੇ, ਕਲਾਸ ਵਿਚ, ਲਾਇਬ੍ਰੇਰੀ ਵਿਚ, ਜਾਂ ਗਰਾਊਂਡ ਵਿਚ, ਕਿਸੇ ਰੁੱਖ ਦੇ ਥੱਲੇ ਹੀ ਬੱਝਦਾ। ਉਹ ਮੇਰੇ ਹੋਸਟਲ ਦੇ ਕਮਰੇ ਵਿਚ ਸ਼ਾਇਦ ਕਦੀ ਵੀ ਨਹੀਂ ਸੀ ਵੜਿਆ ਤੇ ਮੇਰਾ ਉਸ ਦੇ ਘਰ ਜਾਣ ਦਾ ਬਹੁਤ ਘੱਟ ਸਬੱਬ ਬਣਿਆ ਪਰ ਇਕ ਵਾਰ ਦਾ ਜਾਣਾ ਹੁਣ ਤਕ ਚੇਤੇ ਹੈ। ਰਾਮ ਸਿੰਘ ਦੇ ਮਾਤਾ ਜੀ ਨੇ ਪਾਲਕ ਦੇ ਸਾਬਤ ਪੱਤੇ, ਅਸਲੋਂ ਪਤਲੇ ਵੇਸਣ ਦੇ ਘੋਲ ਵਿੱਚੋਂ ਲੰਘਾ ਕੇ ਤਵੇ ਉੱਤੇ ਤਲੇ ਸਨ ਤੇ ਰੋਟੀ ਦੇ ਨਾਲ ਪਾਪੜ ਵਾਂਗ ਖਾਣ ਲਈ ਦਿੱਤੇ ਸਨ। ਉਹ ਮੈਨੂੰ ਬੜੇ ਹੀ ਸੁਆਦ ਲੱਗੇ ਸਨ। ਉਸ ਦਿਨ ਵੀ ਅਸੀਂ ਬਾਬੇ ਦੇ ਘਰ ਜਾਣ ਜਾਂ ਉਥੇ ਜਾ ਕੇ ਰੋਟੀ ਖਾਣ ਦਾ ਮਨ ਬਣਾ ਕੇ ਨਹੀਂ ਸਾਂ ਗਏ। ਬਾਬਾ ਮੈਨੂੰ ਆਪਣੇ ਸਾਈਕਲ ਦੇ ਪਿੱਛੇ ਬਿਠਾ ਕੇ ਕਿਸੇ ਕੰਮ ਸ਼ਹਿਰ ਲੈ ਗਿਆ ਸੀ। ਫਿਰਦਿਆਂ-ਫਿਰਦਿਆਂ ਦੇਰ ਹੋ ਗਈ ਤਾਂ ਉਹ ਰੋਟੀ ਲਈ ਘਰ ਲੈ ਗਿਆ। ਰੋਟੀ ਪਿੱਛੋਂ ਉਹ ਮੈਨੂੰ ਉਸੇ ਸਾਈਕਲ ਉੱਤੇ ਖ਼ਾਲਸਾ ਕਾਲਜ ਛੱਡਣ ਗਿਆ ਤੇ ਮੁੜ ਕੇ ਓਸੇ ਸਾਈਕਲ ਉੱਤੇ ਹੀ ਘਰ ਵੀ ਪਹੁੰਚਿਆ। ਉਸ ਦਿਨ ਮੈਨੂੰ ਪਿੱਛੇ ਬਿਠਾ ਕੇ ਕੋਈ 20 ਮੀਲ ਦੀ ਢੁਆਈ ਕੀਤੀ ਹੋਵੇਗੀ, ਬਾਬੇ ਨੇ, ਮੇਰੀ ਵਗਾਰ ਤਾਂ ਭਲਾ ਕਦੀ-ਕਦਾਈਂ ਦੀ ਸੀ, ਪਰ ਉਹ ਖ਼ਬਰੇ ਇਹੋ ਜਿਹੀਆਂ ਕਿੰਨੀਆਂ ਵਗਾਰਾਂ ਨਿੱਤ ਕੱਟਦਾ ਸੀ ? ਇਕ ਦਿਨ ਉਸ ਨੇ ਦੱਸਿਆ ਸੀ ਕਿ, ਕਦੀ ਕਦੀ, ਉਸ ਨੂੰ ਆਪਣੇ ਸਾਈਕਲ ਉੱਤੇ ਸੌ ਸੌ ਮੀਲ ਦਾ ਪੈਂਡਾ ਵੀ ਕੱਢਣਾ ਪਿਆ ਸੀ! ਧੰਨ ਸੀ ਬਾਬਾ ਤੇ ਧੰਨ ਸੀ ਉਸ ਦਾ ਸਾਈਕਲ। ਮੇਰੇ ਲਈ ਤਾਂ ਰਾਮ ਸਿੰਘ ਦਾ ਇਹ ਵਫ਼ਾਦਾਰ ਸਾਈਕਲ ਬੜੀ ਇਤਿਹਾਸਿਕ ਸਵਾਰੀ ਸਾਬਤ ਹੋਇਆ ਸੀ ਕਿਉਂਕਿ ਇਸ ਦੇ ਤੇ ਇਸ ਦੇ ਚਾਲਕ ਨਾਲ ਮੇਰੇ ਜੀਵਨ ਦੀਆਂ ਕੁੱਝ ਬੜੀਆਂ ਹੀ ਅਹਿਮ ਘਟਨਾਵਾਂ ਜੁੜ ਗਈਆਂ ਸਨ।

ਮਸਲਨ, ਇਕ ਦਿਨ ਬੱਤੀਆਂ ਜਗ ਰਹੀਆਂ ਸਨ ਜਦੋਂ ਮੈਂ ਜੀ.ਟੀ. ਰੋਡ ਤੋਂ ਖ਼ਾਲਸਾ ਕਾਲਜ ਦੇ ਬਾਹਰਲੇ ਗੇਟ ਦੇ ਅੰਦਰ ਵੱਲ ਮੁੜਿਆ। ਮੇਰੀ ਨਜ਼ਰ ਸਾਈਕਲ ਉੱਤੇ ਸਵਾਰ ਬਾਬੇ ਉੱਤੇ ਪੈ ਗਈ, ਜੋ ਵਾਹੋ-ਦਾਹੀ ਪੈਡਲ ਮਾਰਦਾ, ਅੰਦਰੋਂ ਬਾਹਰ ਵੱਲ ਧਾ ਰਿਹਾ ਸੀ। ਮੈਂ ਅਵਾਜ਼ ਦੇ ਕੇ ਖੜਾ ਤਾਂ ਕਰ ਲਿਆ ਪਰ ਉਹ ਅਸਾਧਾਰਨ ਕਾਹਲ ਵਿਚ ਸੀ। ਇਕ ਪੈਰ ਦਾ ਪੱਬ ਭੁੰਜੇ ਟਿਕਾ ਕੇ ਗੱਦੀ ਉੱਤੇ ਬੈਠੇ-ਬੈਠੇ ਨੇ ਦੱਸਿਆ, "ਪੰਜਾਬ ਗਿਆਨੀ

ਕਾਲਜ ਦੇ ਪ੍ਰਿੰਸੀਪਲ ਨਿਹਾਲ ਸਿੰਘ 'ਰਸ' ਹੁਰੀਂ ਮੈਨੂੰ ਉਡੀਕ ਰਹੇ ਨੇ। ਕੱਲ੍ਹ ਹੈ ਅਖ਼ੀਰਲਾ ਦਿਨ। 'ਰਸ' ਹੁਰਾਂ 'ਗਿਆਨੀ' ਦੇ ਫ਼ਾਰਮ ਸਵੇਰੇ ਸਵੇਰੇ ਲਹੌਰ ਲੈ ਕੇ ਜਾਣੇ ਨੇ ਤੇ ਮੈਂ ਹੁਣੇ ਪੁਚਾਣੈ ਆਪਣਾ ਫ਼ਾਰਮ ਉਨ੍ਹਾਂ ਕੋਲ।"

ਮੈਂ ਪੁੱਛਿਆ, "ਬਾਬਾ! ਤੂੰ 'ਗਿਆਨੀ' ਦਾ ਇਮਤਿਹਾਨ ਦੇਣੈਂ ?"

"ਆਹੋ!"

"ਪਰ ਤੂੰ ਅੱਗੇ ਤਾਂ ਕਦੀ ਗੱਲ ਈ ਨਹੀਂ ਕੀਤੀ। ਮੈਂ ਵੀ ਫ਼ਾਰਮ ਭਰ ਦੇਂਦਾ।" ਮੈਂ ਐਵੇਂ, ਬਿਨਾਂ ਮਤਲਬ, ਸਿਰਫ਼ ਗੱਲ ਕਰਨ ਦੀ ਖ਼ਾਤਰ ਗੱਲ ਕੀਤੀ।

ਤੁਰ ਜਾਣ ਦੀ ਥਾਂ, ਅੱਗੋਂ ਬਾਬਾ ਬੋਲਿਆ, "ਹਾਲੇ ਕੀ ਵਿਗੜਿਐ ? ਜਿਥੇ ਮੈਂ ਫ਼ਾਰਮ ਭਰਾਂਗਾ ਉਥੇ ਤੂੰ ਵੀ ਭਰ ਦੇਈਂ। ਚੱਲ, ਬੈਠ ਪਿੱਛੇ।"

ਤੇ ਮੈਂ, ਬਿਨਾਂ ਕੁੱਝ ਸੋਚੇ-ਸਮਝੇ ਉੱਛਲ ਕੇ ਉਸ ਦੇ ਚੱਲਦੇ ਸਾਈਕਲ ਦੇ ਕੈਰੀਅਰ ਉੱਤੇ ਬੈਠ ਗਿਆ। ਬਾਬੇ ਨੇ 'ਰਸ' ਹੁਰਾਂ ਦੇ ਗਿਆਨੀ ਕਾਲਜ ਦੇ ਥੱਲੇ, ਬਜ਼ਾਰ ਵਿਚ ਹੀ, ਸਾਈਕਲ ਟਿਕਾਇਆ ਤੇ ਅਸੀਂ ਦੋਵੇਂ ਪੌੜੀਆਂ ਚੜ੍ਹ ਗਏ। ਗਿਆਨੀ ਜੀ ਆਪਣੀ ਸੁਨੱਖੀ ਸੁਪਤਨੀ ਨੂੰ ਨਾਲ ਲਾ ਕੇ ਫ਼ਾਰਮਾਂ ਦਾ ਢੇਰ ਸਵਾਹਰਾ ਕਰ ਰਹੇ ਸਨ। ਬਾਬਾ ਜੀ ਦਾ ਫ਼ਾਰਮ ਉਨ੍ਹਾਂ ਸਰਸਰੀ ਜਿਹੀ ਨਿਗਾਹ ਮਾਰ ਕੇ ਰੱਖ ਲਿਆ। ਫੇਰ ਮੇਰੀ ਗੱਲ ਤੁਰੀ। 'ਰਸ' ਹੁਰਾਂ ਇਕ ਖ਼ਾਲੀ ਫ਼ਾਰਮ ਮੇਰੇ ਹੱਥ ਫੜਾਇਆ ਤੇ ਕੁਰਸੀ ਵੱਲ ਇਸ਼ਾਰਾ ਕਰ ਦਿੱਤਾ। ਮੈਂ ਬੈਠ ਗਿਆ ਪਰ ਆਪਣਾ ਤੇ ਆਪਣੇ ਪਿਤਾ ਦਾ ਨਾਂ ਭਰ ਕੇ ਉਨ੍ਹਾਂ ਦੇ ਮੂੰਹ ਵੱਲ ਵੇਖਣ ਲੱਗ ਪਿਆ।

ਮੈਂ ਕਿਹਾ, "ਐਸ ਵੇਲੇ ਤਾਂ ਏਹੀ ਦੋ ਖ਼ਾਨੇ ਭਰ ਸਕਦਾਂ।"

ਹੱਸਦੇ ਹੋਏ ਪ੍ਰਿੰਸੀਪਲ 'ਰਸ' ਹੁਰਾਂ ਕਿਹਾ, "ਕੋਈ ਗੱਲ ਨਹੀਂ, ਤੁਸੀਂ ਐਥੇ ਦਸਖ਼ਤ ਕਰ ਦਿਉ।"

ਮੈਂ ਦੱਸੀ ਹੋਈ ਥਾਂ ਉੱਤੇ ਦਸਖ਼ਤ ਕਰ ਦਿੱਤੇ। ਉਨ੍ਹਾਂ ਨੇ ਦਸਖ਼ਤ ਦੇ ਥੱਲੇ ਆਪਣੇ ਕਾਲਜ ਦੀ ਮੁਹਰ ਲਾ ਦਿੱਤੀ ਤੇ ਮੇਰੇ ਵੱਲ ਨੂੰ ਮੂੰਹ ਕਰ ਕੇ ਬੋਲੇ, "ਇਸ ਫ਼ਾਰਮ ਦੀ ਫ਼ੀਸ ਅਸੀਂ ਪੂਰੀ ਭਰ ਦੇਣੀ ਐਂ, ਇਸ ਲਈ ਯੂਨੀਵਰਸਿਟੀ ਵਾਲੇ ਇਸ ਦੇ ਸਾਰੇ ਖ਼ਾਨੇ ਭਰਾਉਣ ਲਈ ਮੈਨੂੰ ਮੋੜ ਦੇਣਗੇ। ਤੁਸੀਂ ਫ਼ਲਾਣੀ ਫ਼ਲਾਣੀ ਸੂਚਨਾ ਮੈਨੂੰ ਹਫ਼ਤੇ ਦੇ ਅੰਦਰ-ਅੰਦਰ ਲਿਖ ਕੇ ਦੇ ਜਾਣਾ ਜਾਂ ਕਿਸੇ ਦੇ ਹੱਥ ਭੇਜ ਦੇਣੀ। ਫੇਰ ਮੈਂ ਆਪੇ ਵੇਖ ਲਾਂਗਾ।"

ਮੈਂ ਕਿਹਾ, "ਫ਼ੀਸ ਵੀ ਉਦੋਂ ਈ ਪਹੁੰਚ ਜਾਏਗੀ।"

'ਰਸ' ਹੁਰਾਂ ਕਿਹਾ, "ਠੀਕ ਐ।"

ਬਾਬਾ ਤੇ ਮੈਂ, ਉਦੋਂ ਫ਼ਿਫ਼ਥ ਈਅਰ ਜਾਂ ਐਮ.ਏ. ਦਾ ਪਹਿਲਾ ਸਾਲ ਮੁਕਾ ਰਹੇ ਸਾਂ। ਉਨ੍ਹਾਂ ਦਿਨਾਂ ਵਿਚ ਯੂਨੀਵਰਸਿਟੀ ਦਾ ਐਮ.ਏ. ਦਾ ਇਮਤਿਹਾਨ ਦੋ ਸਾਲਾਂ ਪਿੱਛੋਂ ਇਕੱਠਾ ਹੁੰਦਾ ਸੀ। ਗਿਆਨੀ ਦਾ ਇਮਤਿਹਾਨ ਅਸਾਂ ਦੁਹਾਂ ਦਿੱਤਾ। ਬਾਬੇ ਨੇ ਤਾਂ ਪਾਸ ਹੋਣਾ ਹੀ ਸੀ, ਅਜੀਬ ਗੱਲ ਇਹ ਹੋਈ ਕਿ ਮੈਂ ਵੀ ਪਾਸ ਹੋ ਗਿਆ, ਜਿਸ ਨੇ ਪੰਜਾਬੀ ਨਾ ਕਿਸੇ ਸਕੂਲ ਵਿਚ ਪੜ੍ਹੀ ਸੀ ਤੇ ਨਾ ਬਾਕਾਇਦਾ ਤੌਰ ਉੱਤੇ ਘਰ ਵਿਚ ਹੀ ਪੜ੍ਹੀ ਸੀ। ਹੁਣ ਪਿਛਾਂਹ ਵੱਲ ਤੱਕਦਾ ਹਾਂ ਤਾਂ ਹੈਰਾਨ ਹੁੰਦਾ ਹਾਂ ਕਿ ਜੇ ਬਾਬੇ ਨੇ ਮੈਨੂੰ, ਉਸ ਡੂੰਘੀ ਸ਼ਾਮ ਨੂੰ, ਆਪਣੇ ਸੁਲੱਖਣੇ ਸਾਈਕਲ ਉੱਤੇ ਪੰਜ ਸੱਤ ਮੀਲ ਦਾ ਝੂਟਾ ਨਾ ਦਿੱਤਾ ਹੁੰਦਾ ਤਾਂ ਮੈਂ ਪੰਜਾਬੀ ਪੜ੍ਹਾਉਣ ਵਾਲੇ ਪਾਸੇ ਪੈ ਹੀ ਨਹੀਂ ਸਾਂ ਸਕਦਾ। ਪੰਜਾਬੀ ਦਾ ਐਮ.ਏ. ਦਾ ਇਮਤਿਹਾਨ ਤਾਂ ਹੁੰਦਾ ਹੀ ਨਹੀਂ ਸੀ, ਸੋ ਯੂਨੀਵਰਸਿਟੀ ਨੇ ਪਹਿਲਾਂ ਬੀ.ਏ. ਦੇ ਨਾਲ

ਤੇ ਬਾਅਦ ਵਿਚ ਕਿਸੇ ਵੀ ਐਮ.ਏ./ਐਮ.ਐਸ-ਸੀ. ਦੇ ਨਾਲ, ਗਿਆਨੀ ਦੀ ਸਨਦ ਦੀ ਸ਼ਰਤ ਪੰਜਾਬੀ ਦੇ ਲੈਕਚਰਾਰਾਂ ਲਈ ਜ਼ਰੂਰੀ ਬਣਾਈ ਹੋਈ ਸੀ। ਬਾਬੇ ਦੀ ਮਿਹਰਬਾਨੀ ਤਾਂ ਮੰਨਦਾ ਹੀ ਹਾਂ, ਪਰ ਮੇਰੇ ਉੱਤੇ ਉਸ ਦੇ ਸਾਈਕਲ ਦੀ ਮਿਹਰਬਾਨੀ ਵੀ ਘੱਟ ਨਹੀਂ ਸੀ।

ਮੇਰੇ ਵਿਆਹ ਵੇਲੇ ਵੀ ਇਹੀ ਸਾਈਕਲ ਬਹੁੜਿਆ ਸੀ। ਅੰਮ੍ਰਿਤਸਰ ਦੀ ਜ਼ਿਲ੍ਹਾ ਜੇਲ ਦੇ ਕੁਆਟਰਾਂ ਤੋਂ ਜੰਞ ਨੇ ਖ਼ਾਲਸਾ ਕਾਲਜ ਦੇ ਕੁਆਟਰਾਂ ਤਕ ਜਾਣਾ ਸੀ। ਜਾਣ ਵਾਲੇ ਅਸੀਂ ਕੁਲ ਅੱਠ-ਦਸ ਕੁ ਨਗ ਸਾਂ। ਬੜੇ ਆਰਾਮ ਨਾਲ ਦੋ ਟਾਂਗਿਆਂ ਵਿਚ ਸਾਰੇ ਸਮਾ ਗਏ। ਬਾਬਾ ਆਪਣੇ ਸਾਈਕਲ ਉੱਤੇ ਸੀ ਤੇ ਮੈਂ ਉਸ ਦੇ ਅੱਗੇ ਹੈਂਡਲ ਤੇ ਗੱਦੀ ਦੇ ਵਿਚਕਾਰ ਫ਼ਰੇਮ ਦੇ ਸਿੱਧੇ ਡੰਡੇ ਉੱਤੇ ਦੋਵੇਂ ਲੱਤਾਂ ਖੱਬੇ ਪਾਸੇ ਲਮਕਾ ਕੇ ਸਜਿਆ ਹੋਇਆ ਸਾਂ। ਛਾਉਣੀ ਵਾਲੀ ਸੜਕ ਤੋਂ ਮਾਸਟਰਾਂ ਦੇ ਕੁਆਟਰਾਂ ਦੇ ਪਿਛਵਾੜੇ ਖੁੱਲ੍ਹਣ ਵਾਲੇ ਬੂਹੇ ਤਕ, ਬਾਬਾ ਮੈਨੂੰ, ਜਾਂ ਕਹਿ ਲਉ ਲਾੜੇ ਨੂੰ, ਢੋਈ ਗਿਆ। ਟਾਂਗੇ ਵੀ ਉਥੇ ਪਹੁੰਚ ਗਏ। ਕਿਸੇ ਬੈਂਡ ਵਾਜੇ ਨੇ ਸਾਡੀ ਅਗਵਾਈ ਨਹੀਂ ਸੀ ਕਰਨੀ; ਕੋਈ ਸਜਿਆ-ਫਬਿਆ ਘੋੜਾ/ਘੋੜੀ ਨਹੀਂ ਸੀ; ਮੈਂ ਕੋਈ ਸਿਹਰਾ ਨਹੀਂ ਸੀ ਬੰਨ੍ਹਿਆ ਹੋਇਆ ਤੇ ਨਾ ਤਿੰਨ-ਫ਼ੁੱਟੀ ਕਿਰਪਾਨ ਹੀ ਫੜੀ ਹੋਈ ਸੀ। ਜਿਹੜੀ ਪੈਂਟ ਤੇ ਕਮੀਜ਼ ਮੈਂ ਰੋਜ਼ ਪਾਉਂਦਾ ਸਾਂ, ਉਸ ਦਿਨ ਵੀ ਮੈਂ ਉਹੀ ਬਸਤਰ ਪਾਏ ਹੋਏ ਸਨ। ਇਹ ਸੀ ਬਾਬੇ ਦੇ ਸਾਈਕਲ ਦੀ ਦੂਜੀ ਇਤਿਹਾਸਿਕ ਸੇਵਾ, ਜਿਸ ਲਈ ਮੈਂ ਬਾਬੇ ਤੇ ਉਸ ਦੇ ਸਾਈਕਲ ਦਾ ਇਹਸਾਨਮੰਦ ਹਾਂ। ਜੇ ਸਿਹਰਿਆਂ ਤੇ ਕਲਗ਼ੀਆਂ ਵਾਲਾ ਬਣ ਕੇ ਜਾਂਦਾ ਤਾਂ ਫੇਰਿਆਂ ਤੋਂ ਪਹਿਲਾਂ ਸਾਈਕਲ ਦੇ ਝੂਟਿਆਂ ਦਾ ਸੁਆਦ ਕਿਵੇਂ ਮਾਣ ਸਕਦਾ ਸਾਂ ?

ਤੇ ਤੀਜੀ ਸੇਵਾ ਤਾਂ, ਇਕ ਤਰ੍ਹਾਂ, ਉੱਪਰਲੀਆਂ ਦੁਹਾਂ ਤੋਂ ਵੀ ਵੱਡੀ ਸੀ। ਜੇ ਉਸ ਵੇਲੇ ਕਿਤੇ ਪੰਚਰ ਹੋ ਜਾਂਦਾ ਜਾਂ ਚੇਨ ਉਤਰ ਜਾਂਦੀ ਜਾਂ ਬ੍ਰੇਕ ਹੀ ਜਾਮ ਹੋ ਜਾਂਦੀ ਤਾਂ ਅੱਜ ਬਾਬੇ ਨੂੰ ਤੇ ਮੈਨੂੰ ਗੁਜ਼ਰਿਆਂ ਪੂਰੇ ਪੰਜਾਹ ਵਰ੍ਹੇ ਹੋ ਜਾਣੇ ਸਨ! ਸੰਨ ਸੰਤਾਲੀ ਦੇ ਘੋਰ ਲਹੂ-ਲਿੱਬੜੇ ਦਿਨ ਸਨ—ਛੁਰੇਬਾਜ਼ੀ ਦੀਆਂ, ਅੱਗ ਲਾਉਣ ਦੀਆਂ ਵਾਰਦਾਤਾਂ ਨਾਲ ਅਖ਼ਬਾਰ ਭਰੇ ਹੁੰਦੇ ਸਨ। ਐਨ ਉਸ ਤੱਤੇ ਮੌਸਮ ਵਿਚ, ਅਸੀਂ ਦੋਵੇਂ, ਪਤਾ ਨਹੀਂ ਕਾਲਜ ਦਾ ਕਿਹੜਾ ਕੰਮ ਭੁਗਤਾ ਕੇ, ਚੰਗੜ ਮਹੱਲੇ ਵਿੱਚੋਂ ਲੰਘ ਰਹੇ ਸਾਂ। ਉਦੋਂ ਅਸੀਂ ਦੋਵੇਂ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਚ ਲੱਗੇ ਹੋਏ ਸਾਂ—ਬਾਬਾ ਸਿੱਖ ਧਰਮ ਦੀ ਖੋਜ ਦੇ ਆਸਣ ਉੱਤੇ ਬੈਠ ਕੇ ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਦੁਆਲੇ ਹੋਇਆ ਰਹਿੰਦਾ ਸੀ ਤੇ ਮੈਂ ਪੰਜਾਬੀ ਤੇ ਫ਼ਾਰਸੀ ਪੜ੍ਹਾਉਣੀ ਹੁੰਦੀ ਸੀ। ਕਾਲਜ ਦੇ ਬਿਲਕੁਲ ਨਾਲ-ਲੱਗਦੀ ਆਬਾਦੀ ਸੀ ਸੁਆਮੀ ਨਗਰ ਤੇ ਉਸ ਦੇ ਪਿਛਵਾੜੀ, ਥੋੜੀ ਵਿੱਥ ਉੱਤੇ, ਚੰਗੜ ਮਹੱਲਾ ਸ਼ੁਰੂ ਹੋ ਜਾਂਦਾ ਸੀ। ਇਹ ਸਾਰਾ ਇਲਾਕਾ ਮੁਸਲੱਕਾ ਸੀ। ਸਾਡੇ ਕੋਲ ਸਵਾਰੀ ਉਹੀ ਬਾਬੇ ਵਾਲੀ ਦੋ-ਚੱਕਰੀ ਸੀ ਤੇ ਇਸ ਦਾ ਚਾਲਕ ਵੀ, ਸਦਾ ਵਾਂਗ, ਬਾਬਾ ਰਾਮ ਸਿੰਘ ਆਪ ਸੀ। ਕੈਰੀਅਰ ਨਾਲੋਂ ਡੰਡੇ ਉੱਤੇ ਬੈਠੀ ਸਵਾਰੀ ਨੂੰ ਢੋਣਾ ਬਾਬੇ ਨੂੰ ਸੌਖਾ ਲੱਗਦਾ ਸੀ ਤੇ ਕੈਰੀਅਰ ਉੱਤੇ ਪਿੱਛੇ ਬੈਠਣ ਨਾਲੋਂ ਅੱਗੇ ਡੰਡੇ ਉੱਤੇ ਬੈਠਣਾ ਮੈਨੂੰ ਵੀ ਵਧੇਰੇ ਭਾਉਂਦਾ ਸੀ। ਅਸੀਂ ਦੋਵੇਂ ਜਦੋਂ ਵੀ ਇਕੱਠੇ ਹੁੰਦੇ ਸਾਂ, ਗੱਲਾਂ ਦਾ ਅਣਮੁੱਕ ਸਿਲਸਿਲਾ ਆਪਣੇ ਆਪ ਸ਼ੁਰੂ ਹੋ ਜਾਇਆ ਕਰਦਾ ਸੀ ਤੇ ਡੰਡੇ ਉੱਤੇ ਅੱਗੇ ਬੈਠਿਆਂ ਇਹ ਗੱਲਾਂ ਕਰਨ ਤੇ ਸੁਣਨ ਵਿਚ ਦੁਪਾਸੀ ਆਰਾਮ ਰਹਿੰਦਾ ਸੀ। ਅਸੀਂ ਸੌਂਪਿਆ ਹੋਇਆ ਕੰਮ ਮੁਕਾ ਕੇ ਮੁੜ ਰਹੇ ਸਾਂ ਕਿ ਅਚਾਨਕ ਮੇਰੀ ਨਜ਼ਰ ਸੱਜੇ ਪਾਸੇ ਉੱਸਰੀਆਂ ਦੁਕਾਨਾਂ ਦੀ ਲੜੀ ਵਿੱਚੋਂ

ਇਕ ਦਰਜ਼ੀ ਦੀ ਦੁਕਾਨ ਵਿਚ ਬੈਠੇ ਕੁੱਝ ਜੁਆਨ ਮੁੰਡਿਆਂ ਉੱਤੇ ਜਾ ਪਈ। ਜਿਸ ਟੋਇਆਂ-ਟਿੱਬਿਆਂ ਵਾਲੀ ਸੜਕ ਉੱਤੇ ਅਸੀਂ ਜਾ ਰਹੇ ਸਾਂ, ਉਸ ਤੋਂ ਇਹ ਦੁਕਾਨਾਂ ਵੀਹ-ਪੰਝੀ ਕਰਮਾਂ ਹਟਵੀਆਂ ਬਣੀਆਂ ਹੋਈਆਂ ਸਨ ਤੇ ਜਦੋਂ ਮੈਂ ਵੇਖਿਆ, ਉਦੋਂ ਦਰਜ਼ੀ ਦੀ ਦੁਕਾਨ ਦੀ ਸੇਧ ਵਿਚ ਇਕ ਖੁੱਬੀ ਜਿਹੀ ਪੁਲੀ ਸੀ, ਜਿਸ ਉੱਤੋਂ ਦੀ ਸਾਨੂੰ ਮਜਬੂਰਨ ਲੰਘਣਾ ਹੀ ਪੈਣਾ ਸੀ ਕਿਉਂਕਿ ਉਸ ਦੇ ਸੱਜੇ ਤੇ ਖੱਬੇ ਸੰਘਣੇ ਊਦੇ ਚਿੱਕੜ ਦੇ ਬੁਲਬੁਲੇ-ਛੱਡਦੇ ਖੋਭੇ ਸਨ। ਮੈਂ ਚੋਰ-ਅੱਖ ਨਾਲ ਵੇਖਿਆ ਤਾਂ ਇਕ ਮੁੰਡੇ ਦੇ ਹੱਥ ਵਿਚ ਛੁਰੀ ਲਿਸ਼ਕਦੀ ਦਿੱਸੀ। ਮੈਂ ਰਾਮ ਸਿੰਘ ਨੂੰ ਕਿਹਾ,

"ਬਾਬਾ! ਮੇਰੀ ਗੱਲ ਧਿਆਨ ਨਾਲ ਸੁਣ। ਸੱਜੇ-ਖੱਬੇ ਬਿਲਕੁਲ ਨਹੀਂ ਵੇਖਣਾ ਪਰ ਸਾਈਕਲ ਜਿੰਨਾ ਭਜਾ ਸਕਦੈਂ, ਭਜਾ ਲੈ। ਬੱਸ, ਪਿਉ ਦਾ ਸਾਰਾ ਜ਼ੋਰ ਲਾ ਦੇ। ਛੁਰੇ ਵਾਲੇ ਦਾਅ ਤਕਾ ਰਹੇ ਨੇ। ਘਬਰਾਉਣ ਦੀ ਲੋੜ ਨਹੀਂ। ਔਹ ਪੁਲੀ ਟੱਪ ਗਏ ਤਾਂ ਸਮਝੋ ਬਚ ਗਏ; ਸਾਹਮਣੇ ਮਕਾਨ ਸੁਆਮੀ ਨਗਰ ਦੇ ਈ ਦਿੱਸ ਰਹੇ ਨੇ।"

ਅਜੇ ਸਾਡੀ ਆਈ ਨਹੀਂ ਸੀ ਹੋਈ, ਏਸ ਲਈ ਹੱਲਾ ਬੋਲਣ ਵਾਲਿਆਂ ਜੱਕੋ-ਤੱਕੋ ਵਿਚ ਹੀ ਆਪਣੇ ਦੋ ਚਾਰ ਅਤਿਅੰਤ ਕੀਮਤੀ ਮਿੰਟ ਗਵਾ ਲਏ। ਉਹ ਦੁਕਾਨ ਵਿੱਚੋਂ ਉਦੋਂ ਨਿਕਲੇ ਜਦੋਂ ਅਸੀਂ ਪੁਲੀ ਪਾਰ ਕਰ ਚੁੱਕੇ ਸਾਂ ਤੇ ਹਮਲਾ-ਆਵਰਾਂ ਦੇ ਇਨ੍ਹਾਂ ਦੋ ਚਾਰ ਮਿੰਟਾਂ ਦੇ ਪਛੜੇਵੇਂ ਨੇ ਹੀ ਸਾਡੀਆਂ ਜਾਨਾਂ ਬਚਾ ਦਿੱਤੀਆਂ। ਗੁੰਡਿਆਂ ਦੇ ਜਿੰਨੇ ਕੁ ਬੋਲ ਕੰਨਾਂ ਵਿਚ ਪੈ ਸਕੇ, ਉਹ ਸਨ, "ਠਹਿਰੋ ਸਿਖੜਿਓ, ਤੁਹਾਡੀ ਮਾਂ ਦੀ.....ਤੁਹਾਡੀ ਭੈਣ ਦੀ.....।" ਗੰਦੀਆਂ ਗਾਲ੍ਹਾਂ ਦੀ ਬੁਛਾੜ ਕਰਦੇ ਉਹ ਦੌੜ ਕੇ ਆਏ, ਪਰ ਬਾਬੇ ਦੇ ਓਲਿੰਪਿਕ ਸਪੀਡ ਵਾਲੇ ਸਾਈਕਲ ਦੀ ਵਫ਼ਾਦਾਰੀ ਨੇ ਉਨ੍ਹਾਂ ਦੀ ਕੋਈ ਪੇਸ਼ ਨਾ ਜਾਣ ਦਿੱਤੀ। ਬਾਬੇ ਨੇ ਕਾਲਜ ਵਿਚ ਸਹੀ-ਸਾਲਮ ਪਹੁੰਚਾ ਕੇ ਦੰਮ ਲਿਆ।

## - 2 -

ਬਾਬਾਣੀਆਂ ਯਾਦਾਂ ਵਿੱਚੋਂ ਖ਼ਾਲਸਾ ਕਾਲਜ ਦੀ ਇਕ ਯਾਦ ਬੜੀ ਸੁਆਦਲੀ ਹੈ। ਸਿਆਲਾਂ ਵਿਚ ਬਾਬੇ ਦੇ 'ਸਿਆਲਕੋਟ' ਦੀਆਂ ਜੇਬਾਂ ਕਿਸੇ ਨਾ ਕਿਸੇ ਖ਼ੁਸ਼ਕ ਮੇਵੇ ਨਾਲ ਭਰੀਆਂ ਰਹਿੰਦੀਆਂ ਸਨ। ਉਸ ਦੇ ਜਮਾਤੀਆਂ ਨੂੰ ਉਸ ਦੇ ਇਸ ਖ਼ਜ਼ਾਨੇ ਦੀ ਪੂਰੀ ਜਾਣਕਾਰੀ ਸੀ। ਕਲਾਸ ਵਿਚ ਉਹ ਆਮ ਤੌਰ ਉੱਤੇ ਪੰਜ ਸੱਤ ਮਿੰਟ ਪੱਛੜ ਕੇ ਹੀ ਪਹੁੰਚਦਾ ਸੀ, ਸੋ ਉਸ ਨੂੰ ਜਿਹੜੀ ਕੁਰਸੀ ਖ਼ਾਲੀ ਪਈ ਹੁੰਦੀ ਉਸੇ ਵਿਚ ਸਜਣਾ ਪੈਂਦਾ ਸੀ। ਉਸ ਦੇ ਸੱਜੇ-ਖੱਬੇ ਦੇ ਗਵਾਂਢੀ, ਜੋ ਕੋਈ ਵੀ ਹੁੰਦੇ, ਉਨ੍ਹਾਂ ਨੂੰ ਪਤਾ ਹੁੰਦਾ ਸੀ ਕਿ ਤਾਕਤ ਦੇ ਕੁਦਰਤੀ ਕੈਪਸਿਊਲ ਆਪਣੇ ਅੰਦਰ ਸੁੱਟਣ ਤੋਂ ਬਿਨਾਂ ਬਾਬੇ ਕੋਲੋਂ ਰਿਹਾ ਨਹੀਂ ਜਾਣਾ। ਸੋ ਉਹ ਤਾੜਦੇ ਰਹਿੰਦੇ ਕਿ ਬਾਬਾ, ਪ੍ਰੋਫ਼ੈਸਰ ਦੀ ਅੱਖ ਬਚਾ ਕੇ, ਪਹਿਲਾ ਦਾਣਾ ਕਦੋਂ ਅੰਦਰ ਸੁੱਟਦਾ ਹੈ। ਸੱਜੇ-ਖੱਬੇ ਬੈਠੇ ਉਡੀਕਵਾਨ ਮੇਜ਼ ਦੇ ਥੱਲਿਓਂ, ਆਪਣੇ ਹੱਥਾਂ ਦੇ ਡੂਨੇ ਉਸ ਦੇ ਗੋਡਿਆਂ ਨਾਲ ਲਾ ਦੇਂਦੇ। ਬਾਬੇ ਨੇ, ਅਮਾਨਤੀ ਜਿਹੀ, ਇਕ ਇਕ ਮੁੱਠ ਡੂਨਿਆਂ ਵਿਚ ਪਾ ਦੇਣੀ। ਹੌਲੀ ਹੌਲੀ, ਪ੍ਰਸ਼ਾਦ ਦੀਆਂ ਇਹ ਗੁੱਝੀਆਂ ਮੁੱਠਾਂ, ਮੇਜ਼ ਦੇ ਥੱਲਿਓਂ-ਥੱਲੀਂ, ਸਾਰੀ ਕਲਾਸ ਵਿਚ ਫਿਰ ਜਾਂਦੀਆਂ। ਕਿਸੇ ਦਿਨ ਸੌਂਗੀ ਦਾ, ਕਿਸੇ ਦਿਨ ਪਿਸਤੇ ਦਾ, ਕਿਸੇ ਦਿਨ ਨਿਉਜ਼ਿਆਂ ਦਾ, ਕਿਸੇ ਦਿਨ ਖਾਜੇ ਦਾ ਤੇ ਕਿਸੇ ਦਿਨ ਬਦਾਮਾਂ ਦੀਆਂ ਗਿਰੀਆਂ ਦਾ, ਇਹ ਮੇਜ਼ਦੋਜ਼ ਪ੍ਰਸ਼ਾਦ ਵੰਡੀਂਦਾ ਹੀ ਰਹਿੰਦਾ। ਬਾਬਾ ਮੂੰਗਫਲੀ ਦੀਆਂ ਗਿਰੀਆਂ ਕਦੀ ਨਹੀਂ ਸੀ ਲਿਆਉਂਦਾ—ਅਖੇ ਇਨ੍ਹਾਂ ਦੀ ਸੁਗੰਧ ਉਪਰੋਂ ਤੇ ਦੁਰਗੰਧ

ਥੱਲਿਓਂ, ਆਪਣੀ ਹੋਂਦ ਦਾ ਪਤਾ ਦੇਣੋਂ ਕਦੀ ਨਹੀਂ ਟਲਦੀ ! ਰੱਬ ਜਾਣੇ ਕਿਸ ਦਾ ਘਰ ਭੰਨਦਾ ਸੀ ਬਾਬਾ, ਨਿੱਤ ਦੇ ਏਸ ਦਾਨ ਲਈ ? ਸੀ ਤਾਂ ਸਸਤਾ ਜ਼ਮਾਨਾ ਤੇ ਕੁੱਝ ਟਿਊਸ਼ਨਾਂ ਵੀ ਜ਼ਰੂਰ ਕਰਦਾ ਸੀ ਬਾਬਾ, ਪਰ ਜਿੰਨੀਆਂ ਕੁ ਦਾ ਮੈਨੂੰ ਪਤਾ ਸੀ ਉਹ ਤਾਂ ਖ਼ੁਦਾ-ਵਾਸਤੇ ਹੀ ਸਨ, ਕਮਾਈ ਵਾਸਤੇ ਨਹੀਂ। ਸਾਡੀ ਬਦਕਿਸਮਤੀ ਨੂੰ ਖ਼ੁਸ਼ਕ ਮੇਵੇ ਦਾ ਇਹ ਸਦਾ ਵਰਤ ਐਮ.ਏ. ਦੇ ਦੋਵੇਂ ਸਾਲ ਨਾ ਚੱਲ ਸਕਿਆ। ਇਕ ਦਿਨ ਸ਼ਾਇਦ ਪ੍ਰੋ. ਅਡਵਾਨੀ ਨੇ ਸਾਰੀ ਕਲਾਸ ਦੀਆਂ ਮੂੰਹ-ਚੱਕੀਆਂ ਮੱਧਮ ਪਰ ਸਮਾਨ ਰਫ਼ਤਾਰ ਨਾਲ ਚੱਲਦੀਆਂ ਤਾੜ ਲਈਆਂ ਤੇ ਸਹਿਜ ਭਾਵ ਨਾਲ ਬੋਲਿਆ, "ਜਿਹੜਾ ਪ੍ਰਸ਼ਾਦ ਸਾਰੀ ਕਲਾਸ ਨੂੰ ਮਿਲ ਸਕਦਾ ਹੈ, ਉਸ ਤੋਂ ਸਿਰਫ਼ ਮੈਨੂੰ ਹੀ ਕਿਉਂ ਵਾਂਝਾ ਰੱਖਿਆ ਜਾ ਰਿਹਾ ਹੈ ? ਮੇਰੇ ਕਿਸ ਕਸੂਰ ਕਰਕੇ ਮੇਰੇ ਨਾਲ ਇਸ ਤਰ੍ਹਾਂ ਦੀ ਕਾਣੀ ਵੰਡ ਕੀਤੀ ਗਈ ਹੈ ?" ਇਸ ਮਿੱਠੀ ਤੇ ਟੇਢੀ ਝਾੜ ਬਦਲੇ, ਉਨ੍ਹਾਂ ਦੀ ਮੁੱਠ ਮੇਵੇ ਨਾਲ ਭਰਨ ਦੀ ਥਾਂ ਬਾਬੇ ਨੇ ਆਪਣਾ ਲੰਗਰ ਸਦਾ ਲਈ ਬੰਦ ਕਰ ਦਿੱਤਾ।

## - 3 -

ਅਸੀਂ ਦੋਵੇਂ ਜਦੋਂ ਏਕਾਂਤ ਵਿਚ ਬੈਠ ਕੇ ਗੱਲਾਂ ਕਰਦੇ, ਜੇ ਉਹ ਟੇਪ ਵਿਚ ਭਰ ਲਈਆਂ ਹੁੰਦੀਆਂ ਤਾਂ ਹਰ ਸਰੋਤੇ ਨੇ ਕਹਿਣਾ ਸੀ, ਇਹ ਟੇਪਾਂ ਬਾਅਦ ਦੀਆਂ ਭਰੀਆਂ ਹੋਈਆਂ ਨਕਲੀ ਹਨ, ਅਸਲੀ ਨਹੀਂ, ਕਿਉਂਕਿ ਅਸੀਂ ਕੁੜੀਆਂ ਦੀਆਂ ਗੱਲਾਂ ਨਹੀਂ ਸਾਂ ਕਰਦੇ, ਸਿਆਸਤ ਦੀਆਂ ਹੋ ਜਾਂਦੀਆਂ ਸਨ ਪਰ ਘੱਟ-ਵੱਧ ਹੀ। ਆਪਣੇ ਪ੍ਰੋਫ਼ੈਸਰਾਂ ਤੇ ਜਮਾਤੀਆਂ ਨੂੰ ਵੀ ਕੋਈ ਖ਼ਾਸ ਨਹੀਂ ਸਾਂ ਪੁਣਦੇ। ਸਾਡੇ ਸੁਭਾਵਾਂ ਨੇ ਦੋ ਸਾਂਝੇ ਮਸਲੇ ਲੱਭ ਲਏ ਹੋਏ ਸਨ ਤੇ ਸਾਡਾ ਬਹੁਤਾ ਸਮਾਂ ਇਹੀ ਖਾ ਜਾਂਦੇ ਸਨ। ਇਕ ਸੀ ਸਿਹਤ ਦਾ ਤੇ ਦੂਜਾ ਸੀ ਪੜ੍ਹਾਈ ਦਾ। ਸਿਹਤ ਦੀ ਝੰਡੀ ਬਾਬੇ ਦੇ ਹੱਥ ਸੀ। ਉਹ ਐਲੋਪੈਥੀ ਦਾ ਵਿਰੋਧੀ ਸੀ। ਉਸ ਦੇ ਮਨਪਸੰਦ ਤਾਂ ਸੀ ਕੁਦਰਤੀ ਇਲਾਜ—ਹਵਾ, ਪਾਣੀ, ਮਿੱਟੀ, ਧੁੱਪ, ਫਲਾਂ, ਜੜ੍ਹੀਆਂ-ਬੂਟੀਆਂ ਤੇ ਫਾਕਿਆਂ, ਆਦਿ ਨੂੰ ਰੋਗ-ਨਾਸ਼ਕ ਹਥਿਆਰਾਂ ਵਜੋਂ ਵਰਤਣਾ ਜਾਂ ਫੇਰ, ਕਦੀ-ਕਦਾਈਂ, ਹੋਮੀਓਪੈਥੀ ਦੀਆਂ ਮਿੱਠੀਆਂ ਗੋਲੀਆਂ ਦਾ ਸੇਵਨ ਕਰ ਲੈਣਾ। ਮਹਾਤਮਾ ਗਾਂਧੀ ਦੀਆਂ ਕੁਦਰਤੀ ਇਲਾਜ ਨਾਲ ਸੰਬੰਧਿਤ ਕਿਤਾਬਾਂ ਖੱਦਰ ਭੰਡਾਰ ਤੋਂ ਮਿਲਦੀਆਂ ਸਨ ਪਰ ਜਿਹੜੀਆਂ ਉਥੋਂ ਨਹੀਂ ਸਨ ਮਿਲਦੀਆਂ ਉਹ ਬਾਬੇ ਦੇ ਨਿਜੀ ਸੰਗ੍ਰੈਹ ਵਿਚ ਮੌਜੂਦ ਹੁੰਦੀਆਂ ਸਨ। ਕਿਸੇ ਹੋਰ ਨਵੇਂ ਇਲਾਜ ਦੀ ਸੂਹ ਮਿਲਦੀ ਤਾਂ ਬਾਬਾ ਆ ਮੇਰੇ ਦੁਆਲੇ ਹੁੰਦਾ। ਉਨ੍ਹਾਂ ਦਿਨਾਂ ਵਿਚ ਬਾਬਾ, ਕਾਲਜ ਦੀ ਲਾਇਬ੍ਰੇਰੀ ਵਿੱਚੋਂ ਇਕ ਅਮਰੀਕਨ ਦੀ ਰਚੀ ਹੋਈ ਮੋਟੀ ਸਾਰੀ ਕਿਤਾਬ ਲੱਭ ਲਿਆਇਆ। ਇਸ ਦਾ ਨਾਂ ਸ਼ਾਇਦ 'ਫ਼ਲੈਚਰਇਜ਼ਮ' ਸੀ। ਲੇਖਕ ਨੇ ਸਿਹਤ ਬਰਕਰਾਰ ਰੱਖਣ ਲਈ ਆਪਣੇ ਨਾਂ ਉੱਤੇ ਇਕ ਪੂਰਾ ਵਾਦ ਚਲਾ ਲਿਆ ਸੀ। ਜਿਥੋਂ ਤਕ ਯਾਦ ਪੈਂਦਾ ਹੈ, ਫ਼ਲੈਚਰ ਦਾ ਮਤ ਇਹ ਸੀ ਕਿ ਖਾਣ ਦਾ ਸੰਬੰਧ ਏਨਾ ਭੁੱਖ ਨਾਲ ਨਹੀਂ ਜੋੜਨਾ ਚਾਹੀਦਾ, ਜਿੰਨਾ ਸੱਜੀ ਤੇ ਖੱਬੀ ਨਾਸ ਦੇ ਚੱਲਣ ਜਾਂ ਨਾ ਚੱਲਣ ਨਾਲ ਜੋੜਨਾ ਚਾਹੀਦਾ ਹੈ। ਦੂਜੀ ਸਿਫ਼ਾਰਸ਼ ਸੀ ਕਿ ਹਰ ਗਿਰਾਹੀ ਨੂੰ ਬੱਤੀ ਵਾਰੀ ਚਿੱਥਣ ਪਿੱਛੋਂ ਹੀ ਅੰਦਰ ਲੰਘਾਉਣਾ ਚਾਹੀਦਾ ਹੈ ਤੇ ਤੀਜੀ ਸਿਫ਼ਾਰਸ਼ ਸੀ ਕਿ ਪਰੋਸੇ ਹੋਏ ਖਾਣਿਆਂ ਵਿੱਚੋਂ ਸਭ ਤੋਂ ਸੁਆਦਲਾ ਖਾਣਾ ਸਭ ਤੋਂ ਪਹਿਲਾਂ ਖਾਣਾ ਚਾਹੀਦਾ ਹੈ, ਅਖ਼ੀਰ ਵਿਚ ਖਾਣ ਲਈ ਰੱਖ ਨਹੀਂ ਛੱਡਣਾ ਚਾਹੀਦਾ। ਕੁੱਝ ਚਿਰ ਤਾਂ ਮੈਂ ਵੀ, ਸ੍ਵਾਂਤ ਬੂੰਦ ਦੀ ਉਡੀਕ ਵਾਂਗ, ਨਾਸ ਚੱਲਣ ਦੀ ਉਡੀਕ ਵਿਚ, ਆਪਣੀ

ਲਿਵ ਦੀਨ-ਦੁਨੀਆ ਨਾਲੋਂ ਤੋੜ ਕੇ ਬੈਠਾ ਰਹਿੰਦਾ ਰਿਹਾ, ਪਰ ਇਹ ਮੇਰੇ ਵੱਸ ਦਾ ਰੋਗ ਨਹੀਂ ਸੀ। ਹਰ ਗਿਰਾਹੀ ਗਿਣ ਕੇ ਬੱਤੀ ਵਾਰੀ ਚਿੱਥਣ ਵਾਲੀ ਸ਼ਰਤ ਵੀ ਮਸਾਂ ਦੋ ਚਾਰ ਡੰਗ ਹੀ ਨਿਭ ਸਕੀ ਤੇ ਇਸੇ ਤਰ੍ਹਾਂ ਸਭ ਤੋਂ ਸੁਆਦਲੀ ਡਿਸ਼ ਨੂੰ ਪਹਿਲਾਂ ਚਟਮ ਕਰ ਜਾਣ ਵਾਲੀ ਸਿਫ਼ਾਰਸ਼ ਵੀ ਪੁਰਾਣੀ ਆਦਤ ਨੂੰ ਬਹੁਤੀ ਦੇਰ ਲਈ ਖਦੇੜ ਨਾ ਸਕੀ। ਪਰ ਬਾਬਾ ਮੇਰੇ ਨਾਲੋਂ ਕਿਤੇ ਵੱਧ ਸਿਰੜੀ ਸੀ, ਸੋ ਉਹ ਤਾਂ ਕੁੱਝ ਚਿਰ ਪੂਰਾ ਨਾਸਾਚਾਰੀਆ ਬਣਿਆ ਰਿਹਾ ਪਰ ਜਿਉਂ ਜਿਉਂ ਦੰਦਾਂ ਦੀ ਬਤੀਸੀ ਨੇ 'ਕੋਈ ਯਹਾਂ ਗਿਰਾ, ਕੋਈ ਵਹਾਂ ਗਿਰਾ' ਵਾਲਾ ਆਪ-ਹੁਦਰਾ ਵਤੀਰਾ ਅਪਣਾਉਣਾ ਸ਼ੁਰੂ ਕੀਤਾ, ਬੱਤੀ ਦੀ ਗਿਣਤੀ ਵੀ ਬਤੀਸੀ ਦੇ ਨਾਲ ਹੀ ਉੱਡ-ਪੁੱਡ ਗਈ। ਪਰ ਖ਼ੁਰਾਕ ਨਾਲ ਤਜਰਬੇ ਕਰੀ ਜਾਣ ਦਾ ਬਾਬਾ ਜੀ ਨੂੰ ਇਕ ਫ਼ਾਇਦਾ ਹੋਇਆ ਹੈ—ਉਨ੍ਹਾਂ ਦਾ ਸਰੀਰ ਇਕ ਬੈਰੋਮੀਟਰ ਬਣ ਚੁੱਕਾ ਹੈ। ਇਹ ਤਾਂ ਕਾਇਆ-ਵਿਗਿਆਨੀ ਹੀ ਜਾਣਦੇ ਹੋਣਗੇ ਕਿ ਬਾਬਾ ਜੀ ਦੇ ਵਿਸ਼ਵਾਸ ਵਿਚ ਵਹਿਮ ਕਿੰਨਾ ਹੈ ਤੇ ਸਚਾਈ ਕਿੰਨੀ ਕੁ ਹੈ ਪਰ ਇਨ੍ਹਾਂ ਨੂੰ ਇਤਬਾਰ ਹੈ ਕਿ ਫ਼ਲਾਣੀ ਖ਼ੁਰਾਕ ਉਨ੍ਹਾਂ ਨੂੰ ਗਰਮੀ ਕਰਦੀ ਹੈ, ਫ਼ਲਾਣੀ ਕਬਜ਼ ਕਰਦੀ ਜਾਂ ਹਟਾਉਂਦੀ ਹੈ। ਮਿਸਾਲ ਵਜੋਂ, ਕਰੇਲੇ, ਜ਼ਿਮੀਕੰਦ, ਬਤਾਊਂ, ਮੇਥੀ, ਲਸਣ, ਅਦਰਕ, ਆਦਿ ਉਨ੍ਹਾਂ ਲਈ ਗਰਮ-ਖ਼ੁਸ਼ਕ ਹਨ, ਸੋ ਇਨ੍ਹਾਂ ਤੋਂ ਪਰਹੇਜ਼ ਕਰਦੇ ਹਨ। ਪਾਲਕ ਤੇ ਸਰ੍ਹੋਂ ਦਾ ਸਾਗ ਪਚਾ ਲੈਂਦੇ ਹਨ ਪਰ ਅਰਹਰ, ਮਸਰਾਂ ਤੇ ਛੋਲਿਆਂ ਦੀਆਂ ਦਾਲਾਂ ਦਾ ਬਾਈਕਾਟ ਕੀਤਾ ਹੋਇਆ ਹੈ। ਮੱਕੀ ਕਿਸੇ ਸ਼ਕਲ ਵਿਚ ਨਹੀਂ ਖਾਂਦੇ। ਨਾ ਗ਼ਾਲਿਬ ਦੀ ਤਾਰੀਫ਼ ਉਨ੍ਹਾਂ ਨੂੰ ਪ੍ਰੇਰ ਸਕੀ ਹੈ, ਨਾ ਖ਼ਰੁਚੋਫ਼ ਦੀ ਪਸੰਦ ਨੇ ਹੀ ਕੋਈ ਫ਼ਰਕ ਪਾਇਆ ਹੈ—ਉਨ੍ਹਾਂ ਦੇ ਵਿਚਕਾਰਲੇ ਬੇਟੇ ਗੁਰਜੀਤ ਅਨੁਸਾਰ, ਉਨ੍ਹਾਂ ਵੱਲੋਂ ਅੰਬ ਦਾ ਤ੍ਰਿਸਕਾਰ ਜਾਰੀ ਹੈ। ਫਲਾਂ ਦਾ ਇਹ ਬਾਦਸ਼ਾਹ ਉਨ੍ਹਾਂ ਦੀ ਕਿਰਪਾ-ਦ੍ਰਿਸ਼ਟੀ ਲਈ ਤਰਸਦਾ ਹੀ ਰਹਿੰਦਾ ਹੈ ਤੇ ਤਰਸਦਾ ਹੀ ਰਹੇਗਾ। ਖ਼ਰਬੂਜ਼ੇ, ਆੜੂ, ਹੋਰ ਤਾਂ ਹੋਰ ਪਪੀਤੇ ਤੋਂ ਵੀ ਦੂਰ ਹੀ ਰਹਿੰਦੇ ਹਨ। ਖਾਣ ਵਾਲੀ ਗਰਮ ਗਰਮ ਦਾਲ ਵਿਚ ਅਮਰੂਦ ਦੇ ਟੁੱਕੜੇ ਪੈ ਜਾਣ ਤਾਂ ਪਚਾਕੇ ਮਾਰ ਮਾਰ ਖਾਂਦੇ ਹਨ। ਖਾਣਯੋਗ ਫਲਾਂ ਦੀ ਸਬਜ਼ੀ ਬਣਵਾ ਕੇ ਬੜੇ ਸ਼ੌਕ ਨਾਲ ਖਾਂਦੇ ਹਨ। ਚਾਹ ਤੇ ਕੌਫ਼ੀ, ਦਾਰੂ ਵਾਂਗ, ਨਿਖੇਧੀਆਂ ਵਸਤਾਂ ਹਨ ਪਰ ਸੌਣ ਤੋਂ ਪਹਿਲਾਂ ਇਕ ਗਲਾਸ ਕੋਸੇ ਦੁੱਧ ਦਾ ਮਿਲ ਜਾਏ ਤਾਂ ਸੁਖ-ਸੌਂਦੇ ਹਨ। ਦੁਪਹਿਰੇ ਪਾਣੀ ਦੇ ਦੋ ਗਲਾਸ ਤੇ ਸਵੇਰੇ ਸ਼ਾਮ ਇਕ ਇਕ ਗਲਾਸ ਜ਼ਰੂਰ ਪੀਂਦੇ ਹਨ। ਅੱਗੇ ਤਿੰਨਾਂ ਡੰਗਾਂ ਦੇ ਦੋ ਦੋ ਫੁਲਕੇ ਛਕਦੇ ਸਨ, ਹੁਣ ਇਕ ਇਕ ਉੱਤੇ ਆ ਗਏ ਹਨ। ਦਹੀਂ ਰੱਦ, ਪਨੀਰ ਕਬੂਲ; ਦੇਸੀ ਘਿਉ ਪਰਵਾਨ, ਬਨਸਪਤੀ ਅਪਰਵਾਨ। ਅੰਡੇ ਤੇ ਮਹਾਂ ਪਰਸ਼ਾਦ ਦਾ ਨਾਂ ਨਾ ਲਓ। ਇਹ ਸ਼ੈਤਾਨੀ ਖਾਣੇ ਹਨ, ਗੁਰਮੁਖੀ ਖਾਣੇ ਨਹੀਂ। ਗੁਲਾਬ ਜਾਮਨ ਤੇ ਵੇਸਣ ਦੇ ਲੱਡੂ ਉਨ੍ਹਾਂ ਨੂੰ ਗਰਮੀ-ਖ਼ੁਸ਼ਕੀ ਕਰਦੇ ਹਨ, ਸੋ ਨਹੀਂ ਖਾਂਦੇ ਪਰ ਰਸਗੁੱਲੇ ਮਨਭਾਉਂਦਾ ਖਾਜਾ ਹਨ। ਗਜਰੇਲੇ ਨੂੰ ਸਵਰਗੀ ਖਾਣਾ ਮੰਨਦੇ ਹਨ। ਸੁੱਕੀਆਂ ਅੰਜੀਰਾਂ ਰਾਤ ਨੂੰ ਭਿਉਂ ਕੇ ਸਵੇਰੇ ਖਾ ਲੈਂਦੇ ਤੇ ਪਾਣੀ ਪੀ ਜਾਂਦੇ ਹਨ। ਕੱਚੀ ਮੂਲੀ ਨਹੀਂ ਖਾਂਦੇ ਪਰ ਇਸ ਦੀ ਸਬਜ਼ੀ ਖਾ ਲੈਂਦੇ ਹਨ। ਪਕੌੜੇ ਨਹੀਂ ਖਾਂਦੇ ਤੇ ਕੁਲਫ਼ੀ ਆਈਸਕ੍ਰੀਮ ਤੋਂ ਵੀ ਭੱਜਦੇ ਹਨ। ਜੇ ਕਿਤੇ ਬਾਬਾ ਜੀ ਅਚਾਨਕ ਤੁਹਾਡੇ ਵੱਲ ਆ ਜਾਣ ਤੇ ਤੁਸੀਂ ਉਨ੍ਹਾਂ ਨੂੰ ਨਿਹਾਲੋ-ਨਿਹਾਲ ਕਰਨਾ ਹੋਵੇ ਤਾਂ ਕੇਲਿਆਂ ਦੀ ਦਰਜਨ ਤੇ ਗਰਮ ਪਾਣੀ ਉਨ੍ਹਾਂ ਦੇ ਸਾਹਮਣੇ ਲਿਆ ਰੱਖਿਓ ਤੇ ਫੇਰ ਵੇਖਿਓ ਨਜ਼ਾਰੇ—ਗਰਮੀਆਂ ਵਿਚ ਕੇਲੇ ਨੂੰ ਬਸਤਰਹੀਨ ਕਰ ਕੇ ਸਾਰੇ ਦਾ ਸਾਰਾ ਛਕ ਜਾਣਗੇ ਤੇ ਸਰਦੀਆਂ ਵਿਚ ਟੁੱਕੜੇ ਕੱਟ ਕੇ ਗਰਮ ਪਾਣੀ ਵਿਚ ਪਾ ਕੇ ਚਿਮਚੇ ਨਾਲ ਸੁਆਦ ਲੈ ਲੈ, ਤੁਹਾਡੇ ਧੰਨਵਾਦ ਸਹਿਤ, ਛਕ ਵੀ ਲੈਣਗੇ ਤੇ ਪਾਣੀ ਵੀ ਪੀ ਜਾਣਗੇ।

ਬਾਬਾ ਜੀ ਸਿਰ ਧੋਣ ਲਈ ਸਾਬਣ ਦੀ ਥਾਂ ਦਹੀਂ ਦੀ ਵਰਤੋਂ ਕਰਦੇ ਹਨ। ਗੁਰਜੀਤ ਕਹਿੰਦਾ ਹੈ, "ਖ਼ਬਰੇ ਏਸੇ ਕਰ ਕੇ ਉਨ੍ਹਾਂ ਦੇ ਕੇਸ 80ਵੇਂ ਵਰ੍ਹੇ ਵਿਚ ਵੀ ਕਾਲੇ ਹਨ!"

## - 4 -

ਸਿਹਤ ਵਾਲੇ ਪਾਸੇ ਦੀ ਸਰਦਾਰੀ ਬਾਬੇ ਦੀ ਸੀ। ਮੈਂ ਉਸ ਵਾਂਗ, ਖਾਣਾ ਤਾਂ ਸਾਦਾ ਤੇ ਥੋੜਾ ਹੀ ਖਾਂਦਾ ਸਾਂ, ਪਰ ਉਸ ਵਾਂਗ ਬਹੁਤ ਸਾਰਿਆਂ ਖਾਣਿਆਂ ਵੱਲ ਸਨਕੀ ਵਤੀਰਾ ਨਾ ਅਪਣਾ ਸਕਿਆ। ਮੈਨੂੰ ਪਤਾ ਹੀ ਨਹੀਂ ਲੱਗਦਾ, ਕਿਹੜੀ ਖ਼ੁਰਾਕ ਗਰਮ ਤੇ ਕਿਹੜੀ ਠੰਢੀ ਹੈ। ਸੋ ਮੈਂ ਤਾਂ ਅਲਗਮ-ਸ਼ਲਗਮ ਸਭ ਖਾ ਜਾਂਦਾ ਹਾਂ ਤੇ ਜਿਸ ਇਲਾਕੇ ਜਾਂ ਦੇਸ ਵਿਚ ਜਾਵਾਂ, ਮਾਸ ਨੂੰ ਛੱਡ ਕੇ, ਉਥੋਂ ਦੇ ਪਕਵਾਨ ਖਾ ਕੇ ਖ਼ੁਸ਼ ਹੁੰਦਾ ਹਾਂ। ਪੜ੍ਹਾਈ ਵਾਲੇ ਪਾਸੇ ਦੀ ਅਣਬੋਲੀ ਜ਼ਿੰਮੇਵਾਰੀ ਮੇਰੀ ਸੀ। ਮੈਨੂੰ ਵੀ ਬਾਬੇ ਵਾਂਗ, ਪੜ੍ਹਨ ਦਾ ਸ਼ੌਕ ਸੀ, ਕਿਤਾਬਾਂ ਦੀ ਪੈੜ ਲੱਭਦਾ ਲੱਭਦਾ ਬੂਰੇ ਦੇ ਘਰ ਤਕ ਵੀ ਪਹੁੰਚ ਜਾਂਦਾ ਸਾਂ। ਕਿਤਾਬ ਆਪ ਵੀ ਪੜ੍ਹਨੀ ਤੇ ਬਾਬੇ ਨੂੰ ਵੀ ਪੜ੍ਹਾਉਣੀ। ਸਾਨੂੰ ਅੰਗਰੇਜ਼ੀ ਕਵਿਤਾ ਦੇ ਪਰਚੇ ਵਿਚ ਜਿਹੜੇ ਕਵੀ ਲੱਗੇ ਹੋਏ ਸਨ, ਉਨ੍ਹਾਂ ਵਿਚ ਪਹਿਲੇ ਨੰਬਰ ਉੱਤੇ ਸੀ ਚੌਸਰ। ਮੈਂ ਉਸ ਦੇ ਮਗਰ ਜਿਉਂ ਲੱਗਾ, ਉਸ ਵਿਚਾਰੇ ਦਾ ਤਾਂ ਇਕ ਤਰ੍ਹਾਂ ਕਚੂਮਰ ਹੀ ਕੱਢ ਦਿੱਤਾ। ਖ਼ਾਲਸਾ ਕਾਲਜ ਦੀ ਲਾਇਬ੍ਰੇਰੀ ਵਿਚ ਚੌਸਰ ਉੱਤੇ ਕੋਈ ਕਿਤਾਬ ਅਨਪੜ੍ਹੀ ਨਾ ਰਹੀ, ਫੇਰ ਲਾਹੌਰ ਦੇ ਕਾਲਜਾਂ ਤੋਂ ਅਸਲੋਂ ਨਵੀਆਂ ਛਪੀਆਂ ਕਿਤਾਬਾਂ ਲਿਆਂਦੀਆਂ। ਜੋ ਮੈਂ ਪੜ੍ਹਦਾ, ਉਹੀ ਬਾਬੇ ਨੂੰ ਵੀ ਪੜ੍ਹਨ ਲਈ ਕਹਿੰਦਾ। ਇਹ ਉੱਕਾ ਖ਼ਿਆਲ ਨਾ ਰਿਹਾ ਕਿ ਅਜੇ ਅੱਧੀ ਦਰਜਨ ਹੋਰ ਕਵੀ ਪਏ ਹਨ, ਉਹ ਕਦੋਂ ਪੜ੍ਹੇ ਜਾਣਗੇ? ਇਹੀ ਹਾਲ ਵਾਰਤਕ ਵਾਲੇ ਪਰਚੇ ਦਾ ਸੀ। ਸੇਂਟਸਬੈਰੀ ਦੇ ਅੰਗਰੇਜ਼ੀ ਵਾਰਤਕ ਦੀ ਸ਼ੈਲੀ ਉਪਰ ਲਿਖੇ ਦੋ-ਜਿਲਦੀ ਮਹਾਂ ਗ੍ਰੰਥ ਦਾ ਇਕਵਾਢਿਓਂ ਸਾਧਾਰਨ ਪਾਠ ਰੱਖ ਲਿਆ ਜੋ ਮੁੱਕਿਆ ਉਦੋਂ, ਜਦੋਂ ਇਮਤਿਹਾਨ ਸਿਰ ਉੱਤੇ ਆ ਗਿਆ। ਕਿਸੇ ਭੜੂਏ ਨੇ ਇਹ ਨਾ ਦੱਸਿਆ ਕਿ ਮੂਲ ਪੁਸਤਕਾਂ ਪੜ੍ਹੇ ਬਿਨਾਂ ਨਿਰੀਆਂ ਆਲੋਚਨਾ ਦੀਆਂ ਕਿਤਾਬਾਂ ਪੜ੍ਹੀ ਜਾਣਾ ਕਾਫ਼ੀ ਹੱਦ ਤਕ ਨਿਰਾਰਥਕ ਰੁਝੇਵਾਂ ਹੁੰਦਾ ਹੈ। ਮੈਂ ਹਰ ਕਿਤਾਬ ਵਿੱਚੋਂ ਨੋਟ ਲੈਂਦਾ ਪਰ ਨੋਟ ਲੈਣ ਦਾ ਵਲ ਨਹੀਂ ਸੀ ਆਉਂਦਾ, ਸੋ ਸੁੰਦਰ ਫ਼ਿਕਰੇਬੰਦੀ ਦੇ ਪੈਰਿਆਂ ਦੇ ਪੈਰੇ ਨਕਲ ਕਰ ਕਰ ਕਾਪੀਆਂ ਭਰੀ ਜਾਂਦਾ। ਜਿਨ੍ਹਾਂ ਨੂੰ ਮੁੜ ਕੇ ਨਾ ਉਦੋਂ ਵਾਚਿਆ ਤੇ ਨਾ ਬਾਅਦ ਵਿਚ। ਰਾਮ ਸਿੰਘ ਕੁੱਝ ਘੱਟ ਨੋਟ ਲੈਂਦਾ, ਪਰ ਕਿਤਾਬਾਂ ਜ਼ਰੂਰ ਪੜ੍ਹੀ ਜਾਂਦਾ। ਇਸ ਅਸਲੋਂ ਬੇਮੁਹਾਰ ਢੰਗ ਨਾਲ, ਜੋ ਮੇਰੇ ਕਰਕੇ ਬਾਬੇ ਨੇ ਵੀ ਅਪਣਾ ਲਿਆ ਸੀ, ਮੈਂ ਆਪ ਤਾਂ ਡੁੱਬਣਾ ਹੀ ਸੀ, ਨਾਲ ਬਾਬੇ ਨੂੰ ਵੀ ਡੋਬ ਲਿਆ। ਉਹ ਵਿਚਾਰਾ ਵੀ ਚੌਸਰ ਤੇ ਸੇਂਟਸਬੈਰੀ ਉੱਤੇ ਹੀ ਬੈਠਾ ਰਿਹਾ ਤੇ ਇਮਤਿਹਾਨ ਹੁਰੀਂ ਦਨਦਨਾਉਂਦੇ ਸਿਰ ਉੱਤੇ ਆ ਪਹੁੰਚੇ। ਸਾਡੇ ਛੇ ਦੇ ਛੇ ਪਰਚੇ (ਉਦੋਂ ਛੇ ਹੀ ਹੁੰਦੇ ਸਨ) ਚੌਸਰ ਹੀ ਖਾ ਗਿਆ। ਅਸੀਂ ਗ੍ਰਾਊਂਡਾਂ ਵਿਚ ਬੈਠ ਕੇ ਚੌਸਰ ਤੇ ਸੇਂਟਸਬੈਰੀ ਦੀ ਰਾਮਕਾਰ ਤੋਂ ਜੇ ਕਦੀ ਨਿਕਲਦੇ ਤਾਂ ਨਾਟਕਕਾਰ ਸ਼ੇਕਸਪੀਅਰ ਤੋਂ ਅਗਾਂਹ ਨਾ ਲੰਘਦੇ। ਪ੍ਰੋਫ਼ੈਸਰਾਂ ਵਿੱਚੋਂ ਇਕੱਲਾ ਐਨ.ਐਨ. ਚੈਟਰਜੀ ਹੀ ਇਮਤਿਹਾਨ ਨੂੰ ਸਾਹਮਣੇ ਰੱਖ ਕੇ ਪੜ੍ਹਾਉਂਦਾ ਸੀ ਜਾਂ ਗੁਰਬਚਨ ਸਿੰਘ ਤਾਲਿਬ, ਬਾਕੀ ਖੁੱਲ੍ਹੇ ਮੈਦਾਨ ਹੀ ਵਗਦੇ ਸਨ। ਸੋ ਜਦੋਂ ਇਮਤਿਹਾਨ ਵਿਚ ਬੈਠੇ ਤਾਂ ਹਰ ਪਰਚੇ ਵਿਚ ਸ੍ਰੀ ਮਹਾਰਾਜ 1008 ਚੌਸਰ ਮਹਾਬਲੀ ਜੀ ਨੂੰ ਹੀ "ਧਿਆਉਂਦੇ" ਰਹੇ। ਉਸ ਨੇ ਪਾਰ ਤਾਂ ਲੰਘਾ ਦਿੱਤਾ ਪਰ ਇਕ ਅਫ਼ਸੋਸ ਮੇਰੀ ਸੁਰਤ ਨੂੰ ਸਦਾ ਘੁਣ ਵਾਂਗ ਖਾਂਦਾ

ਆਇਆ ਹੈ ਕਿ ਯੂਨੀਵਰਸਿਟੀ ਵਿਚ ਅੱਵਲ ਰਹਿਣ ਵਾਲੀ ਕਿਸਮ ਦੇ ਚੰਗੇ-ਭਲੇ ਬੰਦੇ ਨੂੰ ਮੇਰੀ ਨਾਤਜਰਬੇਕਾਰੀ ਥੱਲੇ ਵੱਲ ਘੜੀਸਣ ਦਾ ਕਾਰਨ ਬਣੀ। ਉਂਜ, ਇਸ ਚੌਂਸਰੀ ਤਜਰਬੇ ਨੇ ਰਾਮ ਸਿੰਘ ਹੁਰਾਂ ਨੂੰ ਕੋਈ ਫ਼ਾਇਦਾ ਪੁਚਾਇਆ ਕਿ ਨਾ—ਇਸ ਸੰਬੰਧ ਵਿਚ ਮੇਰੀ ਉਨ੍ਹਾਂ ਨਾਲ ਕਦੀ ਗੱਲ ਨਹੀਂ ਹੋ ਸਕੀ—ਪਰ ਮੈਂ ਇਸ ਤੋਂ ਜਿਹੜੀ ਸਿੱਖਿਆ ਲਈ, ਉਸ ਦਾ ਲਾਭ ਅੱਗੋਂ ਮੇਰੇ ਵਿਦਿਆਰਥੀਆਂ ਨੂੰ ਬਹੁਤ ਹੋਇਆ—ਉਹ ਕਰੀਬ-ਕਰੀਬ ਹਰ ਸਾਲ ਯੂਨੀਵਰਸਿਟੀ ਦੀਆਂ ਸਿਖਰਲੀਆਂ ਤਿੰਨ ਤਿੰਨ ਚਾਰ ਚਾਰ ਪੁਜ਼ੀਸ਼ਨਾਂ ਉੱਤੇ ਆਸੀਨ ਹੁੰਦੇ ਰਹੇ।

## - 5 -

ਰਾਮ ਸਿੰਘ ਹੁਰਾਂ ਪੜ੍ਹਾਉਣ ਦਾ ਕਿੱਤਾ ਧਾਰਨ ਦਾ ਫ਼ੈਸਲਾ ਕੀਤਾ ਤਾਂ ਆਪਣੇ ਆਪ ਨੂੰ ਬੜੀ ਗੰਭੀਰਤਾ ਨਾਲ ਇਸ ਦੇ ਯੋਗ ਬਣਾਉਣਾ ਸ਼ੁਰੂ ਕੀਤਾ। ਬੀ.ਟੀ. (ਅੱਜ ਦੀ ਬੀ.ਐਡ.) ਕਰਦਿਆਂ ਉਨ੍ਹਾਂ ਨੇ ਪੜ੍ਹਾਉਣ ਦੇ ਸਿਧਾਂਤ ਸਿੱਖੇ ਤੇ ਸਿੱਖਿਆ-ਸ਼ਾਸਤਰੀਆਂ ਦੇ ਵੱਖ ਵੱਖ ਮੱਤਾਂ ਬਾਰੇ, ਖ਼ਾਸ ਕਰਕੇ ਡਾ. ਮੌਂਤੇਸੂਰੀ ਦੀ ਸਿੱਖਿਆ-ਨੀਤੀ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਫ਼ਲਸਫ਼ੇ ਦਾ ਬੀ.ਏ. ਦਾ ਵਾਧੂ ਇਮਤਿਹਾਨ ਪਾਸ ਕੀਤਾ, ਤਾਂ ਜੋ ਫ਼ਲਸਫ਼ੇ ਦੀ ਬੁਨਿਆਦੀ ਸ਼ਬਦਾਵਲੀ ਤੇ ਇਸ ਦੇ ਮੁੱਢਲੇ ਸੰਬੋਧਾਂ ਤੇ ਮਸਲਿਆਂ ਦਾ ਗਿਆਨ ਹੋ ਜਾਏ। ਜਦੋਂ ਪੂਰਬੀ ਪੰਜਾਬ ਵਿਚ ਐਮ.ਏ. ਵਿਚ ਪੰਜਾਬੀ ਦਾ ਇਮਤਿਹਾਨ ਜਾਰੀ ਹੋਇਆ, ਬਾਬਾ ਜੀ ਨੇ ਪੰਜਾਬ ਯੂਨੀਵਰਸਿਟੀ ਵਿਚ ਅੱਵਲ ਰਹਿ ਕੇ ਪਾਸ ਕੀਤਾ। ਕਾਲਜ ਵਿਚ ਪੜ੍ਹਾਉਣ ਲਈ, ਆਪਣੇ ਵਿਭਾਗ ਦਾ ਮੁਖੀ ਹੋਣ ਦੇ ਕਾਰਨ, ਮੈਂ ਆਪਣੀ ਮਰਜ਼ੀ ਦੇ ਪਰਚੇ ਚੁਣ ਸਕਦਾ ਸਾਂ ਕਿਉਂਕਿ ਆਪਣੇ ਮਹਿਕਮੇ ਦਾ ਮੁਖੀ ਸਾਂ, ਪਰ ਰਾਮ ਸਿੰਘ ਹੁਰਾਂ ਨੂੰ ਕਿਸੇ ਨਾ ਕਿਸੇ ਮੁਖੀ ਦੇ ਅਧੀਨ ਕੰਮ ਕਰਨਾ ਪਿਆ, ਜਿਸ ਕਰਕੇ, ਕਈ ਵਾਰੀ, ਉਨ੍ਹਾਂ ਨੂੰ ਪੜ੍ਹਾਉਣ ਲਈ ਉਹ ਪਰਚੇ ਮਿਲਦੇ ਜਾਂ ਦਿੱਤੇ ਜਾਂਦੇ ਰਹੇ, ਜਿਨ੍ਹਾਂ ਵਿਚ ਉਨ੍ਹਾਂ ਦੀ ਰੁਚੀ ਕੁੱਝ ਘੱਟ ਹੁੰਦੀ ਸੀ। ਉਹ ਨਾਂਹ-ਨੁੱਕਰ ਨਾ ਕਰਦੇ, ਬਲਕਿ ਕਈ ਵਾਰੀ ਕਹਿੰਦੇ, ਜਿਹੜੇ ਪਰਚੇ ਹੋਰ ਕਿਸੇ ਨੇ ਨਹੀਂ ਪੜ੍ਹਾਉਣੇ, ਉਹ ਮੇਰੇ ਲਈ ਛੱਡ ਦਿਉ, ਮੈਂ ਪੜ੍ਹਾ ਦਿਆਂਗਾ। ਜਿਹੜੇ ਪਰਚੇ ਵੀ ਪੜ੍ਹਾਉਣੇ ਪੈਂਦੇ, ਉਨ੍ਹਾਂ ਲਈ ਰਾਮ ਸਿੰਘ ਦਿਨ-ਰਾਤ ਮਿਹਨਤ ਕਰਦਾ। ਘਰ-ਪਰਿਵਾਰ ਦੀਆਂ ਜ਼ਿੰਮੇਵਾਰੀਆਂ ਤੋਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਅਟੰਕ ਕਰ ਕੇ ਜਾਂ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਵੜਿਆ ਰਹਿੰਦਾ ਜਾਂ ਆਪਣੇ ਮੰਜੇ ਉਪਰ ਜਾਂ ਕੁਰਸੀ ਉੱਤੇ ਬੈਠ ਕੇ ਪੜ੍ਹਦਾ ਜਾਂ ਲਿਖਦਾ ਰਹਿੰਦਾ। ਧਰਮ ਦੇ ਫ਼ਲਸਫ਼ੇ ਦੀਆਂ ਕਿਤਾਬਾਂ ਪੜ੍ਹਨ ਦਾ ਤਾਂ ਉਸ ਨੂੰ ਪਹਿਲਾਂ ਤੋਂ ਹੀ ਬੜਾ ਸ਼ੌਕ ਸੀ। ਹੁਣ ਜਦੋਂ ਬਾਣੀ ਨੂੰ ਵੀ ਸਾਹਿੱਤਿਕ ਨੁਕਤੇ ਤੋਂ ਪੜ੍ਹਾਉਣ ਦੀ ਲੋੜ ਪਈ ਤਾਂ ਰਾਮ ਸਿੰਘ ਹੁਰਾਂ ਦਾ ਧਰਮ ਵੱਲ ਉਦਾਰ, ਗ਼ੈਰ-ਕੱਟੜ ਤੇ ਸੋਚਵਾਨ ਰਵੱਈਆ ਉਨ੍ਹਾਂ ਦੇ ਬੜਾ ਕੰਮ ਆਇਆ। ਪ੍ਰੋ. ਕਿਸ਼ਨ ਸਿੰਘ ਉਨ੍ਹਾਂ ਦਾ ਕਾਲਜ ਵੇਲੇ ਦਾ ਦੋਸਤ ਸੀ, ਉਹ ਵੀ ਨਿਰੰਜਨ ਸਿੰਘੀਆਂ ਵਿੱਚੋਂ ਸੀ ਤੇ ਸਿੱਖ ਨੈਸ਼ਨਲ ਕਾਲਜ ਦੇ ਸਟਾਫ਼ ਦਾ ਮੈਂਬਰ ਰਿਹਾ ਸੀ। ਦਿੱਲੀ ਵਿਚ ਦੋਵੇਂ ਈਸਟ ਪਟੇਲ ਨਗਰ ਵਿਚ ਨੇੜੇ ਨੇੜੇ ਰਹਿੰਦੇ ਸਨ। ਬੜੇ ਗੂੜ੍ਹੇ ਮਿੱਤਰ ਸਨ, ਪਰ ਇਨ੍ਹਾਂ ਦੁਹਾਂ ਦੀ ਸੋਚ ਦੇ ਰਸਤੇ ਬਿਲਕੁਲ ਅਲੱਗ-ਅਲੱਗ ਸਨ। ਕਿਸ਼ਨ ਸਿੰਘ ਕੱਟੜ ਮਾਰਕਸੀ ਖ਼ਿਆਲਾਂ ਵਾਲਾ ਤਰਕਵਾਦੀ ਨਾਸਤਕ ਸੀ ਤੇ ਰਾਮ ਸਿੰਘ ਪਰਮਾਰਥਕ ਚਿੰਤਨ ਵਾਲਾ ਦ੍ਰਿੜ੍ਹ ਆਸਤਕ। ਦੁਹਾਂ ਵਿਚ ਜੰਮ ਕੇ ਬਹਿਸਾਂ ਹੁੰਦੀਆਂ ਪਰ ਕੋਈ ਵੀ ਦੂਜੇ ਦੀ ਪਿੱਠ

ਨਾ ਲਾ ਸਕਦਾ। ਮਜ਼ੇ ਦੀ ਗੱਲ ਇਹ ਸੀ ਕਿ ਦੋਵੇਂ ਇਕ ਦੂਜੇ ਬਿਨਾਂ ਰਹਿ ਵੀ ਨਹੀਂ ਸਨ ਸਕਦੇ ਤੇ ਇਕ ਦੂਜੇ ਦੇ ਹਿਤ ਉੱਤੇ ਡਟ ਕੇ ਪਹਿਰਾ ਵੀ ਦੇਂਦੇ ਸਨ। ਇਸ ਨਾਤੇ ਦਾ ਲਾਭ ਦੁਹਾਂ ਧਿਰਾਂ ਨੂੰ ਹੋਇਆ। ਕਿਸ਼ਨ ਸਿੰਘ ਗੁਰਬਾਣੀ ਦਾ ਗੰਭੀਰ ਵਿਚਾਰਕ ਬਣ ਗਿਆ ਤੇ ਰਾਮ ਸਿੰਘ ਹੁਰੀਂ ਮਾਰਕਸਵਾਦ ਦੇ ਪ੍ਰਤੱਖ ਸਮਾਜ-ਹਿਤੈਸ਼ੀ ਪੈਂਤੜਿਆਂ ਦੇ ਪ੍ਰਸ਼ੰਸਕ ਬਣ ਗਏ। ਆਪਣੀਆਂ ਕਲਾਸਾਂ ਨੂੰ ਪੜ੍ਹਾਉਣ ਵੇਲੇ ਇਨ੍ਹਾਂ ਦੀ ਦ੍ਰਿਸ਼ਟੀ ਦੀ ਗਹਿਰਾਈ ਤੇ ਸੋਝੀ ਦੀ ਵਿਸ਼ਾਲਤਾ, ਇਨ੍ਹਾਂ ਨੂੰ ਪ੍ਰਭਾਵਸ਼ਾਲੀ ਅਧਿਆਪਕ ਬਣਾਉਣ ਵਿਚ ਸਹਾਈ ਹੋਈ। ਜਦੋਂ ਕਿਸੇ ਉਸਤਾਦ ਦੀ ਸ਼ਖ਼ਸੀਅਤ ਵਿਚ ਸਾਇੰਸ, ਸਾਹਿੱਤ, ਉਦਾਰ ਸਮਾਜਵਾਦ, ਦੇਸ-ਭਗਤੀ, ਪੰਜਾਬੀਅਤ, ਸਿੱਖ ਧਰਮ ਤੇ ਦਰਸ਼ਨ ਦੇ ਅਨੁਭਵੀ ਗਿਆਨ ਦਾ ਸੰਗਮ ਹੋ ਜਾਏ ਤੇ ਅਸੂਲ-ਪ੍ਰਸਤੀ, ਸਾਦਗੀ, ਸਦਾਚਾਰ, ਹਲੀਮੀ, ਨਿਰਛਲਤਾ ਤੇ ਖ਼ੁਸ਼ਮਿਜ਼ਾਜੀ ਵਰਗੇ ਸ਼ਖ਼ਸੀ ਗੁਣ ਵੀ ਮੌਜੂਦ ਹੋਣ ਤਾਂ ਉਸ ਨੂੰ ਸਰਬ ਪਰਵਾਨ ਹੋਣ ਲਈ ਸਿਰਫ਼ ਇੱਕੋ ਹੋਰ ਗੁਣ ਦੀ ਲੋੜ ਹੁੰਦੀ ਹੈ—ਸਰਲ ਪ੍ਰਗਟਾਵੇ ਦੀ, ਤੇ ਖ਼ੁਸ਼ਕਿਸਮਤੀ ਨਾਲ, ਬਾਬਾ ਜੀ ਦੇ ਬੋਲਾਂ ਤੇ ਲਿਖਤਾਂ ਦਾ ਮੁਖ ਸ਼ਨਾਖ਼ਤੀ ਲੱਛਣ ਹੀ ਇਹੋ ਰਿਹਾ ਹੈ। ਉਨ੍ਹਾਂ ਦਾ ਅਰਬੀ-ਫ਼ਾਰਸੀ ਸ਼ਬਦ-ਭੰਡਾਰ ਗੁਜ਼ਾਰੇ ਜੋਗਾ ਹੀ ਕਿਹਾ ਜਾ ਸਕਦਾ ਹੈ; ਸੰਸਕ੍ਰਿਤ-ਹਿੰਦੀ ਸ਼ਬਦਾਵਲੀ ਵੀ ਸੀਮਿਤ ਹੀ ਹੈ। ਵੱਡੇ ਵੱਡੇ ਅਜਨਬੀ ਸ਼ਬਦਾਂ ਦਾ ਵਿਖਾਲਾ ਉਨ੍ਹਾਂ ਦੀ ਭਾਸ਼ਾ ਵਿਚ ਕਿਤੇ ਨਹੀਂ ਮਿਲਦਾ, ਫੇਰ ਵੀ ਸਾਇੰਸ, ਫ਼ਲਸਫ਼ੇ, ਸਿੱਖਿਆ, ਸਾਹਿੱਤ ਜਾਂ ਕਲਾ ਦਾ ਕੋਈ ਮਸਲਾ ਹੋਵੇ, ਗੁਰਬਾਣੀ ਦਾ ਪਰਮਾਰਥ ਸਮਝਾਉਣਾ ਹੋਵੇ ਜਾਂ ਕੁਦਰਤੀ ਨਜ਼ਾਰਿਆਂ ਦਾ ਹੂ-ਬ-ਹੂ ਬਿਆਨ ਕਰਨਾ ਹੋਵੇ, ਰਾਮ ਸਿੰਘ ਵਿਚ ਇਨ੍ਹਾਂ ਨੂੰ ਇਸ ਤਰ੍ਹਾਂ ਪ੍ਰਗਟਾਉਣ ਦੀ ਸਮਰੱਥਾ ਹੈ ਕਿ ਵਿਸ਼ੇ ਦੀ ਥਾਹ ਲਾਉਣ ਵਿਚ, ਨਾ ਉਨ੍ਹਾਂ ਦੇ ਸੁਣਿਆਰਾਂ ਨੂੰ ਤੇ ਨਾ ਪੜ੍ਹਿਆਰਾਂ ਨੂੰ, ਕਦੀ ਕਿਸੇ ਊਣ ਦਾ ਇਹਸਾਸ ਹੋਇਆ ਹੈ। ਇਸੇ ਲਈ ਉਨ੍ਹਾਂ ਨੂੰ ਜਿਥੇ ਵੀ ਪੜ੍ਹਾਉਣ ਦਾ ਮੌਕਾ ਮਿਲਦਾ ਰਿਹਾ, ਉਥੋਂ ਦੇ ਵਿਦਿਆਰਥੀ ਉਨ੍ਹਾਂ ਦੀ ਝੋਲੀ ਵਿਚ ਸ਼ਰਧਾ ਤੇ ਪ੍ਰਸ਼ੰਸਾ ਦੇ ਫੁੱਲ ਹੀ ਪਾਉਂਦੇ ਰਹੇ। ਮੈਨੂੰ ਜ਼ਿੰਦਗੀ ਵਿਚ ਉਨ੍ਹਾਂ ਦੇ ਸੈਂਕੜੇ ਨਹੀਂ ਤਾਂ ਦਰਜਨਾਂ ਵਿਦਿਆਰਥੀ ਮਿਲੇ ਹੋਣਗੇ, ਮੈਂ ਹਰ ਕਿਸੇ ਪਾਸੋਂ ਉਨ੍ਹਾਂ ਦੀ ਸੋਭਾ ਹੀ ਸੁਣੀ ਹੈ। ਜਦ ਵੀ ਰਾਏ ਦੇਣ ਦਾ ਸਬੱਬ ਬਣਿਆ, ਹਰ ਕਿਸੇ ਨੇ ਉਨ੍ਹਾਂ ਦੀ ਲਿਆਕਤ, ਦਿਆਨਤਦਾਰੀ, ਹਲੀਮੀ, ਨਿਰਮਲਤਾ, ਸਾਦਗੀ ਤੇ ਅਸੂਲ-ਪ੍ਰਸਤੀ ਦੀ ਗੱਲ ਹੀ ਕੀਤੀ। ਉਨ੍ਹਾਂ ਦੇ ਵਿਦਿਆਰਥੀਆਂ ਲਈ ਆਪਣੇ ਹਿੱਤਾਂ ਦੀ ਕੁਰਬਾਨੀ ਦੇਣ ਵਾਲੇ ਸੁਭਾ ਦੀ ਗੱਲ ਵੀ ਬੜੇ ਵਿਦਿਆਰਥੀ ਛੇੜਦੇ ਰਹੇ। ਸ਼ਾਗਿਰਦਾਂ ਪਾਸੋਂ ਮਿਲਦਾ ਇਸ ਤਰ੍ਹਾਂ ਦਾ ਇਕਮਤ ਸਤਿਕਾਰ ਕਿਸੇ ਵੀ ਉਸਤਾਦ ਦੀ ਹਉਂ ਨੂੰ ਫੁਲਾ ਕੇ ਕੁੱਪਾ ਬਣਾ ਸਕਦਾ ਹੈ, ਪਰ ਰਾਮ ਸਿੰਘ ਹੈ ਕਿ ਜਿਵੇਂ ਸਰੀਰ ਨੂੰ ਫੁੱਲਣ ਨਹੀਂ ਦਿੱਤਾ, ਤਿਵੇਂ ਆਪਣੇ ਮਨ ਨੂੰ ਵੀ ਬਿਲਕੁਲ ਆਫਰਨ ਨਹੀਂ ਦਿੱਤਾ। ਇਸ ਆਦਰਸ਼ ਅਧਿਆਪਕ ਨੂੰ ਆਪਣੀ ਸਰਬ-ਪ੍ਰੀਯਤਾ ਤੇ ਸਰਬ-ਪ੍ਰਵਾਨਤਾ ਦਾ ਮੁੱਲ ਵੀ ਚੁਕਾਉਣਾ ਪਿਆ ਹੈ। ਡਾ. ਹਰਨਾਮ ਸਿੰਘ ਸ਼ਾਨ ਨੇ, ਜਦੋਂ ਉਹ ਮੁਖੀ ਸਨ, ਉਸ ਪਾਸੋਂ ਲਿਖਤੀ ਪੁੱਛ ਕੀਤੀ ਸੀ ਕਿ ਤੁਸੀਂ ਮੇਰੀ ਆਗਿਆ ਤੋਂ ਬਿਨਾਂ, ਆਪਣੀ ਕਲਾਸ ਵਿਚ ਡਾਕਟਰ ਹਰਿਭਜਨ ਸਿੰਘ ਪਾਸੋਂ ਲੈਕਚਰ ਕਰਵਾਇਆ ਹੈ, ਦੱਸੋ ਤੁਹਾਨੂੰ, ਯੂਨੀਵਰਸਿਟੀ ਦੇ ਨਿਯਮ ਭੰਗ ਕਰਨ ਦੇ ਦੋਸ਼ ਵਿਚ, ਸਜ਼ਾ ਦਾ ਭਾਗੀ ਕਿਉਂ ਨਾ ਮੰਨਿਆ ਜਾਏ! ਬੱਲੇ, ਬੱਲੇ! ਅੰਦਰ ਦਾ ਸਾੜਾ, ਕਈ ਵਾਰੀ ਚੰਗੇ-ਭਲੇ ਬੰਦਿਆਂ ਪਾਸੋਂ ਕਿੰਨੀਆਂ ਬੇਹੂਦਾ ਹਰਕਤਾਂ ਕਰਵਾ ਲੈਂਦਾ ਹੈ? ਜਦੋਂ ਰਾਮ ਸਿੰਘ ਹੁਰਾਂ 'ਜਪੁ' ਜੀ ਵਿਚ 'ਪੰਜ ਖੰਡ' ਦੇ ਔਖੇ ਵਿਸ਼ੇ

ਉੱਤੇ ਆਪਣਾ ਖੋਜ-ਨਿਬੰਧ ਯੂਨੀਵਰਸਿਟੀ ਵਿਚ ਪੇਸ਼ ਕੀਤਾ ਤਾਂ ਵਿਭਾਗ ਦੇ ਉਦੋਂ ਦੇ ਮੁਖੀ ਡਾ. ਸੁਰਿੰਦਰ ਸਿੰਘ ਕੋਹਲੀ ਨੇ ਆਪਣਾ ਇਕ ਚਹੇਤਾ ਪ੍ਰੀਖਿਅਕ ਲਵਾ ਦਿੱਤਾ, ਜੋ ਦਸਵੀਂ ਜਮਾਤ ਦੀ ਪੱਧਰ ਦੀ ਪੰਜਾਬੀ ਪੜ੍ਹਾ ਰਿਹਾ ਸੀ ਤੇ ਜਿਸ ਦਾ ਪੋਸਟ-ਗ੍ਰੈਜੂਏਟ ਕਲਾਸਾਂ ਨੂੰ ਪੜ੍ਹਾਉਣ ਦਾ ਇਕ ਦਿਨ ਦਾ ਤਜਰਬਾ ਵੀ ਨਹੀਂ ਸੀ। ਉਸ ਨੇ ਸਿਫ਼ਾਰਸ਼ ਕੀਤੀ ਜਾਂ ਖ਼ਬਰੇ ਉਸ ਪਾਸੋਂ ਕਰਵਾਈ ਗਈ ਕਿ ਨਿਬੰਧ ਸੋਧ-ਸਵਾਰ ਕੇ ਮੁੜ ਪੇਸ਼ ਕੀਤਾ ਜਾਵੇ, ਹਾਲਾਂਕਿ ਬਾਕੀ ਦੋ ਪਰੀਖਿਅਕ ਇਸ ਨਿਬੰਧ ਨੂੰ ਪ੍ਰਵਾਨ ਕਰ ਕੇ ਡਿਗਰੀ ਦੇਣ ਦੀ ਸਿਫ਼ਾਰਸ਼ ਕੀਤੀ ਸੀ। ਤਾਤਵਾਦੀ ਮੁਖੀ ਦੇ ਸੇਵਾ-ਮੁਕਤ ਹੋ ਜਾਣ ਦੇ ਬਾਅਦ ਡਿਗਰੀ ਤਾਂ ਮਿਲ ਗਈ, ਪਰ ਬਾਬਾ ਜੀ ਦੀ ਸਹਿਜ ਅਵਸਥਾ ਉੱਤੇ ਇਸ ਦਾ ਕੋਈ ਫ਼ਰਕ ਨਾ ਪਿਆ। ਨਾ ਮਕਾਨ ਦੇ ਬਾਹਰ ਕੋਈ ਪਲੇਟ ਲੱਗੀ, ਨਾ ਕੋਈ ਨਵਾਂ ਪੈਡ ਛਪਿਆ। ਰਾਮ ਸਿੰਘ ਜਿਵੇਂ ਅੱਗੇ ਛੜਾ ਰਾਮ ਸਿੰਘ ਸੀ, ਡਾਕਟਰ ਬਣਨ ਦੇ ਬਾਅਦ ਵੀ ਰਾਮ ਸਿੰਘ ਹੀ ਰਿਹਾ, ਡਾਕਟਰੀ ਦਾ ਉੱਕਾ ਕੋਈ ਵਿਖਾਲਾ ਨਾ ਕੀਤਾ। ਕਿਸੇ ਵਿਰਲੇ ਨੂੰ ਪਤਾ ਹੈ ਕਿ ਬਾਬਾ ਪੀ-ਐਚ.ਡੀ. ਵੀ ਹੈ।

ਇਸ ਲੇਖ ਵਿਚ ਥੋੜ੍ਹਾ ਜਿਹਾ ਹਵਾਲਾ ਮੇਰੇ ਵਿਆਹ ਦਾ ਆ ਚੁੱਕਾ ਹੈ। ਹੋ ਸਕਦਾ ਕਈਆਂ ਨੂੰ ਉਹ ਅਸਾਧਾਰਨ ਲੱਗਾ ਹੋਵੇ, ਪਰ ਬਾਬੇ ਦਾ ਵਿਆਹ ਮੇਰੇ ਵਿਆਹ ਨਾਲੋਂ ਵੀ ਚਾਰ ਗੁਣਾ ਵੱਧ ਅਸਾਧਾਰਨ ਸੀ। ਮੇਰੀ ਇੱਕੋ ਇਕ ਭੈਣ, ਉਸ ਦੀ ਮੰਗੇਤਰ ਸੀ। ਵਿਚੋਲੇ ਸਨ ਲਾਲਾ ਅਚਿੰਤ ਰਾਮ, ਭਾਰਤ ਦੇ ਇਸ ਵੇਲੇ ਦੇ ਉਪਰਾਸ਼ਟਰਪਤੀ ਸ੍ਰੀ ਕ੍ਰਿਸ਼ਨ ਕਾਂਤ ਦੇ ਪਿਤਾ। ਉਦੋਂ ਮੇਰੀ ਮਾਂ ਲੁਧਿਆਣੇ ਦੀ ਜੇਲ੍ਹ ਵਿਚ ਜ਼ਨਾਨਾ ਵਾਰਡਨ ਲੱਗੀ ਹੋਈ ਸੀ, ਜਿਸ ਕਰਕੇ ਉਸ ਨੂੰ ਜੇਲ੍ਹ ਦੇ ਵਿਚ ਹੀ ਇਕ ਕੋਠੜੀ ਰਿਹਾਇਸ਼ ਲਈ ਮਿਲੀ ਹੋਈ ਸੀ। ਜਿਵੇਂ ਅੱਗੇ ਆਉਂਦੇ ਸਨ, ਬਾਬਾ ਜੀ ਵਿਆਹ ਵਾਲੇ ਦਿਨ ਵੀ ਉਸੇ ਤਰ੍ਹਾਂ ਤਸ਼ਰੀਫ਼ ਲੈ ਆਏ, ਫ਼ਰਕ ਸਿਰਫ਼ ਏਨਾ ਸੀ ਕਿ ਉਸ ਦਿਨ ਲਾਲਾ ਅਚਿੰਤ ਰਾਮ ਐਮ.ਪੀ. ਉਨ੍ਹਾਂ ਦੇ ਨਾਲ ਸਨ। ਬਾਬਾ ਲਾੜਾ ਸੀ ਤੇ ਲਾਲਾ ਜੀ, ਰਾਮ ਸਿੰਘ ਦੇ ਭਰਾ ਸਮੇਤ ਜਾਂਞੀ ਸਨ। ਅਸੀਂ ਰਲ ਕੇ ਵੈਸ਼ਨੋ ਰੋਟੀ ਖਾਧੀ ਤੇ ਜਿਹੜੇ ਦੋ ਜਣੇ ਆਏ ਸਨ, ਉਹ ਮੇਰੀ ਖੱਦਰਪੋਸ਼ ਭੈਣ ਨਾਲ ਚਾਰ ਬਣ ਕੇ ਤੁਰ ਗਏ। ਆਪਣੀਆਂ ਜੁੱਤੀਆਂ ਉੱਤੇ ਸਵਾਰ ਹੋ ਕੇ ਆਏ ਸਨ, ਆਪਣੀਆਂ ਉਨ੍ਹਾਂ ਹੀ ਜੁੱਤੀਆਂ ਉੱਤੇ ਸਵਾਰ ਹੋ ਕੇ ਵਗ ਗਏ। ਨਾ ਜੰਞ ਨਾ ਮੇਲ, ਨਾ ਸੁਹਾਗ ਨਾ ਘੋੜੀਆਂ, ਨਾ ਦਾਜ ਨਾ ਵਾਜਾ, ਨਾ ਘੋੜੀ ਨਾ ਮੋਟਰ, ਨਾ ਗਵਾਂਢੀਆਂ ਨੂੰ ਪਤਾ, ਨਾ ਧੇਤਿਆਂ ਨੂੰ ਪਤਾ ਨਾ ਪਤੇਤਿਆਂ ਨੂੰ, ਤੇ ਚੱਲ ਮੇਰੇ ਭਾਈ, 'ਵੀਆਹੁ ਹੋਆ ਮੇਰੇ ਬਾਬੁਲਾ'!

ਅਸਾਧਾਰਨ ਵਿਰਕਤਤਾ ਹੈ ਰਾਮ ਸਿੰਘ ਵਿਚ। ਦਸਵੰਧ ਜ਼ਰੂਰ ਕੱਢਣਾ ਹੈ, ਚਾਹੇ ਹੱਥ ਕਿੰਨਾ ਵੀ ਤੰਗ ਹੋਵੇ। ਜਦੋਂ ਮਾਪੇ ਜੀਉਂਦੇ ਸਨ ਤਾਂ ਕਹਿੰਦਾ ਸੀ, ਉਨ੍ਹਾਂ ਦੇ ਨਿਰਬਾਹ ਲਈ ਪੈਸੇ ਜ਼ਰੂਰ ਭੇਜਣੇ ਹਨ, ਭਾਵੇਂ ਬੱਚਿਆਂ ਲਈ ਕੁੱਝ ਬਚੇ, ਨਾ ਬਚੇ; ਵੱਡੇ ਭਰਾ ਦੀ ਮਾਲੀ ਹਾਲਤ ਕੁੱਝ ਪਤਲੀ ਸੀ, ਸੋ ਉਸ ਦੇ ਪਰਿਵਾਰ ਦੀ ਜ਼ਿੰਮੇਵਾਰੀ ਵੀ ਆਪਣੇ ਮੋਢਿਆਂ ਉੱਤੇ ਲੈ ਲਈ; ਅੰਮ੍ਰਿਤਸਰ ਵਿਚ ਇਕ ਬਾਗ਼ ਹੁੰਦਾ ਸੀ, ਮਾਪਿਆਂ ਦੀ ਮਿਲਖ। ਬਾਬੇ ਨੇ ਵਿਨੋਬਾ ਜੀ ਦੀ 'ਭੂਮੀ ਦਾਨ' ਲਹਿਰ ਦੇ ਹਵਾਲੇ ਕਰ ਦਿੱਤਾ। ਇਸ ਤੋਂ ਛੁੱਟ ਜਿਸ ਬੰਦੇ ਦਾ ਬੜਾ ਡੂੰਘਾ ਸੰਬੰਧ ਹੋਵੇ ਖਾਦੀ ਉਦਯੋਗ ਦੇ ਮੁਖ ਪ੍ਰਬੰਧਕਾਂ ਅਤੇ ਲਾਜਪਤ ਭਵਨ/ਗਾਂਧੀ ਭਵਨ ਦੇ ਪ੍ਰਬੰਧਕਾਂ ਨਾਲ, ਉਸ ਨੂੰ ਇਨ੍ਹਾਂ ਦੀ ਗੋਲਕ ਵਿਚ ਵੀ ਤਿਲ-ਫੁਲ ਪਾਉਣਾ ਹੀ ਪੈਂਦਾ ਸੀ। ਘਰਵਾਲੀ, ਘਰ ਦਾ ਗੁਜ਼ਾਰਾ ਕਿਵੇਂ ਚਲਾਉਂਦੀ ਹੈ, ਇਸ

ਦੀ ਬਾਬੇ ਨੂੰ ਕਦੀ ਕੋਈ ਚਿੰਤਾ ਨਹੀਂ ਹੋਈ—ਦਾਲ ਜੋਗੇ ਪੈਸੇ ਨਹੀਂ ਹਨ ਤਾਂ ਰੁੱਖੀ ਖਾਵਾਂਗੇ ਪਰ ਜਿਥੇ ਦੇਣਾ ਬਣਦਾ ਹੈ, ਉਥੇ ਪਹਿਲਾਂ ਦਿਆਂਗੇ ਤੇ ਬਾਅਦ ਵਿਚ ਆਪਣੇ ਗੁਜ਼ਰ ਬਾਰੇ ਸੋਚਾਂਗੇ।

ਉਸ ਨੂੰ ਜਾਇਦਾਦ ਦਾ ਉੱਕਾ ਕੋਈ ਮੋਹ ਨਹੀਂ। ਸਰਕਾਰ ਵੱਲੋਂ, ਦਿੱਲੀ ਦੇ ਸ਼ਰਨਾਰਥੀ ਲੈਕਚਰਾਰਾਂ ਨੂੰ ਈਸਟ ਪਟੇਲ ਨਗਰ ਵਿਚ, ਮਕਾਨ ਅਲਾਟ ਹੋਣੇ ਸਨ। ਛੋਟੇ ਟੱਬਰ ਵਾਲਿਆਂ ਨੂੰ ਛੋਟੇ ਤੇ ਵੱਡੇ ਟੱਬਰ ਵਾਲਿਆਂ ਨੂੰ ਵੱਡੇ। ਹਰ ਕਿਸੇ ਨੇ ਆਪਣੇ ਟੱਬਰ ਦੂਣੇ-ਚੌਣੇ ਦੱਸ ਕੇ ਵੱਡੇ ਮਕਾਨ ਅਲਾਟ ਕਰਵਾ ਲਏ, ਪਰ ਬਾਬੇ ਨੇ ਠੀਕ ਗਿਣਤੀ ਦੱਸੀ ਤੇ ਦੋ ਛੋਟੇ ਕਮਰਿਆਂ ਵਾਲੇ ਮਕਾਨ ਨਾਲ ਸੰਤੁਸ਼ਟ ਹੋ ਗਿਆ। ਸ਼ਾਇਦ ਉਹ ਇਕੱਲਾ ਲੈਕਚਰਾਰ ਸੀ, ਜਿਸ ਨੇ ਸੱਚ ਬੋਲਣ ਦੀ ਸਜ਼ਾ ਖਿੜੇ ਮੱਥੇ ਭੁਗਤੀ ਤੇ ਆਪਣੇ ਕੀਤੇ ਉੱਤੇ ਕਦੀ ਪਛਤਾਵਾ ਨਹੀਂ ਕੀਤਾ। ਜਦੋਂ ਇਹ ਮਕਾਨ ਛੱਡ ਕੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਜਾਣਾ ਪਿਆ ਤਾਂ ਇਕ ਈਸਾਈ ਵਿਧਵਾ ਨੂੰ 25/- ਰੁਪੈ ਮਹੀਨੇ ਦੇ ਕਿਰਾਏ ਉੱਤੇ ਦੇ ਗਏ। ਜਦੋਂ ਦਿੱਲੀ ਵਿਚ ਕਿਰਾਏ ਅਸਮਾਨ ਨੂੰ ਛੂਹਣ ਲੱਗ ਪਏ ਤੇ ਘਰਵਾਲੀ ਤੇ ਬੱਚਿਆਂ ਨੇ ਕਿਰਾਇਆ ਵਧਾਉਣ ਲਈ ਜ਼ੋਰ ਪਾਇਆ ਤਾਂ ਰਾਮ ਸਿੰਘ ਹੁਰਾਂ ਘਰ ਦਾ ਕਲੇਸ਼ ਪ੍ਰਵਾਨ ਕਰ ਲਿਆ ਪਰ ਕਿਰਾਇਆ ਨਹੀਂ ਵਧਾਇਆ। ਬਾਅਦ ਵਿਚ ਵਿਧਵਾ ਨੇ ਇਹ ਤੁੱਛ ਜਿਹਾ ਕਿਰਾਇਆ ਦੇਣਾ ਵੀ ਬੰਦ ਕਰ ਦਿੱਤਾ ਤੇ 30 ਸਾਲਾਂ ਪਿੱਛੋਂ ਆਪਣੀ ਮਰਜ਼ੀ ਨਾਲ ਉਸ ਨੇ ਜਦੋਂ ਮਕਾਨ ਖ਼ਾਲੀ ਕਰਨਾ ਮੰਨਿਆ ਤਾਂ ਬਾਬੇ ਦੇ ਬੱਚਿਆਂ ਨੇ, ਬਾਬੇ ਤੋਂ ਬਾਹਰੋ-ਬਾਹਰ, ਪਗੜੀ ਦੇ ਕੇ, ਉਸ ਦਾ ਕਬਜ਼ਾ ਲਿਆ।

ਬਹੁਤ ਹੀ ਅਸਾਧਾਰਨ ਗੱਲ ਬਾਬੇ ਦੀ ਇਹ ਹੈ ਕਿ ਉਸ ਨੂੰ ਆਪਣੀ ਸ਼ੁਹਰਤ ਨਾਲ ਵੀ ਕੋਈ ਮੋਹ ਨਹੀਂ। ਕਿਸੇ ਸਭਾ ਵਿਚ, ਕਿਸੇ ਕਮੇਟੀ ਵਿਚ, ਕਿਸੇ ਸੰਮੇਲਨ ਜਾਂ ਕਿਸੇ ਸੰਗਠਨ ਵਿਚ, ਕਿਸੇ ਚੋਣ ਵਿਚ, ਉਸ ਦੇ ਅੰਦਰ, ਮੁਹਰੀ ਬਣਨ ਜਾਂ ਅਹੁਦਾ ਸਾਂਭਣ ਦਾ ਲਾਲਚ ਨਹੀਂ ਜਾਗਦਾ। ਭਾਗ ਲੈ ਲੈਣਾ, ਵਿੱਤ ਅਨੁਸਾਰ ਉਸ ਦੀ ਸਫਲਤਾ ਵਿਚ ਆਪਣਾ ਹਿੱਸਾ ਵੀ ਪਾ ਦੇਣਾ, ਪਰ ਪਿੱਛੇ ਰਹਿ ਕੇ। ਆਪਣੇ ਆਪ ਨੂੰ ਜਣਾਉਣਾ ਨਹੀਂ। ਜ਼ਾਤੀ ਫ਼ਾਇਦਾ ਉਠਾਉਣ ਲਈ, ਆਪਣਾ ਨਾਂ ਲੋਕਾਂ ਦੇ ਸਾਹਮਣੇ ਲਿਆਉਣ, ਸ਼ਕਤੀ ਜਾਂ ਪਦਵੀ ਵਾਲਿਆਂ ਦੀ ਨਿਗਾਹ ਵਿਚ ਚੜ੍ਹਨ ਜਾਂ ਉਨ੍ਹਾਂ ਦਾ ਨੇੜ ਵਿਹਾਜਣ, ਉਨ੍ਹਾਂ ਤਕ ਪਹੁੰਚਣ ਲਈ ਕੋਈ ਪੌੜੀ ਲੱਭਣ ਵਰਗਾ ਖ਼ਿਆਲ, ਬਾਬੇ ਦੇ ਨੇੜਿਓਂ ਵੀ ਨਹੀਂ ਲੰਘਦਾ। ਰਾਮ ਸਿੰਘ ਦੀਆਂ ਮੌਲਿਕ ਰਚਨਾਵਾਂ ਦਰਜਨ ਤੋਂ ਟੱਪ ਗਈਆਂ ਹਨ ਤੇ ਇਹ ਰਚਨਾਵਾਂ ਹਨ ਵੀ ਖ਼ਾਸੀ ਉੱਚੀ ਪੱਧਰ ਦੀਆਂ, ਪਰ ਇਨਾਮ ਦੇਣ ਵਾਲੇ ਕਿਸੇ ਸਰਕਾਰੀ ਜਾਂ ਗ਼ੈਰ-ਸਰਕਾਰੀ ਇਦਾਰੇ ਨੂੰ ਇਸ ਲੇਖਕ ਦਾ ਖ਼ਿਆਲ ਕਦੀ ਨਹੀਂ ਆਇਆ ਤੇ ਨਾ ਕਦੀ ਆਉਣਾ ਹੀ ਹੈ। ਇਹ ਨਹੀਂ ਕਿ ਉਸ ਨੇ ਕਦੀ ਇਨਾਮ ਨਹੀਂ ਜਿੱਤੇ, ਨਹੀਂ, ਕਾਫ਼ੀ ਜਿੱਤੇ ਹਨ, ਪਰ ਜਿੰਨੇ ਵੀ ਜਿੱਤੇ ਹਨ, ਖੁੱਲ੍ਹੇ ਮੁਕਾਬਲੇ ਵਿਚ ਜਿੱਤੇ ਹਨ, ਕਿਸੇ ਨੇ ਐਵੇਂ ਉਨ੍ਹਾਂ ਦੀ ਝੋਲੀ ਵਿਚ ਨਹੀਂ ਪਾਏ। ਬਹੁਤ ਸੁਹਿਰਦ ਲੇਖਕਾਂ ਨੂੰ ਵੀ ਪਤਾ ਨਹੀਂ ਕਿ ਰਾਮ ਸਿੰਘ ਨਾਂ ਦਾ ਕੋਈ ਲੇਖਕ ਪੰਜਾਬੀ ਵਿਚ ਮੌਜੂਦ ਹੈ! ਤੇ ਰਾਮ ਸਿੰਘ ਦੇ ਅੰਦਰ ਇਹ ਇੱਛਾ ਕਦੀ ਜਾਗਦੀ ਹੀ ਨਹੀਂ ਕਿ ਮੈਂ ਕਿਸੇ ਨਾ ਕਿਸੇ ਤਰ੍ਹਾਂ, ਇਨ੍ਹਾਂ ਨੂੰ ਆਪਣੀ ਜਾਣਕਾਰੀ ਦੇ ਦਿਆਂ ਜਾਂ ਦਿਵਾ ਦਿਆਂ। ਇਸ ਤਰ੍ਹਾਂ ਦੀ ਮਲੰਗੀ, ਦਰਵੇਸ਼ਾਵੀ ਆਤਮ-ਸੰਤੁਸ਼ਟੀ, ਮੈਂ ਕੇਵਲ ਰਾਮ ਸਿੰਘ ਵਿਚ ਹੀ ਵੇਖੀ ਹੈ, ਹੋਰ ਕਿਸੇ ਵਿਚ ਨਹੀਂ।

ਬਾਬਾ ਰਾਮ ਸਿੰਘ ਦਾ ਇਕ ਗੁੱਝਾ ਪਰ ਬੜਾ ਤੀਬਰ ਸ਼ੌਕ ਹੈ ਪਹਾੜਾਂ ਉੱਤੇ ਭੌਣ

ਦਾ। ਜਦੋਂ ਤਕ ਸਰੀਰ ਚੱਲਦਾ ਰਿਹਾ, ਲੰਮੀਆਂ ਛੁੱਟੀਆਂ ਵਿਚ ਉਸ ਨੂੰ ਪਹਾੜਾਂ ਵੱਲ ਮੂੰਹ ਕਰਨ ਤੋਂ ਕੋਈ ਨਹੀਂ ਸੀ ਡੱਕ ਸਕਦਾ। ਉਹ ਤਾਂ ਦੋ ਚਾਰ ਇਕੱਠੀਆਂ ਛੁੱਟੀਆਂ ਦਾ ਲਾਹਾ ਲੈਣ ਤੋਂ ਵੀ ਨਹੀਂ ਸੀ ਟਲਦਾ। ਇਕੱਲਿਆਂ ਜਾਣਾ ਹੁੰਦਾ ਸੀ, ਨਾ ਘਰਵਾਲੀ ਨਾਲ, ਨਾ ਬੱਚੇ ਨਾਲ, ਇਸ ਲਈ ਉਸ ਦਾ ਸਾਰਾ ਸਾਮਾਨ ਖੱਦਰ ਦੇ ਇੱਕੋ ਥੈਲੇ ਵਿਚ ਸਮਾ ਜਾਂਦਾ ਸੀ। ਪਹਾੜੀ ਯਾਤਰਾ ਦਾ ਕੋਈ ਉਚੇਚਾ ਸਾਮਾਨ, ਸਿਵਾਏ ਇਕ ਸੋਟੀ ਦੇ, ਨਹੀਂ ਸੀ ਚੁੱਕਦਾ। ਸਪਰੂਨ ਵਿਚ ਦਾਦਾ ਚੇਲਾ ਰਾਮ ਦਾ ਆਸ਼ਰਮ ਇਨ੍ਹਾਂ ਨੂੰ ਜੀ-ਆਇਆਂ ਕਹਿਣ ਲਈ ਹਮੇਸ਼ਾ ਤਿਆਰ ਹੁੰਦਾ ਸੀ। ਸੋ ਬਾਬੇ ਦਾ ਪਹਿਲਾ ਟਿਕਾਣਾ ਹਮੇਸ਼ਾ ਉਥੇ ਹੁੰਦਾ। ਨਾਮ-ਅਭਿਆਸ, ਕੀਰਤਨ ਅਤੇ ਗੁਰਬਾਣੀ-ਮੰਥਨ ਵਿਚ ਰਾਮ ਸਿੰਘ ਤੇ ਆਸ਼ਰਮ ਇਕ ਦੂਜੇ ਦੇ ਪੂਰਕ ਸਨ। ਜੇ ਅਗਾਂਹ ਜਾਣ ਦੀ ਵਿਹਲ ਨਾ ਹੁੰਦੀ ਤਾਂ ਸਪਰੂਨ ਵਿਚ ਗੁਜ਼ਾਰੇ ਦੋ ਚਾਰ ਦਿਨਾਂ ਵਿਚ ਹੀ ਉਹ ਆਪਣਾ ਝੱਸ ਪੂਰਾ ਕਰ ਲੈਂਦਾ। *ਕੁੱਲੂ ਤੇ ਕਸ਼ਮੀਰ* ਕਿਤਾਬ ਵਿਚ ਬਾਬੇ ਨੇ ਆਪਣੇ ਜਿਨ੍ਹਾਂ ਸਫ਼ਰਾਂ ਦਾ ਜ਼ਿਕਰ ਕੀਤਾ ਹੈ, ਉਨ੍ਹਾਂ ਤੋਂ ਉਸ ਦੀ ਬੜੀ ਵਿਗਸੀ ਹੋਈ ਸੁਹਜ-ਚੇਤਨਾ, ਕੁਦਰਤ ਦੇ ਅਥਾਹ ਪਿਆਰ, ਸਾਹਸ ਦਾ ਇਮਤਿਹਾਨ ਲੈਣ ਵਾਲੀਆਂ ਮੁਹਿੰਮਾਂ ਉੱਤੇ ਚੜ੍ਹਨ ਦੀ ਰੁਚੀ ਤੇ ਬਿਆਨੀਆ ਵਾਰਤਕ ਵਿਚ ਮਾਹਿਰਾਂ ਵਾਲੀ ਕੁਸ਼ਲਤਾ ਦਾ ਪਤਾ ਲੱਗਦਾ ਹੈ। ਮੈਂ ਕਈ ਵਾਰ ਪ੍ਰੇਰਦਾ ਰਿਹਾ ਹਾਂ ਕਿ ਬਾਬਾ ਜੀ! ਤੁਸੀਂ ਛੋਟੇ ਸਫ਼ਰਾਂ ਦੇ ਬੜੇ ਵੱਡੇ ਲੇਖਕ ਬਣ ਜਾਉਗੇ, ਜੇ ਤੁਸੀਂ ਇਸ ਪਾਸੇ ਵੱਲ ਕਲਮ-ਘਸਾਈ ਜਾਰੀ ਰੱਖੋ, ਪਰ ਉਨ੍ਹਾਂ ਨੂੰ ਗੁਰਮਤਿ ਵਾਲੇ ਪਾਸੇ ਦਾ ਤਣੁੱਕਾ ਆਪਣੇ ਵੱਲ ਵਧੇਰੇ ਖਿੱਚੀ ਰੱਖਦਾ ਹੈ। ਪਹਾੜਾਂ ਵਿਚ ਘੁੰਮਣ ਤੇ ਗੁਰਬਾਣੀ ਉੱਤੇ ਵਿਚਾਰ ਕਰਨ ਦੇ ਮਾਮਲੇ ਨੂੰ ਬਾਬਾ ਜੀ ਨੇ ਇੱਕੋ ਦਿਮਾਗ਼ੀ ਖ਼ਾਨੇ ਵਿਚ ਥਾਂ ਦਿੱਤੀ ਹੋਈ ਹੈ। ਉਨ੍ਹਾਂ ਲਈ ਕੁਦਰਤ ਦਾ ਨੇੜ ਕਾਦਰ ਦਾ ਨੇੜ ਹੈ। ਇਸ ਲਈ ਜਦੋਂ ਪਹਾੜੋਂ ਮੁੜਦੇ ਹਨ, ਚਿਹਰੇ ਉੱਤੇ ਇਕ ਲਿਸ਼ਕ ਹੁੰਦੀ ਹੈ ਤੇ ਮਨ ਅੱਗੇ ਨਾਲੋਂ ਵੀ ਵੱਧ ਸ਼ਾਂਤ ਤੇ ਇਕਾਗਰ ਹੁੰਦਾ ਹੈ।

ਸਾਰੀ ਉਮਰ ਵਿਚ ਕੇਵਲ ਦੋ ਵਾਰੀ ਮੈਂ ਬਾਬਾ ਜੀ ਦੀ ਸ਼ਾਂਤ ਅਡੋਲਤਾ ਨੂੰ ਕੁੱਝ ਡੋਲਦਿਆਂ ਵੇਖਿਆ। ਪਹਿਲਾ ਵਾਕਿਆ ਉਨ੍ਹਾਂ ਦੀ ਇਕ ਬੀਮਾਰੀ ਵੇਲੇ ਦਾ ਹੈ। ਮੈਂ ਪੰਜਾਬ ਯੂਨੀਵਰਸਿਟੀ ਦੇ ਗੈਸਟ ਹਾਊਸ ਵਿਚ ਠਹਿਰਿਆ ਹੋਇਆ ਸਾਂ। ਰਾਤ ਨੂੰ ਦੋ ਵਜੇ ਉਨ੍ਹਾਂ ਦੇ ਵੱਡੇ ਬੇਟੇ ਸ. ਰਵਿੰਦਰ ਸਿੰਘ ਨੇ ਮੈਨੂੰ ਆ ਜਗਾਇਆ; ਬਾਬਾ ਜੀ ਦੀ ਹਾਲਤ ਬੜੀ ਡਾਵਾਂ-ਡੋਲ ਸੀ। ਮੈਂ ਗਿਆ। ਉਹ ਧੁਰ ਕੋਠੇ ਉੱਤੇ ਮੰਜੇ ਉੱਤੇ ਪਲਸੇਟੇ ਮਾਰ ਰਹੇ ਸਨ। ਦੁਆਲੇ ਮੇਰੀ ਭੈਣ ਤੇ ਬੱਚੇ ਬੈਠੇ ਸਨ। ਉਨ੍ਹਾਂ ਨੂੰ ਭਰਮ ਹੋ ਗਿਆ ਸੀ ਕਿ ਦਿਲ ਵਿਚ ਗੰਭੀਰ ਵਿਗਾੜ ਪੈਦਾ ਹੋ ਗਿਆ ਹੈ, "ਪ੍ਰੀਤਮ ਸਿੰਘ, ਮੈਨੂੰ ਬਚਾ ਲਉ, ਨਿੱਕੇ ਨਿੱਕੇ ਬੱਚੇ ਰੁਲ ਜਾਣਗੇ।" ਮੈਂ ਹੌਸਲਾ ਦਿੱਤਾ ਤੇ ਕਿਹਾ, "ਬਾਬਾ ਜੀ! ਚਿੰਤਾ ਛੱਡੋਗੇ ਤਾਂ ਦਿਲ ਆਪੇ ਟਿਕਾਣੇ ਸਿਰ ਆ ਜਾਏਗਾ।" ਪੀ.ਜੀ.ਆਈ. ਲੈ ਗਏ। ਉਨ੍ਹਾਂ ਦੀਆਂ ਮਸ਼ੀਨਾਂ ਅਨੁਸਾਰ ਦਿਲ ਨੂੰ ਕੁੱਝ ਨਹੀਂ ਸੀ ਹੋਇਆ, ਸਾਰਾ ਕਸੂਰ ਪੇਟ ਵਿੱਚੋਂ ਖ਼ਾਰਜ ਨਾ ਹੋਈ ਹਵਾ ਦਾ ਸੀ। ਰੋਂਦੂ ਬਣ ਕੇ ਗਏ ਸਾਂ, ਹੱਸੂ ਬਣ ਕੇ ਵਾਪਸ ਆ ਗਏ। ਇਸ ਘਟਨਾ ਨੂੰ ਲੈ ਕੇ, ਮੈਂ ਬੜੀ ਦੇਰ ਬਾਬੇ ਨੂੰ ਆਪਣੇ ਵਿਅੰਗ ਦਾ ਨਿਸ਼ਾਨਾ ਬਣਾਈ ਰੱਖਿਆ।

ਦੂਜਾ ਵਾਕਿਆ ਸ੍ਰੀ ਸੂਰਜ ਭਾਨ ਹੁਰਾਂ ਦੀ ਵਾਈਸ ਚਾਨਸਲਰੀ ਦੇ ਵੇਲੇ ਦਾ ਸੀ। ਪੰਜਾਬ ਯੂਨੀਵਰਸਿਟੀ ਨੇ ਉਸ ਦੇ ਬੱਚਿਆਂ ਤੇ ਸ਼ਾਗਿਰਦਾਂ ਵਰਗੇ ਨੌਜਵਾਨ ਵਿਸ਼ਵਾਨਾਥ ਤਿਵਾੜੀ ਨੂੰ ਪੰਜਾਬੀ ਵਿਭਾਗ ਵਿਚ ਇਨ੍ਹਾਂ ਤੋਂ ਉਪਰਲੇ ਡੰਡੇ ਉੱਤੇ ਬਿਠਾ ਦਿੱਤਾ। ਰਾਮ

ਸਿੰਘ ਹੁਰਾਂ ਨੂੰ ਲੱਗਣਾ ਹੀ ਸੀ ਕਿ ਉਨ੍ਹਾਂ ਨਾਲ ਸਰਾਸਰ ਬੇਇਨਸਾਫ਼ੀ ਹੋਈ ਹੈ ਤੇ ਇਸ ਫ਼ੈਸਲੇ ਨਾਲ ਯੂਨੀਵਰਸਿਟੀ ਆਪਣੇ ਧਰਮ-ਮਾਰਗ ਤੋਂ ਪਤਿਤ ਹੋਈ ਹੈ। ਯੂਨੀਵਰਸਿਟੀ ਉੱਤੇ ਅਲਜ਼ਾਮ ਲਾਉਣ ਤੇ ਅਖ਼ਬਾਰਾਂ ਵਿਚ ਹਾਲ-ਪਾਹਰਿਆ ਮਚਾਉਣ ਦੀ ਥਾਂ ਉਨ੍ਹਾਂ ਨੇ ਉਸ ਦੇ ਅਯੋਗ ਵਿਹਾਰ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ ਤੇ ਆਪਣੇ ਆਪ ਨੂੰ ਸਜ਼ਾ ਦੇਣ ਵਜੋਂ ਇਕ ਹਫ਼ਤੇ ਦਾ ਵਰਤ ਰੱਖਿਆ। ਮਜ਼ੇ ਦੀ ਗੱਲ ਇਹ ਸੀ ਕਿ ਸਿਵਾਏ ਘਰ ਦੇ ਜੀਆਂ ਦੇ, ਹੋਰ ਕਿਸੇ ਕੋਲ ਧੂੰ ਵੀ ਨਹੀਂ ਸੀ ਕੱਢਿਆ ਗਿਆ ਕਿ ਕਿਸੇ ਵੱਲੋਂ ਭੁੱਖ ਹੜਤਾਲ ਜਾਰੀ ਹੈ। ਮੈਨੂੰ ਵੀ ਉਦੋਂ ਪਤਾ ਲੱਗਾ ਜਦੋਂ ਫਾਕੇ ਦੇ ਚਾਰ ਦਿਨ ਲੰਘ ਚੁੱਕੇ ਸਨ। ਰਾਮ ਸਿੰਘ ਹੁਰਾਂ ਪੜ੍ਹਾਈ ਦਾ ਕੰਮ ਬਾਕਾਇਦਾ ਜਾਰੀ ਰੱਖਿਆ। ਨੈਤਿਕ ਕੀਮਤਾਂ ਦੇ ਮੁਦਈ ਰਾਮ ਸਿੰਘ ਹੁਰਾਂ ਦਾ ਕਹਿਣਾ ਸੀ ਕਿ ਇਹ ਭੁੱਖ ਹੜਤਾਲ ਯੂਨੀਵਰਸਿਟੀ ਦੇ ਅਧਿਕਾਰੀਆਂ ਉੱਤੇ ਨੈਤਿਕ ਦਬਾਉ ਪਾਉਣ, ਕੋਈ ਰੋਸ-ਅੰਦੋਲਨ ਛੇੜਨ ਜਾਂ ਆਪਣੇ ਨਾਲ ਹੋਈ ਬੇਇਨਸਾਫ਼ੀ ਦਾ ਢੰਡੋਰਾ ਪਿੱਟਣ ਲਈ ਨਹੀਂ, ਆਪਣੀਆਂ ਊਣਾਂ ਸੋਧਣ-ਸੰਵਾਰਨ ਲਈ ਕੀਤੀ ਗਈ ਸੀ, ਪਰ ਮੈਨੂੰ ਇਹ ਉਨ੍ਹਾਂ ਦੇ ਖੱਸੀ ਗਾਂਧੀਵਾਦ ਦਾ ਇਕ ਹੋਰ ਨਮੂਨਾ ਲੱਗਿਆ ਸੀ।

ਡੋਲਣ ਵਾਲੀਆਂ ਇਹ ਗੱਲਾਂ ਤਾਂ ਚੰਨ ਵਿਚਲੇ ਦਾਗ਼ ਵਾਂਗ ਹਨ, ਚੰਨ ਤਾਂ ਆਪਣੇ ਦਾਗ਼ਾਂ ਦੇ ਬਾਵਜੂਦ ਚੰਨ ਹੀ ਰਹਿੰਦਾ ਹੈ। ਰਾਮ ਸਿੰਘ ਕਿਉਂਕਿ ਇਕ ਸਵਰਗੀ ਜੀਉੜਾ ਹੈ, ਇਸ ਲਈ ਉਸ ਦੇ ਪ੍ਰਸੰਗ ਵਿਚ ਇਹੋ ਜਿਹੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਵੀ ਅਸਾਧਾਰਨ ਲੱਗਦੀਆਂ ਹੋਣ, ਵਰਨਾ ਮੇਰੇ ਤੁਹਾਡੇ ਵਰਗੇ ਧਰਤੀ ਦੇ ਸਾਧਾਰਨ ਜੀਵ, ਹਰ ਰੋਜ਼ ਖ਼ਬਰੇ ਕਿੰਨੀ ਵਾਰੀ ਡੋਲਦੇ ਤੇ ਚੱਪੂ-ਰਹਿਤ ਹੋਣ ਦਾ ਇਹਸਾਸ ਹੰਢਾਉਂਦੇ ਹਨ!

**ਅੰਤਿਕਾ**: ਪ੍ਰੋ. ਰਾਮ ਸਿੰਘ ਜੀ ਗੱਦ ਲੇਖਕ, ਆਲੋਚਕ ਤੇ ਗੁਰਬਾਣੀ ਦੇ ਬੜੇ ਪ੍ਰਬੀਨ ਵਿਆਖਿਆਕਾਰ ਤੇ ਬਹੁਤ ਹੀ ਵਧੀਆ ਅਧਿਆਪਕ ਸਨ ਪਰ ਭਾਈ ਵੀਰ ਸਿੰਘ ਦੀ ਤੁਕ 'ਮੇਰੀ ਛਿਪੇ ਰਹਿਣ ਦੀ ਚਾਹ ਤੇ ਛਿਪ ਟੁਰ ਜਾਣ ਦੀ' ਦੀ ਪੈਰਵੀ ਕਰਦਿਆਂ ਆਪਣੇ ਆਪ ਨੂੰ ਲੋਕ-ਸਭਾ ਤੋਂ ਬਚਾ ਕੇ ਹੀ ਰੱਖਦੇ ਰਹੇ। ਉਨ੍ਹਾਂ ਨੇ ਆਪਣੇ ਆਪ ਨੂੰ ਜਤਾਉਣ ਤੋਂ ਸਦਾ ਪ੍ਰਹੇਜ਼ ਕੀਤਾ। ਉਹ ਜੋ ਕੁੱਝ ਲਿਖਦੇ ਬੜੀ ਗਹਿਰਾਈ ਵਿਚ ਜਾ ਕੇ ਲਿਖਦੇ ਤੇ ਆਪਣੇ ਵਿਸ਼ੇ ਦੀ ਚੁਪਾਸੀ ਖੋਜ-ਪੜਤਾਲ ਕਰ ਕੇ ਲਿਖਦੇ। ਉਹ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਰੀਡਰ ਦੀ ਹੈਸੀਅਤ ਵਿਚ ਰੀਟਾਇਰ ਹੋਏ। ਇਨ੍ਹਾਂ ਦੀ ਪੀ-ਐਚ.ਡੀ. ਦੇ ਥੀਸਿਸ ਦਾ ਪ੍ਰਕਾਸ਼ਿਤ ਰੂਪ *ਜਪੁਜੀ ਦੇ ਪੰਜ ਖੰਡ* (1989) ਹੈ।

ਉਨ੍ਹਾਂ ਦੀਆਂ ਕੁੱਝ ਹੋਰ ਕਿਤਾਬਾਂ ਦੇ ਨਾਂ ਹਨ:

*ਕਸ਼ਮੀਰ ਤੇ ਕੁੱਲੂ* (1962, 89); *ਗੁਰੂ ਨਾਨਕ ਦੀ ਸੁਹਜ ਕਲਾ* (1969); *ਜਪੁਜੀ ਦਾ ਵਿਸ਼ਾ ਤੇ ਰੂਪ* (1970); *ਗੁਰੂ ਨਾਨਕ ਦਾ ਰਹੱਸਵਾਦ* (1974); *ਗੁਰੂ ਨਾਨਕ ਬਾਣੀ—ਪਰਖ ਤੇ ਸਮਾਜ* (1989); *ਸੁਖਮਨੀ ਦੀ ਜੀਵਨ ਜਾਚ* (1982); *ਬਾਬਾ ਫ਼ਰੀਦ ਤੇ ਗੁਰਮਤਿ*, ਆਦਿ।

ਆਪ ਦਾ ਜਨਮ ਅੰਮ੍ਰਿਤਸਰ ਵਿਚ ਮਿਤੀ 20.11.1916 ਨੂੰ ਹੋਇਆ ਤੇ ਪੂਰੇ ਹੋਏ ਚੰਡੀਗੜ੍ਹ ਵਿਚ 21.10.1999 ਨੂੰ।